# ਸਜਣ ਮੇਰੇ ਰੰਗੁਲੇ

ਸ੍ਰੀ ਮਾਨ ੧੧੧ ਸੰਤ ਬਾਬਾ ਬਲਵੰਤ ਸਿੰਘ ਜੀ ਮਹਾਰਾਜ

ਸਿੱਧਸਰ ਸਿਹੌੜਾ ਸਾਹਿਬ ਵਾਲਿਆਂ ਦੀਆਂ

ਜੀਵਨ ਝਲਕਾਂ

ਲੇਖਕ : ਡਾ. ਸਰਵਣ ਸਿੰਘ
ਪ੍ਰਕਾਸ਼ਕ : ਡਾ. ਸਰਵਣ ਸਿੰਘ
ਪੰਨੇ : 368
ਕੀਮਤ ਭੇਟ : 200/- ਰੁਪਏ
ਛਾਪਕ : ਅਨੰਦ ਈਸ਼ਰ ਪ੍ਰਿੰਟਿੰਗ ਪ੍ਰੈਸ, ਸੰਦੌੜ (ਸੰਗਰੂਰ)
ਮੋਬ. 98141-35482, 94781-49182

# ਸਮਰਪਣ

- ਜਿਸ੍ਨੇ ਮਹਾਨ ਜਪਤਪ, ਕਠਿਨ ਘਾਲਣਾ ਸੇਵਾ ਕਰਕੇ, ਮਨ ਬਚਨ ਕਰਮ ਵਿਚ ਪਰਪੱਕ ਰਹਿਕੇ, ਸੁਣਨ ਮੰਨਣ ਨਿਧਿਆਸਨ ਦੇ ਧਾਰਨੀ ਬਣਕੇ ਪਰਉਪਕਾਰੀ ਜੀਵਨ ਧਾਰਨ ਕੀਤਾ।
- ਜਿਸਨੇ ਬਖਸ਼ੀਸ਼ੇ ਤਖ਼ਤ ਤੋਂ ਬਖਸ਼ਿਸ਼ਾਂ ਦੇ ਭੰਡਾਰ ਪ੍ਰਾਪਤ ਕੀਤੇ, ਅਤੇ ਇਨ੍ਹਾਂ ਬਖਸ਼ਸ਼ਾਂ ਦਾ ਸਦਕਾ "ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥" ਦੇ ਸਿਧਾਂਤ ਅਨੁਸਾਰ ਨਾਮ ਬਾਣੀ ਕਥਾ ਕੀਰਤਨ ਅੰਮ੍ਰਿਤ ਦੇ ਪ੍ਰਵਾਹ ਚਲਾਕੇ, ਖੰਡੇ ਦੇ ਅੰਮ੍ਰਿਤ ਦਾ ਪ੍ਰਚਾਰ ਕਰਕੇ ਲੱਖਾਂ ਜੀਵਾ ਨੂੰ 'ਨਾਨਕ ਨਾਮ ਬੇੜੇ' ਦੇ ਯਾਤਰੀ ਬਣਾਇਆ।
- ਜਿਸਨੇ ਬਖਸ਼ਿਸ਼ਾਂ ਦੇ **ਅਥਾਹ** ਭੰਡਾਰ ਦੇ ਨਿੱਜੀ ਕੀਰਤਨ ਪ੍ਰਕਾਸ਼ ਵਿਚੋਂ ਕੂਕਰ ਨੂੰ ਕੀਰਤਨ ਦਾ ਕਿਣਕਾ ਪ੍ਰਦਾਨ ਕੀਤਾ।

ਐਸੇ ਉਸ ਪਰਮ ਆਨੰਦ ਸਰੂਪ, ਪਰਮ ਪਵਿੱਤਰ ਆਤਮਾ,ਗੁਰਮਤਿ ਵਿਦਿਆ ਮਾਰਤੰਡ, ਕੀਰਤਨ ਦੇ ਧਨੀ, ਸਰਬ ਧਰਮਾਂ ਦਾ ਸਤਿਕਾਰ ਕਰਨ ਵਾਲੇ ਸੰਤ ਖਾਲਸਾ ਦਲ ਦੇ ਬਾਨੀ

**ਸ੍ਰੀ ਹਜ਼ੂਰ ਸ੍ਰੀ ਮਾਨ 111 ਸੰਤ ਬਾਬਾ ਬਲਵੰਤ ਸਿੰਘ ਜੀ ਮਹਾਰਾਜ ਸਿਧ ਸਰ ਸਿਹੌੜਾ ਸਾਹਿਬ** ਵਾਲਿਆਂ ਨੂੰ,ਉਨ੍ਹਾਂ ਦੇ ਪਵਿੱਤਰ ਚਰਨਾਂ ਦੀ ਲਗਨ ਵਿਚ ਮਗਨ ਹੋਣ ਦੀ ਭਾਵਨਾ ਨਾਲ ਇਹ ਤੁੱਛ ਜਿਹੀ ਭੇਟਾ ਸਮਰਪਣ ਕਰ ਰਿਹਾ ਹਾਂ।

ਦਾਸਨ ਦਾਸ
ਡਾਕਟਰ ਸਰਵਣ ਸਿੰਘ
ਸੰਦੌੜ

# ਮੁਖ ਬੰਧ

ਬ੍ਰਹਮਗਿਆਨੀ, ਕੀਰਤਨ ਦੇ ਧਨੀ, ਗੁਰਮਤਿ ਵਿਦਿਆ ਦੇ ਮਾਰਤੰਡ, ਮਹਾਨ ਵਿਆਖਿਆਕਾਰ ਬ੍ਰਹਮ ਵਿੱਦਿਆ ਦੇ ਭੰਡਾਰ, ਸਰਬ ਧਰਮਾਂ ਦਾ ਸਤਿਕਾਰ ਕਰਨ ਵਾਲੇ,ਸਰਬ ਸਾਂਝੀਵਾਲਤਾ ਦੇ ਹਾਮੀ ਮੇਰੇ ਗੁਰੂਦੇਵ ਪਰਮ ਪੂਜਨੀਕ ਸ੍ਰੀ ਮਾਨ 111ਸੰਤ ਬਾਬਾ ਬਲਵੰਤ ਸਿੰਘ ਜੀ ਮਹਾਰਾਜ ਜੈਸੇ ਸਾਧੂਆਂ ਦਾ ਇਸ ਧਰਤੀ ਤੇ ਨਿਤ ਅਵਤਾਰ ਬਣਕੇ ਆਉਣਾ ਸੰਸਾਰ ਦੇ ਲੋਕਾਂ ਦੀ ਵੱਡੇ ਭਾਗਾਂ ਦੀ ਨਿਸ਼ਾਨੀ ਹੈ। ਐਸੇ ਸਾਧੂ ਮਹਾਂਪੁਰਖ ਦੁਨੀਆਂ ਤੇ ਸਦਾ ਨਹੀਂ ਆਇਆ ਕਰਦੇ। ਗੁਰਬਾਣੀ ਦਾ ਵੀ ਫੁਰਮਾਨ ਹੈ-

ਐਸੋ ਜਨੁ ਵਿਰਲੋ ਸੰਸਾਰਾ॥

ਐਸੇ ਸਾਧੂਆਂ ਦੀ ਸੰਗਤ ਵੀ ਵੱਡੇ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ। ਪੂਰਨ ਬੀਤਰਾਗੀਏ ਤੱਤਵੇਤੇ ਮਹਾਂਪੁਰਖ ਦਾ ਮਿਲਾਪ ਪੂਰਬਲੇ ਭਲੇ ਕਰਮਾਂ ਦੇ ਫਲ ਕਰਕੇ ਹੀ ਹੁੰਦਾ ਹੈ। ਗੁਰਬਾਣੀ ਵੀ ਗਵਾਹੀ ਭਰਦੀ ਹੈ ਕਿ-

ਪੂਰਬਲੋ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਬੈਰਾਗੀ॥

ਐਸੇ ਰਸਿਕ ਬੈਰਾਗੀ ਦੀ ਸੰਗਤ ਪ੍ਰਾਪਤ ਹੋਣ ਤੇ ਜੀਵ ਦੀ ਬੁੱਧੀ ਵਿੱਚੋਂ ਦੁਰਮੱਤ,ਖੋਟੀ ਮੱਤ,ਮਨਮੱਤ ਅਤੇ ਹਉਮੈ ਦਾ ਨਾਸ਼ ਹੋ ਜਾਂਦਾ ਹੈ ਅਤੇ ਮਹਾਂਪੁਰਸ਼ ਉਸੇ ਬੁੱਧੀ ਨੂੰ ਨਿਰਮਲ ਕਰ ਦਿੰਦੇ ਹਨ ਅਤੇ ਉਸਨੂੰ ਆਪਣਾ ਸ਼ੁੱਧ ਸਰੂਪ ਦਿਖਾ ਦਿੰਦੇ ਹਨ ਕਿ-

ਮਨ ਤੂੰ ਜੋਤਿ ਸਰੂਪ ਹੈ ਅਪਣਾ ਮੂਲ ਪਛਾਣ॥

ਐਸੇ ਮਹਾਂਪੁਰਸ਼ ਜੀਵ ਨੂੰ ਦ੍ਰਿੜ ਕਰਵਾ ਦਿੰਦੇ ਹਨ ਕਿ ਸੰਸਾਰ ਵਿੱਚ ਵਿਚਰਦਿਆਂ ਮਰਿਜਾਦਾ ਨੂੰ ਗ੍ਰਹਿਣ ਕਰਕੇ,ਆਪਣੇ ਸੰਸਾਰਕ ਵਿਵਹਾਰ ਨੂੰ ਮਰਿਜਾਦਾ ਅਨੁਸਾਰ ਕਰਕੇ ਉਸ ਸਿਰਜਣਹਾਰ ਪ੍ਰਮੇਸ਼ਰ ਨਾਲ ਜੁੜਿਆ ਰਹਿ। ਸਾਧੂ ਮਹਾਤਮਾ ਜੀਵ ਨੂੰ ਸਿੱਧ ਪੱਧਰਾ ਰਸਤਾ ਦ੍ਰਿੜਾ ਦਿੰਦੇ ਹੁੰਦੇ ਹਨ। ਗੁਰਬਾਣੀ ਦਾ ਵਚਨ ਹੈ ਕਿ-

ਜੋੜਨਹਾਰੋ ਸੰਤ ਨਾਨਕ ਪਾਧਰ ਪਧਰੋ॥

ਇਸ ਤਰ੍ਹਾਂ ਮਹਾਂਪੁਰਸ਼ ਜਗਿਆਸੂ ਦੀ ਬਿਰਤੀ ਨੂੰ ਬਦਲਕੇ ਉਸਦਾ ਭਲਾ ਕਰ ਦਿੰਦੇ ਹਨ। ਸਾਰੀਆਂ ਮੈਲਾਂ ਕੱਟ ਦਿੰਦੇ ਹਨ। ਇਸ ਤਰ੍ਹਾਂ ਐਸੇ ਮਹਾਂਪੁਰਖ ਜੀਵ ਤੋਂ ਸੇਵਾ ਸਿਮਰਨ ਨਾਲ ਅਭਿਆਸ ਕਰਵਾਕੇ ਉਸਨੂੰ ਸਤ ਚਿਤ ਅਨੰਦ ਸ਼ੁੱਧ ਸਰੂਪ ਹੀ ਬਖਸ਼ ਦਿੰਦੇ ਹਨ।

ਸੰਤ ਮਹਾਰਾਜ ਜੀਆਂ ਦਾ ਇੱਕ ਅਲੌਕਿਕ ਜੀਵਨ ਸੀ। ਜਿਨ੍ਹਾਂ ਨੇ ਸਾਰੀ ਜਿੰਦਗੀ ਗੁਰਬਾਣੀ ਦੀ ਇਸ ਪੰਗਤੀ ਤੇ ਪਹਿਰਾ ਦਿੱਤਾ ਕਿ

ਸਰਬ ਧਰਮ ਮਹਿ ਸ੍ਰੇਸਟ ਧਰਮੁ ॥
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥

ਗੁਰਮੱਤਿ ਦਾ ਪ੍ਰਚਾਰ ਅਤੇ ਪ੍ਰਸਾਰ ਕੀਤਾ। ਤਕਰੀਬਨ 22 ਲੱਖ ਪ੍ਰਾਣੀਆਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ। ਅਤੇ ਨਿਰੀਆਂ ਫੋਕੀਆਂ ਗੱਲਾਂ ਕਰਨ ਦੀ ਥਾਂ ਅਮਲੀ ਜੀਵਨ ਅਪਨਾਉਣ ਅਤੇ ਕਥਨੀ ਅਤੇ ਕਰਨੀ ਦੀ ਸੁਮੇਲਤਾ ਨੂੰ ਦ੍ਰਿੜ ਕਰਵਾਇਆ। ਉਨ੍ਹਾਂ ਨੇ ਸਾਰੇ ਧਰਮਾਂ ਨੂੰ ਪਿਆਰ ਕਰਨ ਵਾਲੇ ਅਤੇ ਸਰਬ ਸਾਂਝੀਵਾਲਤਾ ਦਾ ਉਪਦੇਸ਼ ਦੇਣ ਵਾਲੀ ਇਕ ਨਿਰੋਲ ਧਾਰਮਕ ਸੰਸਥਾ ਸੰਤ ਖਾਲਸਾ ਦਲ ਦੀ ਰਚਨਾ ਰਚੀ। ਸਾਰੀ ਖਲਕ ਨੂੰ ਅੱਲਾ ਦਾ ਨੂਰ ਕਹਿਣ ਦਾ ਉਪਦੇਸ਼ ਦਿੰਦੇ ਸਨ। ਪ੍ਰਮੇਸ਼ਰ ਬਖਸ਼ਿਸ਼ ਕਰੇ ਕਿ ਸੰਤ ਮਹਾਰਾਜ ਵਰਗੀਆਂ ਮਹਾਨ ਧਰਮ ਪਵਿੱਤਰ ਪਰਉਪਕਾਰੀ ਅਤੇ ਨਿਰੋਲ ਅਧਿਆਤਮਕ ਹਸਤੀਆਂ ਦਾ ਜਗਤ ਦੇ ਉਧਾਰ ਵਾਸਤੇ ਵਾਰ-ਵਾਰ ਪ੍ਰਕਾਸ਼ ਹੋਵੇ ਜਿਸ ਪ੍ਰਕਾਸ਼ ਦੀਆਂ ਕਿਰਨਾਂ ਦੇ ਨਾਲ ਜਗਤ ਵਿੱਚ ਰੁਸ਼ਨਾਈ ਹੋਵੇ।

**ਪੁਸਤਕ ਬਾਰੇ:-** ਇਸ ਪੁਸਤਕ ਵਿਚ ਫਕੀਰੋਂ ਕੇ ਬਖਸ਼ੀਸ਼ੇ ਤਖਤ ਗੁਰਦੁਆਰਾ ਗੁਫ਼ਾਸਰ ਸਾਹਿਬ ਰੋੜੇਵਾਲ ਦੇ ਗੱਦੀ ਨਸ਼ੀਨ ਅਤੇ ਸੰਤ ਖਾਲਸਾ ਦਲ ਦੇ ਬਾਨੀ ਸ੍ਰੀ ਮਾਨ 111 ਸੰਤ ਬਾਬਾ ਬਲਵੰਤ ਸਿੰਘ ਜੀ ਮਹਾਰਾਜ ਸਿਧ ਸਰ ਸਿਹੌੜਾ ਵਾਲਿਆਂ ਦੇ ਜੀਵਨ ਬਾਰੇ ਵਿਸਥਾਰ ਨਾਲ ਵਰਨਣ ਕੀਤਾ ਗਿਆ ਹੈ। ਸੰਤ ਮਹਾਰਾਜ ਜੀਆਂ ਦੇ ਜੀਵਨ ਬਾਰੇ

ਮੁਕੰਮਲ ਪੂਰਨ ਤੌਰ ਤੇ ਤਾਂ ਨਹੀਂ ਲਿਖਿਆ ਜਾ ਸਕਦਾ ਪ੍ਰੰਤੂ ਫੇਰ ਵੀ ਲਿਖਾਰੀ ਵਲੋਂ ਸੰਤ ਮਹਾਰਜ ਜੀਆਂ ਦੇ ਜੀਵਨ ਸੰਬੰਧੀ ਬਹੁਤ ਜਾਣਕਾਰੀ ਦਿੱਤੀ ਗਈ ਹੈ ਉਨ੍ਹਾਂ ਨੇ ਬੜੀ ਮਿਹਨਤ,ਲਗਨ ਅਤੇ ਖੋਜ ਨਾਲ ਸੰਤ ਮਹਾਰਾਜ ਜੀ ਦੀਆਂ ਜੀਵਨ ਘਟਨਾਵਾਂ ਨੂੰ ਇਕ ਬੜੇ ਹੀ ਸੁਚੱਜੇ ਢੰਗ ਨਾਲ ਕਲਮਬੰਦ ਕੀਤਾ ਹੈ। ਕਿਸੇ ਤੇ ਕੋਈ ਟੀਕਾ ਟਿੱਪਣੀ ਨਹੀਂ ਕੀਤੀ ਅਤੇ ਨਾ ਹੀ ਕੋਈ ਐਸੀ ਗੱਲ ਲਿਖੀ ਹੈ ਜੀਹਦੇ ਨਾਲ ਕਿਸੇ ਦੇ ਮਨ ਨੂੰ ਠੇਸ ਲੱਗੇ। ਅਤੇ ਇਸ ਪੁਸਤਕ ਵਿਚ ਲਿਖਾਰੀ ਨੇ ਸਰਲ ਆਮ ਸਮਝੀ ਜਾਣ ਵਾਲੀ ਭਾਸ਼ਾ ਦੀ ਵਰਤੋਂ ਕੀਤੀ ਹੈ। ਗੁਰਬਾਣੀ ,ਮਲਵਈ ਕੀਰਤਨ ਦੀਆਂ ਧਾਰਨਾਵਾਂ ਅਤੇ ਹੋਰ ਗ੍ਰੰਥਾਂ ਦੀਆਂ ਥਾਂ ਥਾਂ ਜਚਦੀਆਂ ਤੁਕਾਂ ਦੇ ਪ੍ਰਮਾਣ ਦੇ ਕੇ ਲਿਖਾਰੀ ਨੇ ਇਸ ਰਚਨਾ ਨੂੰ ਸ਼ਿੰਗਾਰ ਦਿੱਤਾ ਹੈ। ਸੰਤ ਮਹਾਰਾਜ ਜੀਆਂ ਦੇ ਸ਼ਰਧਾਲੂ ਸੇਵਕਾਂ ਨੂੰ ਖਾਸ ਕਰਕੇ ਅਤੇ ਹੋਰ ਲੋਕਾਂ ਲਈ ਵੀ ਇਹ ਪੁਸਤਕ ਮਾਰਗ ਦਰਸ਼ਕ ਬਣੇਗੀ। ਇਸ ਰਚਨਾ ਤੋਂ ਸੇਧ ਲੈ ਕੇ ਬਹੁਤ ਆਪਣੇ ਜੀਵਨ ਵਿਚ ਤਬਦੀਲੀ ਲਿਆ ਸਕਦੇ ਹਨ।

**ਲੇਖਕ ਦੀ ਜਾਣ-ਪਛਾਣ:-** ਇਸ ਪੁਸਤਕ ਦੇ ਲਿਖਾਰੀ ਸਤਿਕਾਰਯੋਗ ਡਾਕਟਰ ਸਰਵਣ ਸਿੰਘ ਗੁਰਬਾਣੀ ਦੇ ਨਿਤਨੇਮੀ,ਸਿੱਖੀ ਰਹਿਤ ਵਿਚ ਪਰਪੱਕ, ਨਾਮ ਅਭਿਲਾਸੀ, ਮਿਹਨਤੀ,ਸਮਝਦਾਰ,ਸੱਜਣ ਹਨ। ਸੰਤ ਮਹਾਰਾਜ ਜੀਆਂ ਦੇ ਅਨਿੰਨ ਸੇਵਕਾਂ ਵਿਚ ਇਹਨਾਂ ਦਾ ਨਾਮ ਮੂਹਰੇ ਆਉਂਦਾ ਹੈ।ਇਨ੍ਹਾਂ ਦਾ ਜਨਮ ਪਿੰਡ ਸੰਦੌੜ ਤਹਿਸੀਲ ਮਾਲੇਰਕੋਟਲਾ ਜਿਲ੍ਹਾ ਸੰਗਰੂਰ ਵਿਖੇ ਮਾਤਾ ਜਸਵੰਤ ਕੌਰ ਅਤੇ ਪਿਤਾ ਸ:ਸੰਤਾ ਸਿੰਘ ਦੇ ਘਰ ਹੋਇਆ। ਸਕੂਲੀ ਵਿਦਿਆ ਵਿਚ ਗਰੇਜੂਏਸ਼ਨ ਕੀਤੀ ਆਯੁਰਵੇਦ ਦੀ ਡਿਗਰੀ ਪ੍ਰਾਪਤ ਕੀਤੀ। ਸਕੂਲੀ ਵਿਦਿਆ ਪ੍ਰਾਪਤ ਕਰਦੇ ਸਮੇਂ ਹੀ ਪਿੰਡ ਦੇ ਗ੍ਰੰਥੀ ਸਿੰਘ ਪਾਸੋਂ ਗੁਰਬਾਣੀ ਦੀ ਸੰਥਿਆ ਲਈ ਅਤੇ ਅਖੰਡ ਪਾਠੀ ਬਣੇ। ਸੰਤ ਮਹਾਰਾਜ ਜੀਆਂ ਦੇ ਹਜ਼ੂਰੀ ਜਥੇ ਵਿਚ ਰਹਿ ਕੇ ਕਈ ਸਾਲ ਬਹੁਤ ਕਠਿਨ ਘਾਲਣਾ ਸੇਵਾ ਕੀਤੀ ਸੰਤ ਮਹਾਰਾਜ ਜੀਆਂ ਨੇ ਖੁਸ਼ ਹੋ ਕੇ 1974 ਵਿਚ ਇਨ੍ਹਾਂ ਨੂੰ ਆਪਣੇ ਕੀਰਤਨ ਦੀ ਦਾਤ ਬਖਸ਼ੀ ਸੀ ਸੰਤ ਮਹਾਰਾਜ ਜੀਆਂ ਨੇ ਆਪ ਇਨ੍ਹਾਂ ਨੂੰ ਕੀਰਤਨ ਕਰਨ ਵਾਸਤੇ ਸੁਰ ਗਿਆਨ ਸਮਝਾਇਆ ਸੀ। ਅਤੇ ਇਹ ਵੀ ਵਚਨ ਕੀਤਾ ਸੀ ਕਿ ਅੱਜ ਅਸੀਂ ਤੁਹਾਨੂੰ ਸੰਤ ਬਣਾ ਦਿਤਾ।

ਜਦੋਂ ਇਹਨਾਂ ਨੂੰ ਸੰਤ ਮਹਾਰਾਜ ਜੀਆਂ ਨੇ ਅਪਣਾ ਜੀਵਨ ਲਿਖਣ ਵਾਸਤੇ ਵਚਨ ਕੀਤਾ ਸੀ ਅਤੇ ਸਾਡਾ ਲਿਖਾਰੀ ਕਿਹਾ ਸੀ ਉਦੋਂ ਵੀ ਮੈਂ ਕੋਲ ਹੀ ਸੀ। ਅੱਜ ਇਹ ਸ਼ਾਦੀਸ਼ੁਦਾ ਹਨ। ਸੁਘੜ ਧਰਮ ਪਤਨੀ ਬੀਬੀ ਸੁਰਿੰਦਰ ਕੌਰ ਕੋਲ ਵੀ ਵਿਦਿਆ ਵਿਚ ਇਨ੍ਹਾਂ ਦੇ ਬਰਾਬਰ ਦੀ ਡਿਗਰੀ ਹੈ। ਸੰਤ ਮਹਾਰਾਜ ਜੀਆਂ ਦੀ ਕਿਰਪਾ ਸਦਕਾ ਦੋਵਾਂ ਦਾ ਅਪਣਾ ਕਾਰੋਬਾਰ ਬਹੁਤ ਵਧੀਆ ਹੈ। ਦੋ ਬੱਚਿਆਂ ਵਿਚੋਂ ਬੇਟੀ ਸ਼ਾਦੀ ਸ਼ੁਦਾ ਕੈਨੇਡਾ ਵਿਚ ਸੈਟਲ ਹੈ ਅਤੇ ਬੇਟਾ ਵਕੀਲ ਹੈ। ਇਨ੍ਹਾਂ ਨੇ ਖੋਜ ਕਰਕੇ ਬਹੁਤ ਸਾਰੀਆਂ ਨਵੀਆਂ ਸਾਖੀਆਂ ਦਾ ਵਰਣਨ ,ਜਿਨ੍ਹਾਂ ਦਾ ਹੁਣ ਤੱਕ ਬਹੁਤੇ ਸ਼ਰਧਾਲੂਆਂ ਨੂੰ ਪਤਾ ਨਹੀਂ ਸੀ,ਬਹੁਤ ਮਿਹਨਤ ਨਾਲ ਕੀਤਾ ਹੈ। ਸੰਤ ਮਹਾਰਾਜ ਜੀ ਇਨ੍ਹਾਂ ਨੂੰ ਹੋਰ ਵੀ ਬਲ ਬੁੱਧੀ ਬਖਸ਼ਣ।

ਦਸਤਖਤ

ਗਿਆਨੀ ਗੁਰਮੇਲ ਸਿੰਘ ਕੰਗਣਵਾਲ

ਕਥਾਵਾਚਕ ਸੰਤ ਖਾਲਸਾ ਦਲ

# ਸਾਧੂ ਭੇਜੇ ਆਪ ਰੱਬ ਨੇ

ਸ੍ਰੀ ਮਾਨ ਸੰਤ ਬਾਬਾ ਬਲਵੰਤ ਸਿੰਘ ਜੀ ਸਿਧ ਸਰ ਸਿਹੌੜਾ ਸਾਹਿਬ ਵਾਲੇ ਕਿ ਪੂਰਨ ਯੋਗੀ, ਤਤਵੇਤੇ, ਮਹਾਂਪੁਰਖ ਸਨ। ਉਹ ਤਾਂ ਆਪ ਸੰਤਾਂ ਨੂੰ ਪੈਦਾ ਕਰਨ ਦੀ ਸ਼ਕਤੀ ਦੇ ਮਾਲਕ ਸਨ। ਉਨ੍ਹਾਂ ਨੇ ਆਪਣੇ ਜੀਵਨ ਵਿਚ ਲੱਖਾਂ ਹੀ ਪ੍ਰੇਮੀਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲਾਇਆ। ਨਾਮ ਬਾਣੀ ਦੇ ਨਾਲ-ਨਾਲ ਦੁਨਿਆਵੀ ਵਿਦਿਆ ਵਰਤਾਉਣ ਵਾਸਤੇ ਤਕਰੀਬਨ 20-22 ਸਕੂਲ ਕਾਲਜ ਬਣਵਾਏ ਅਤੇ ਅਨੇਕਾਂ ਗੁਰੂ ਘਰਾਂ ਧਰਮਸਾਲਾ ਅਤੇ ਮਸਜਿਦਾਂ ਦੀਆਂ ਸੇਵਾਵਾਂ ਕਰਵਾਈਆਂ। ਭਾਗਾਂ ਵਾਲਿਆਂ ਨੇ ਲਾਹੇ ਖੱਟੇ। ਸ਼ਰਧਾ ਵਾਲਿਆਂ ਨੇ ਝੋਲੀਆਂ ਭਰੀਆਂ। ਕਿਉਂਕਿ ਜੀਵ ਤਾਂ ਕਰਮਾਂ ਦੇ ਬੰਧਨਾਂ ਵਿਚ ਆਉਂਦਾ ਜਾਂਦਾ ਹੈ ਪ੍ਰੰਤੂ ਮਹਾਂਪੁਰਖ ਬੰਧਨਾਂ ਤੋਂ ਮੁਕਤ ਹੁੰਦਾ ਹੈ। ਉਹ ਜਦੋਂ ਮਰਜ਼ੀ ਸੰਸਾਰ ਤੇ ਆਉਣ ਅਤੇ ਜਦੋਂ ਮਰਜ਼ੀ ਏਥੋਂ ਚਲੇ ਜਾਣ। ਇਸ ਸੰਸਾਰ ਤੇ ਆ ਕੇ ਪੂਰਨ ਮਹਾਂਪੁਰਖਾਂ ਦਾ ਮਨੋਰਥ ਹੀ ਪਰਉਪਕਾਰ ਕਰਨਾ ਹੁੰਦਾ ਹੈ। ਮਹਾਂਪੁਰਖਾਂ ਨੂੰ ਅਕਾਲ ਪੁਰਖ ਨੇ ਆਪਣੀ ਸੇਵਾ ਨਿਭਾਉਣ ਵਾਸਤੇ ਸੰਸਾਰ ਤੇ ਭੇਜਿਆ ਉਨ੍ਹਾਂ ਦਾ ਉਦੇਸ਼ ਸੰਸਾਰੀ ਜੀਵਾਂ ਨੂੰ ਗੁਰ ਉਪਦੇਸ਼ ਦੇ ਕੇ ਗੁਰੂ ਨਾਲ ਜੋੜਨਾ ਸੀ। ਗੁਰਬਾਣੀ ਦਾ ਵੀ ਵਚਨ ਹੈ ਕਿ 'ਸਾਧ ਪਠਾਏ ਆਪਿ ਪ੍ਰਭੁ ਹਮ ਤੁਮ ਤੇ ਨਹੀ ਦੂਰਿ ' ਐਸੇ ਮਹਾਂਪੁਰਖਾਂ ਦੇ ਤਾਂ ਮੈਂ ਚਰਨਾਂ ਦੀ ਧੂੜ ਹਾਂ। ਸਰੀਰ ਕਰਕੇ ਮੈਂ ਉਨ੍ਹਾਂ ਦੇ ਬਹੁਤਾ ਨੇੜੇ ਨਹੀਂ ਸੀ ਪਰ ਉਨ੍ਹਾਂ ਦੇ ਕੀਰਤਨ ਦਾ ਮੈਂ ਆਸ਼ਕ ਹਾਂ। ਉਨ੍ਹਾਂ ਦੇ ਕੀਰਤਨ ਦੀ ਬਰਾਬਰੀ ਕਰਨ ਵਾਲਾ ਕੋਈ ਮਾਈ ਦਾ ਲਾਲ ਨਹੀਂ ਜੰਮਿਆ। ਕੀਰਤਨ ਦੀਆਂ ਧੁਨਾਂ ਸੁਣਕੇ ਉਡੇ ਜਾਂਦੇ ਪੰਛੀਆਂ ਨੂੰ ਵੀ ਉਹ ਖੜ੍ਹਾ ਲੈਂਦੇ ਸੀ। ਲੇਖਕ ਬਾਬਾ ਸਰਵਣ ਸਿੰਘ ਜੀਆਂ ਨੇ ਮਹਾਂਪੁਰਖਾਂ ਦਾ ਜੀਵਨ ਬਿਰਤਾਂਤ ਲਿਖਣ ਦਾ ਬਹੁਤ ਵਧੀਆ ਉੱਦਮ ਕੀਤਾ ਹੈ ਜੋ ਮਹਾਂਪੁਰਖਾਂ ਨੇ ਆਪ ਹੀ ਸਾਖੀ ਹੋ ਕੇ ਪੂਰਾ ਕਰਵਾ ਲਿਆ। ਇਸਨੂੰ ਪੜ੍ਹਕੇ ਹਰ ਕੋਈ ਆਪਣਾ ਲੋਕ ਪ੍ਰਲੋਕ ਸਵਾਰ ਸਕਦਾ ਹੈ। ਮਹਾਂਪੁਰਖਾਂ ਦੇ ਦੱਸੇ ਹੋਏ ਮਾਰਗ ਤੇ ਚੱਲਕੇ ਸਹਿਜੇ ਹੀ ਨਿਰਬਾਣ ਪਦ ਦੀ ਪ੍ਰਾਪਤੀ ਹੋ ਜਾਇਆ ਕਰਦੀ ਹੈ। ਇਸ ਲਿਖਤ ਵਿਚੋਂ ਮਹਾਂਪੁਰਖਾਂ ਦੀ ਹੀ ਝਲਕ ਪੈਂਦੀ ਹੈ। ਬਾਬਾ ਸਰਵਣ ਸਿੰਘ ਜੀਆਂ ਤੇ ਮਹਾਂਪੁਰਖਾਂ ਦੀ ਬਹੁਤ ਕਿਰਪਾ ਹੈ। ਹੋਰ ਬੇਅੰਤ ਬਖਸ਼ਿਸ਼ਾਂ ਦੇ ਨਾਲ ਮਹਾਂਪੁਰਖਾਂ ਨੇ ਇਨ੍ਹਾਂ ਨੂੰ ਕੀਰਤਨ ਦੀ ਦਾਤ ਵੀ ਬਖਸ਼ੀ ਹੋਈ ਹੈ। ਇਸ ਗ੍ਰੰਥ ਨੂੰ ਪੜ੍ਹਕੇ ਹੋਰ ਵੀ ਸ਼ਰਧਾ ਵਾਲਿਆਂ ਦੇ ਬੇੜੇ ਪਾਰ ਹੋਣਗੇ।

ਬੇਨਤੀ ਕਰਤਾ:-

ਸੰਤ ਅਵਤਾਰ ਸਿੰਘ ਜੀ ਧੂਲਕੋਟ

# ਧੰਨਵਾਦੀ ਸ਼ਬਦ

ਧੰਨਵਾਦੀ ਹਾਂ ਬਾਬਾ ਬੀਰਮ ਦਾਸ ਜੀ ਮਹਾਰਾਜ ਬਧੌਛੀ ਅਤੇ ਯਮਨਜਤੀ ਬਾਬਾ ਪੂਰਨ ਦਾਸ ਜੀ ਮਹਾਰਾਜ ਫਕੀਰੋਂ ਕੇ ਬਖਸ਼ੀਸ਼ੇ ਤਖ਼ਤ ਗੁਰਦੁਆਰਾ ਗੁਫਾਸਰ ਰੋੜੇਵਾਲ ਸਾਹਿਬ ਦਾ ਜਿਨ੍ਹਾਂ ਨੇ ਬੇਅੰਤ ਦਰਗਾਹੀ ਬਖਸ਼ਸ਼ਾਂ ਨਾਲ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੂੰ ਨਿਵਾਜਿਆ ਅਤੇ ਅੱਗੋਂ ਇਹੀ ਦਾਤਾਂ ਵਰਤਾਉਣ ਦੇ ਸਮਰੱਥ ਬਣਾਇਆ।

ਧੰਨਵਾਦੀ ਹਾਂ ਆਪਣੇ ਗੁਰੂਦੇਵ ਸੰਤ ਮਹਾਰਾਜ ਜੀਆਂ ਦਾ ਜਿਨ੍ਹਾਂ ਨੇ ਆਪਣੀ ਜੀਵਨ ਗਾਥਾ ਲਿਖਣ ਵਾਸਤੇ ਦਾਸ ਦੀ ਡਿਊਟੀ 1974 ਵਿਚ ਆਪ ਹੀ ਲਾਈ ਸੀ ਅਤੇ ਆਪ ਹੀ ਆਪਣੀ ਕਲਾ ਵਰਤਾਕੇ ਸਿਰ ਤੇ ਮਿਹਰਾਂ ਭਰਿਆ ਹੱਥ ਰੱਖਕੇ ਇਹ ਸੇਵਾ ਕਰਵਾ ਲਈ ਹੈ।

ਧੰਨਵਾਦੀ ਹਾਂ ਆਪਣੇ ਗੁਰਭਾਈ ਅਤੇ ਗੁਰਦੁਆਰਾ ਗੁਫਾਸਰ ਰੋੜੇਵਾਲ ਸਾਹਿਬ ਦੇ ਮੁੱਖ ਪ੍ਰਬੰਧਕ ਭਾਈ ਗੁਰਚਰਨ ਸਿੰਘ ਜੀਆਂ ਦਾ ਜਿਨ੍ਹਾਂ ਨੇ ਇਹ ਸੇਵਾ ਨੇਪਰੇ ਚੜ੍ਹਾਉਣ ਵਾਸਤੇ ਹਰ ਪੱਖੋਂ ਸਹਿਯੋਗ ਦਿੱਤਾ।

ਧੰਨਵਾਦੀ ਹਾਂ ਉਨ੍ਹਾਂ ਵਿਦਵਾਨ ਸੱਜਣਾਂ ਦਾ ਜਿਹਨਾਂ ਨੇ ਲਿਖਣ ਸਮੇਂ ਸਮੱਗਰੀ ਇਕੱਠੀ ਕਰਨ ਵਿਚ ਸਹਿਯੋਗ ਦਿੱਤਾ। ਖਾਸ ਕਰਕੇ ਧੰਨਵਾਦੀ ਹਾਂ ਗਿਆਨੀ ਗੁਰਮੇਲ ਸਿੰਘ ਕੰਗਣਵਾਲ ਅਤੇ ਬਾਬਾ ਦਲਬਾਰਾ ਸਿੰਘ ਲਸਾੜੇ ਵਾਲਿਆਂ ਦਾ ਜਿਹੜੇ ਲਿਖਤ ਸੰਪੂਰਨ ਹੋਣ ਤੱਕ ਸਹਿਯੋਗ ਦਿੰਦੇ ਰਹੇ।

ਧੰਨਵਾਦੀ ਹਾਂ ਆਪਣੀ ਸੁਪਤਨੀ, ਦੇਵੀ ਗੁਣਾਂ ਦੀ ਖਾਣ, ਸ੍ਰੀਮਤੀ ਸੁਰਿੰਦਰ ਕੌਰ ਅਤੇ ਬੇਟੇ ਐਡਵੋਕੇਟ ਹੰਸਪੁਨੀਤ ਸਿੰਘ ਦਾ ਜਿਨ੍ਹਾਂ ਨੇ ਪਰੂਫ਼ ਚੈੱਕ ਕਰਕੇ ਸ਼ੁੱਧ ਕਰਕੇ ਦੇਣ ਵਿਚ ਬਹੁਤ ਮੱਦਦ ਕੀਤੀ।

ਉਪਰੰਤ ਸਰਬ ਸੰਗਤਾਂ ਤੋਂ ਖਿਮਾਂ ਮੰਗਦਾ ਹਾਂ ਕਿਉਂਕਿ ਸੰਤ ਮਹਾਰਾਜ ਜੀਆਂ ਦੀ ਜੀਵਨ ਗਾਥਾ ਲਿਖਣ ਵਿਚ ਅਣਜਾਣਪੁਣੇ ਵਿਚ ਅਨੇਕਾਂ ਭੁੱਲਾਂ ਹੋ ਗਈਆਂ ਹੋਣਗੀਆਂ।

ਸਾਰੀਆਂ ਭੁੱਲਾਂ ਦਾ ਖਿਮਾ ਦਾ ਜਾਚਕ ਸੰਤ ਮਹਾਰਾਜ ਜੀਆਂ ਦੇ ਦਰ ਦਾ ਕੂਕਰ ਅਤੇ ਸਰਬ ਸੰਗਤ ਦਾ ਰਿਣੀ--

ਦਾਸ

ਡਾਕਟਰ ਸਰਵਣ ਸਿੰਘ

ਪਿੰਡ ਤੇ ਡਾਕਖਾਨਾ ਸੰਦੌੜ

ਜਿਲਾ ਸੰਗਰੂਰ(ਪੰਜਾਬ)

# ੴ ਸਤਿਗੁਰੂ ਪ੍ਰਸਾਦਿ

## ਦੋ ਸ਼ਬਦ

ਪਰਮ ਸਤਿਕਾਰ ਯੋਗ ਗੁਰ ਸੰਗਤ ਜੀਓ, ਸੰਸਾਰ ਦੇ ਜੀਵ ਤਾਂ ਅਪਣੇ ਕਰਮਾਂ ਅਨੁਸਾਰ ਜਨਮ ਲੈਂਦੇ ਹਨ ਪਰ ਮਹਾਂਪੁਰਖ ਆਪਣੀ ਇੱਛਾ ਅਨੁਸਾਰ ਅਵਤਾਰ ਧਾਰਦੇ ਹਨ। ਛੇ ਪ੍ਰਕਾਰ ਦੇ ਅਵਤਾਰ ਹੁੰਦੇ ਹਨ-ਅੰਸਾ ਅਵਤਾਰ, ਅਵੰਸਾ ਅਵਤਾਰ, ਨਿਤ ਅਵਤਾਰ, ਨਮਿਤ ਅਵਤਾਰ ,ਯੁੱਗ ਅਵਤਾਰ ਅਤੇ ਕਾਰਨ ਅਵਤਾਰ। ਮਹਾਂਪੁਰਸ਼ ਨਿਤ ਅਵਤਾਰ ਹੁੰਦੇ ਹਨ। ਜਦੋਂ ਮਰਜ਼ੀ ਸੰਸਾਰ ਤੇ ਆਉਣ ਅਤੇ ਜਦੋਂ ਮਰਜ਼ੀ ਏਥੋਂ ਚਲੇ ਜਾਣ। ਗੁਰਬਾਣੀ ਅਨੁਸਾਰ "ਗੁਰਮੁਖਿ ਆਵੈ ਜਾਇ ਨਿਸੰਗੁ ॥ ਮਹਾਂਪੁਰਖ ਅਵਤਾਰ ਧਾਰਕੇ ਸ੍ਰਿਸਟੀ ਦੇ ਜੀਵਾਂ ਨੂੰ ਸੇਵਾ ਅਤੇ ਸਿਮਰਨ ਦ੍ਰਿੜ ਕਰਵਾਕੇ ਸਿੱਧੇ ਰਸਤੇ ਚਲਣ ਦੀਆਂ ਜੁਗਤੀਆਂ ਦਸਦੇ ਹਨ। ਮਹਾਂਪੁਰਖ ਦੀ ਮਹਿਮਾ ਤਾਂ ਮਹਾਂਪੁਰਖ ਹੀ ਜਾਣਦੇ ਹੁੰਦੇ ਹਨ। ਉਨ੍ਹਾਂ ਦੇ ਗੁਣ,ਉਪਕਾਰ,ਉਨ੍ਹਾਂ ਦਾ ਮਿਸ਼ਨ ,ਉਨ੍ਹਾਂ ਦੀਆਂ ਆਤਮਕ ਮੰਡਲਾਂ ਦੀਆਂ ਉਡਾਰੀਆਂ ਬਾਰੇ ਤਾਂ ਉਹ ਆਪ ਹੀ ਜਾਣਦੇ ਹਨ। ਇਨਸਾਨ ਕੋਈ ਬਿਆਨ ਨਹੀਂ ਕਰ ਸਕਦਾ ਕਿਉਂਕਿ "ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥ ਇਨਸਾਨ ਤਾਂ ਸਿਰਫ਼ ਉਨ੍ਹਾਂ ਦੇ ਦੇਖੇ ਜਾਂ ਸੁਣੇ ਹੋਏ ਕੌਤਕ ਹੀ ਪ੍ਰਮੇਸ਼ਰ ਦੀ ਬਖ਼ਸ਼ੀ ਹੋਈ ਬੁੱਧੀ ਅਨੁਸਾਰ ਲਿਖ ਸਕਦਾ ਹੈ। ਮਹਾਂਪੁਰਖ ਤਾਂ ਇਨਸਾਨ ਨੂੰ ਹੋਕਾ ਦੇ ਦੇ ਕੇ ਆਖਦੇ ਹਨ ਕਿ ਐ ਇਨਸਾਨ ਇਹ ਸੰਸਾਰ ਆਵਾਗਉਣ ਹੈ, ਸਥਿਰ ਰਹਿਣ ਵਾਲਾ ਨਹੀਂ,ਇਸਦੇ ਮੋਹ ਜਾਲ ਵਿੱਚ ਨਾ ਫਸ। ਉਠ ਜਾਗ, ਪ੍ਰਮੇਸ਼ਰ ਦਾ ਸਿਮਰਨ ਅਤੇ ਸੇਵਾ ਕਰ। ਅਤੇ ਸੁੱਤੀ ਹੋਈ ਅੰਤਰ ਆਤਮਾ ਨੂੰ ਜਗਾ ਲੈ। ਭਾਵੇਂ ਕਰਮਗਤੀ ਨਹੀਂ ਟਲ ਸਕਦੀ ਪ੍ਰੰਤੂ ਮਹਾਂਪੁਰਖ ਐਨੀ ਸਮਰਥਾ ਰੱਖਦੇ ਹੁੰਦੇ ਹਨ ਕਿ ਜੀਵ ਦੇ ਸਾਰੇ ਮਾੜੇ ਕਰਮਾਂ ਦਾ ਨਾਸ ਕਰ ਦਿੰਦੇ ਹਨ ਅਤੇ ਸੌਖਾ ਪੱਧਰਾ ਰਸਤਾ ਦੱਸਕੇ ਪ੍ਰਮੇਸ਼ਰ ਨਾਲ ਜੋੜ ਦਿੰਦੇ ਹਨ-

ਜੋੜਨਹਾਰੋ ਸੰਤੁ ਨਾਨਕ ਪਾਧਰ ਪਧਰੋ ॥

ਐਸੇ ਮਹਾਂਪੁਰਸ਼ਾਂ ਵਿਚੋਂ ਅਕਾਲ ਪੁਰਖ ਦੇ ਭੇਜੇ ਮੇਰੇ ਗੁਰੂਦੇਵ ਸੰਤ ਮਹਾਰਾਜ ਜੀ ਹਨ ਜਿਨ੍ਹਾਂ ਨੇ ਆਪਣੇ ਸੁਖ ਆਰਾਮ ਦੀ ਪਰਵਾਹ ਨਾ ਕਰਦੇ ਹੋਏ ਭੁੱਲੀ ਭਟਕੀ ਲੋਕਾਈ ਨੂੰ ਨਾਮ ਅੰਮ੍ਰਿਤ ਨਾਲ

ਜੋੜਿਆ ਅਤੇ ਜਿਨ੍ਹਾਂ ਦੇ ਜੀਵਨ ਕੌਤਕ ਲਿਖਣ ਬਾਰੇ ਅਕਾਲ ਪੁਰਖ ਅੱਗੇ ਬੇਨਤੀ ਕਰਦੇ ਹਾਂ ਕਿ ਸੱਚੇ ਪਾਤਸ਼ਾਹ ਅਸੀਂ ਤੁੱਛ ਬੁੱਧੀ ਵਾਲੇ ਹਾਂ, ਸੰਤ ਮਹਾਰਾਜ ਜੀਆਂ ਦੇ ਕੀਤੇ ਪਰਉਪਕਾਰ ਬਿਆਨ ਨਹੀਂ ਕਰ ਸਕਦੇ, ਹੇ ਅਕਾਲ ਪੁਰਖ ਐਨੀ ਕੁ ਹਿੰਮਤ ਬਲ, ਬੁੱਧੀ ਬਖਸ਼ੋ ਕਿ ਮੈਂ ਇਹ ਸੇਵਾ ਕਰ ਸਕਾਂ।

ਪਰਮ ਪੂਜਨੀਕ ਗੁਰੂਦੇਵ ਮਾਨਯੋਗ ਸ੍ਰੀ ਮਾਨ111 ਸੰਤ ਬਾਬਾ ਬਲਵੰਤ ਸਿੰਘ ਜੀ ਮਹਾਰਾਜ ਜੀਆਂ ਨੇ 1973 ਵਿੱਚ ਦਾਸ ਨੂੰ ਵਚਨ ਕੀਤਾ ਸੀ ਕਿ ਤੂੰ ਸਾਡਾ ਜੀਵਨ ਲਿਖੀ ਜਾਇਆ ਕਰ। ਸੰਗਤ ਦੇ ਚਰਨਾਂ ਵਿੱਚ ਮੈਂ ਨਿਮਰਤਾ ਸਹਿਤ ਬੇਨਤੀ ਕਰਦਾ ਹਾਂ ਕਿ ਮੇਰੀ ਇੰਨੀ ਬੁੱਧੀ ਨਹੀਂ ਕਿ ਮੈਂ ਸੰਤ ਮਹਾਰਾਜ ਜੀਆਂ ਦਾ ਪਰਮ ਪਵਿੱਤਰ ਜੀਵਨ ਲਿਖ ਸਕਾਂ, ਮੈਨੂੰ ਸੰਗਤ ਹਿੰਮਤ ਅਤੇ ਹੌਂਸਲਾ ਬਖਸ਼ੇ ਤਾਂ ਜੋ ਸੰਤ ਮਹਾਰਾਜ ਜੀਆਂ ਦਾ ਹੁਕਮ ਪੂਰਾ ਕਰਨ ਦੀ ਕੋਸ਼ਿਸ਼ ਕਰ ਸਕਾਂ। ਇਸ ਕਾਰਜ ਵਾਸਤੇ ਬਹੁਤ ਉੱਚੇ ਸੁੱਚੇ ਗਿਆਨ ਦੀ ਲੋੜ ਹੈ। ਜਿੰਨੀ ਕੁ ਬੁੱਧੀ ਸੰਤ ਮਹਾਰਾਜ ਜੀਆਂ ਨੇ ਦਾਸ ਨੂੰ ਬਖਸ਼ੀ ਹੈ ਉਸਦੇ ਅਨੁਸਾਰ ਹੀ ਟੁੱਟੇ ਫੁੱਟੇ ਸ਼ਬਦਾਂ ਨਾਲ ਸੰਤ ਮਹਾਰਾਜ ਜੀਆਂ ਦੀ ਉਸਤਤ ਲਿਖੀ ਹੈ। ਸੋ ਸੰਗਤ ਨੇ ਪਰਵਾਨ ਕਰ ਲੈਣਾ।

ਜਨਮ ਮਰਣੁ ਦੁਹਹੂ ਮਹਿ ਨਾਹੀ ਜਨੁ ਪਰਉਪਕਾਰੀ ਆਏ
(ਗੁਰਬਾਣੀ ਪੰਨਾ 749)

ਭਵਜਲ ਅੰਦਰਿ ਬੋਹਿਥੈ ਇਕਤੁ ਪਿੱਛੈ ਲਖ ਤਰੰਦੇ॥
(ਭਾਈ ਗੁਰਦਾਸ ਜੀ)

ਐਸੇ ਮਹਾਂਪੁਰਸ਼ਾਂ ਦਾ ਅਵਤਾਰ ਉਸ ਸਮੇਂ ਹੁੰਦਾ ਹੈ ਜਦੋਂ ਸੰਸਾਰ ਤੇ ਪਾਪਾਂ ਅਤੇ ਉੱਪਦਰਾਂ ਦਾ ਬੋਝ ਵਧ ਜਾਵੇ। ਧਰਮ ਕਰਮ ਉਡ ਜਾਣ ਅਤੇ ਧਰਤੀ ਡੋਲਣ ਲੱਗ ਜਾਵੇ-

ਥੰਮੇ ਕੋਇ ਨਾ ਸਾਧ ਬਿਨ ਸਾਧ ਨਾ ਦਿਸੈ ਜਗ ਵਿੱਚ ਕੋਆ॥

ਉਸ ਸਮੇਂ ਧਰਤੀ ਨੂੰ ਥੰਮ੍ਹ ਦੇਣ ਵਾਸਤੇ ਐਸੇ ਧਰਮ ਪਵਿੱਤਰ ਪਰਉਪਕਾਰੀ ਸੰਸਾਰ ਤੇ ਪੈਦਾ ਹੁੰਦੇ ਹਨ ਅਤੇ ਅਗਿਆਨ ਦੇ ਹਨੇਰੇ ਵਿਚ ਭੁੱਲੀ ਭਟਕੀ ਹੋਈ ਖਲਕਤ ਨੂੰ ਗਿਆਨ ਚਾਨਣ ਬਖ਼ਸ਼ ਕੇ ਸਿੱਧੇ ਰਸਤੇ ਪਾਉਂਦੇ ਹਨ। ਐਸੇ ਪਰਮੇਸ਼ਰ ਸਰੂਪ ਮਹਾਂਪੁਰਸ਼ਾਂ ਦੀਆਂ

ਕਰਨੀਆਂ ਨੂੰ ਕੌਣ ਵਰਨਣ ਕਰ ਸਕਦਾ ਹੈ। ਐਸੇ ਮਹਾਂਪੁਰਸ਼ਾਂ ਦੇ ਜੀਵਨ ਪੜ੍ਹ ਸੁਣਕੇ ਹੋਰਨਾ ਨੂੰ ਵੀ ਉਤਸ਼ਾਹ ਹੁੰਦਾ ਹੈ ਅਤੇ ਅਨੇਕਾਂ ਦੇ ਜੀਵਨ ਸੰਵਰ ਜਾਂਦੇ ਹਨ। ਸੋ ਦਿਨ ਪ੍ਰਤੀ ਦਿਨ ਦਾ ਸਾਰਾ ਜੀਵਨ ਤਾਂ ਮੈਂ ਬਿਆਨ ਨਹੀਂ ਕਰ ਸਕਦਾ ਕਿਉਂਕਿ ਸਮੁੰਦਰ ਦਾ ਅੰਤ ਥਾਹ ਪਾਉਣ ਗਈ ਲੂਣ ਦੀ ਡਲੀ ਸਮੁੰਦਰ ਦੇ ਵਿਚ ਹੀ ਖੁਰ ਜਾਂਦੀ ਹੈ ਮੁੜਕੇ ਆਕੇ ਨਹੀਂ ਸਮੁੰਦਰ ਬਾਰੇ ਦੱਸ ਸਕਦੀ। ਸੰਤ ਮਹਾਰਾਜ ਜੀਆਂ ਦੇ ਜਨਮ ਅਵਤਾਰ ਤੋਂ ਲੈ ਕੇ ਜੋ ਵੀ ਸਮੱਗਰੀ, ਮਹਾਂਪੁਰਸ਼ਾਂ ਦੀ ਉਸਤਤ ਵਡਿਆਈ ਸੰਬੰਧੀ ਮੈਨੂੰ ਮਿਲਦੀ ਗਈ, ਮੈਂ ਉਨ੍ਹਾਂ ਦਾ ਵਰਨਣ ਹੀ ਕਰ ਸਕਿਆ ਹਾਂ। ਆਸ ਹੈ ਕਿ ਸੰਗਤ, ਵਿਦਵਾਨ, ਗੁਣੀ ਪੁਰਸ਼, ਦਾਸ ਦੀਆਂ ਬੇਅੰਤ ਗਲਤੀਆਂ ਨੂੰ ਮਾਫ਼ ਕਰਦੇ ਹੋਏ ਦਾਸ ਦਾ ਹੌਸਲਾ ਵਧਾਉਣਗੇ। ਦਾਸ ਨੂੰ ਸੰਤ ਮਹਾਰਾਜ ਜੀਆਂ ਦੇ ਹਜ਼ੂਰੀ ਜਥੇ ਵਿੱਚ ਕਈ ਸਾਲ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਹੈ ਜਿਸ ਕਰਕੇ ਮੈਂ ਮਹਾਂਪੁਰਸ਼ਾਂ ਦੇ ਬਹੁਤ ਹੀ ਨਜ਼ਦੀਕ ਹੋਕੇ ਸੇਵਾ ਕੀਤੀ ਹੈ। ਇਸ ਪੁਸਤਕ ਵਿੱਚ ਕੁਝ ਕੁ ਸਾਖੀਆਂ ਮਹਾਂਪੁਰਸ਼ਾਂ ਨੇ ਮੈਨੂੰ ਖੁਦ ਆਪ ਲਿਖਵਾਈਆਂ ਹਨ ਅਤੇ ਕੁਝ ਜੋ ਸੇਵਾ ਕਰਨ ਸਮੇਂ ਮਹਾਂਪੁਰਸ਼ਾਂ ਨੇ ਕੌਤਕ ਵਰਤਾਏ ਅਤੇ ਸੇਵਕ ਸ਼ਰਧਾਲੂਆਂ ਨੂੰ ਦਾਤਾਂ ਵੰਡੀਆਂ, ਉਨ੍ਹਾਂ ਦਾ ਵਰਨਣ ਕੀਤਾ ਗਿਆ ਹੈ। ਸੰਪੂਰਨ ਵਰਨਣ ਕਰਨ ਦੀ ਤਾਂ ਮੇਰੀ ਸਮਰਥਾ ਨਹੀਂ ਹੈ। ਗਲਤੀਆਂ ਮੁਆਫ਼ ਕਰਕੇ ਸੰਗਤਾਂ ਇਸ ਭੇਟਾ ਨੂੰ ਪ੍ਰਵਾਨ ਕਰਨ। ਇਹ ਸਿਰਫ਼ ਸ਼ਰਧਾ ਭਾਵਨਾ ਵਾਲਿਆਂ ਵਾਸਤੇ ਹੈ।

ਇਸਦਾ ਦੂਜਾ ਭਾਗ ਵੀ ਜਲਦੀ ਆਵੇਗਾ।

ਸੰਗਤਾਂ ਦਾ ਅਦਨਾ ਦਾਸ,
ਡਾਕਟਰ ਸਰਵਣ ਸਿੰਘ
ਪਿੰਡ ਤੇ ਡਾਕਖਾਨਾ ਸੰਦੌੜ
ਜਿਲ੍ਹਾ ਸੰਗਰੂਰ-148020
ਮੋਬਾਈਲ ਫੋਨ:- 94177 40510

ਜਗਤ ਮਾਤਾ ਹਰਨਾਮ ਕੌਰ ਜੀ

# ਤਤਕਰਾ

# ਸੰਤ ਮਹਾਰਾਜ ਜੀਆਂ ਦੇ ਅਵਤਾਰ ਧਾਰਨ ਤੋਂ ਪਹਿਲਾਂ

1). ਵੀਹਵੀਂ ਸਦੀ ਦੇ ਅਵਤਾਰ ਸ੍ਰੀ ਮਾਨ11 ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਮਸਤੂਆਣਾ ਸਾਹਿਬ ਵਾਲੇ ਗੁਰਦੁਆਰਾ ਸਿਧ ਸਰ ਸਾਹਿਬ ਸਿਹੌੜੇ ਆਏ। ਉਥੇ ਦੀਵਾਨ ਸਜਾਏ। ਇਕ ਦਿਨ ਦੀਵਾਨ ਦੀ ਸਮਾਪਤੀ ਤੋਂ ਬਾਅਦ ਸੰਤ ਮਹਾਰਾਜ ਜੀ ਬਾਹਰ ਟਹਿਲਣ ਚਲੇ ਗਏ। ਰਸਤੇ ਵਿੱਚ ਬਾਬਾ ਸਾਧੂ ਸਿੰਘ ਜੀ (ਸੰਤ ਮਹਾਰਾਜ ਜੀਆਂ ਦੇ ਪਿਤਾ ਜੀ) ਦੁੱਧ ਲਈ ਆਉਂਦੇ ਮਿਲ ਗਏ। ਉਨ੍ਹਾਂ ਨੇ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਨੂੰ ਨਮਸਕਾਰ ਕਰਕੇ ਦੁੱਧ ਛਕਣ ਲਈ ਬੇਨਤੀ ਕੀਤੀ। ਬਾਬਾ ਅਤਰ ਸਿੰਘ ਜੀ ਮਹਾਰਾਜ ਨੇ ਪਿਆਰ ਨਾਲ ਦੁੱਧ ਛਕਿਆ ਅਤੇ ਵਚਨ ਕੀਤਾ ਕਿ ਭਾਈ ਕੀ ਦੇਈਏ ਤੈਨੂੰ, ਕੁਝ ਮੰਗ ਲੈ। ਬਾਬਾ ਸਾਧੂ ਸਿੰਘ ਜੀ ਨੇ ਸ੍ਰੀ ਮਾਨ11ਸੰਤ ਬਾਬਾ ਅਤਰ ਸਿੰਘ ਜੀਆਂ ਨੂੰ ਬੇਨਤੀ ਕੀਤੀ। ਕਿ ਮੈਨੂੰ ਹੋਰ ਕਿਸੇ ਚੀਜ਼ ਦੀ ਲੋੜ ਨਹੀਂ,ਮੈਨੂੰ ਤਾਂ ਤੁਸੀਂ ਹੀ ਚਾਹੀਦੇ ਹੋ। ਤਾਂ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਭਾਈ ਜੇ ਤੇਰੀ ਐਡੀ ਭਾਵਨਾ ਹੈ ਤਾਂ ਫੇਰ ਅਸੀਂ ਵੀ ਕਿੱਥੇ ਜਾਣਾ ਹੈ। ਇਹ ਰਮਜ਼ ਨੂੰ ਸ੍ਰੀ ਮਾਨ11 ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਹੀ ਸਮਝ ਸਕਦੇ ਹਨ।

ਨੋਟ:--ਇਹ ਸਾਖੀ ਇਕ ਦਿਨ ਮੇਰੇ ਪਰਮ ਪੂਜਨੀਕ ਗੁਰੂਦੇਵ ਮਹਾਰਾਜ ਜੀਆਂ ਨੇ ਆਪਣੀ ਪਵਿੱਤਰ ਰਸਨਾ ਤੋਂ ਮੈਨੂੰ ਖੁਦ ਲਿਖਵਾਈ ਸੀ।

2). ਇਕ ਵਾਰੀ ਮੇਰੇ ਪਰਮ ਪੂਜਨੀਕ ਗੁਰੂਦੇਵ ਮਹਾਰਾਜ ਜੀਆਂ ਦੇ ਪਿਤਾ, ਬਾਬਾ ਸਾਧੂ ਸਿੰਘ ਜੀ, ਗੁਰਦੁਆਰਾ ਸਿੱਧ ਸਰ ਸਾਹਿਬ ਵਲੋਂ ਸਿਹੌੜੇ ਪਿੰਡ ਵੱਲ ਨੂੰ ਆ ਰਹੇ ਸੀ। ਪਿੰਡ ਤੋਂ ਥੋੜੇ ਜਿਹੇ ਫਾਸਲੇ ਤੇ ਮੜ੍ਹੀਆਂ(ਸਮਸ਼ਾਨ ਘਾਟ) ਹਨ ਅਤੇ ਰਸਤੇ ਦੇ ਦੂਜੇ ਪਾਸੇ ਟੋਭਾ ਸੀ। ਇਹ ਰਸਤਾ ਤਾਂ ਹੁਣ ਪੱਕੀ ਸੜਕ ਬਣੀ ਹੋਈ ਹੈ। ਆਉਂਦਿਆ ਆਉਂਦਿਆਂ ਬਾਬਾ ਸਾਧੂ ਸਿੰਘ ਜੀ ਨੂੰ ਕਿਸੇ ਗੁਪਤ ਸ਼ਕਤੀ ( ਗੁਪਤ ਰੂਹ) ਨੇ ਲੱਤਾਂ ਤੋਂ ਫੜ ਲਿਆ ਅਤੇ ਤੁਰਨ ਤੋਂ ਅਸਮਰੱਥ ਕਰ ਦਿੱਤਾ। ਬੜੀ ਬਿਪਤਾ ਵਿੱਚ ਫਸ ਗਏ। ਬਾਬਾ ਸਾਧੂ ਸਿੰਘ ਜੀ ਸਰੀਰਕ

ਤੌਰ ਤੇ ਬਹੁਤ ਤਕੜੇ ਸਨ। ਉਨ੍ਹਾਂ ਨੇ ਕਦੀ ਕਿਸੇ ਤੋਂ ਸੁਣਿਆ ਸੀ ਕਿ ਇਸ ਤਰ੍ਹਾਂ ਹੋਣ ਨਾਲ ਪਾਣੀ ਵਿੱਚ ਵੜ ਜਾਵੇ ਤਾਂ ਗੁਪਤ ਰੂਹਾਂ ਪਾਣੀ ਤੋਂ ਭੈ ਖਾਕੇ ਛੱਡ ਜਾਂਦੀਆਂ ਹਨ। ਬਾਬਾ ਸਾਧੂ ਸਿੰਘ ਜੀ ਅਪਣੇ ਆਪ ਨੂੰ ਟੋਬੇ ਵੱਲ ਖਿੱਚਣ ਅਤੇ ਗੁਪਤ ਰੂਹ ਤੁਰਨ ਨਾ ਦੇਵੇ। ਬਾਬਾ ਜੀ ਤਕੜੇ ਹੋਣ ਕਰਕੇ ਖਿੱਚਕੇ ਆਪਣੇ ਆਪ ਨੂੰ ਟੋਬੇ ਵਿੱਚ ਲੈ ਗਏ। ਟੋਬੇ ਵਿੱਚ ਵੜਨ ਸਾਰ ਹੀ ਉਸ ਗੁਪਤ ਤਾਕਤ ਨੇ ਛੱਡ ਦਿੱਤਾ ਅਤੇ ਆਵਾਜ ਮਾਰੀ ਕਿ ਸਾਧੂ ਸਿਆਂ, ਤੈਨੂੰ ਮੈਂ ਅੱਜ ਛੱਡਣਾ ਤਾਂ ਹੈ ਨਹੀਂ ਸੀ, ਮੈਨੂੰ ਡਰ ਕੁਥੀਂਡ ਵਾਲੇ ਤੋਂ ਹੀ ਲੱਗਦਾ ਹੈ, ਚੰਗਾ ਤੈਨੂੰ ਮੈਂ ਅੱਜ ਛੱਡ ਦਿੱਤਾ ਹੈ ਹੁਣ ਤੇਰੇ ਘਰ ਇਕ ਜੋਤ ਪੈਦਾ ਹੋਊ ਜੀਹਨੂੰ ਦੁਨੀਆਂ ਯਾਦ ਕਰੂ। ਇਹ ਆਵਾਜ਼ ਦੇ ਕੇ ਉਹ ਗੁਪਤ ਰੂਹ ਚੁੱਪ ਹੋ ਗਈ ਅਤੇ ਬਾਬਾ ਸਾਧੂ ਸਿੰਘ ਜੀਆਂ ਨੇ ਇਹ ਸਾਰਾ ਹਾਲ ਘਰ ਆ ਕੇ ਸੁਣਾਇਆ।

ਇਸ ਸਾਖੀ ਵਿੱਚ ਜੋ ਕੁਥੀਂਡ ਵਾਲੇ ਦਾ ਜਿਕਰ ਆਇਆ ਹੈ ਉਹ ਸੰਤ ਮਹਾਰਾਜ ਦਾ ਰਿਸ਼ਤੇਦਾਰੀ ਵਿਚੋਂ ਤਾਇਆ ਲਗਦਾ ਸੀ ਅਤੇ ਉਸ ਨੂੰ ਇਨ੍ਹਾਂ ਗੁਪਤ ਰੂਹਾਂ ਬਾਰੇ ਬਹੁਤ ਹੀ ਗਿਆਨ ਸੀ। ਉਹ ਪਿੰਡ ਕੁਥੀਂਡ ਦਾ ਸੀ।

ਨੋਟ:--ਇਹ ਸਾਖੀ ਸੰਤ ਮਹਾਰਾਜ ਜੀਆਂ ਨੇ ਅਪਣੇ ਪਵਿੱਤਰ ਮੁਖਾਰਬਿੰਦ ਤੋਂ ਗੁਰਦੁਆਰਾ ਗੁਫ਼ਾਸਰ ਸਾਹਿਬ ਰੋੜੇਵਾਲ ਵਿਖੇ ਬਾਰਾਂਦਰੀ ਵਿੱਚ ਬੈਠ ਕੇ ਦਾਸ ਨੂੰ ਲਿਖਵਾਈ ਸੀ।

# ਸੰਤ ਮਹਾਰਾਜ ਜੀਆਂ ਦੀ ਬਿੰਦੀ ਬੰਸਾਵਲੀ

ਸੰਤ ਮਹਾਰਾਜ ਜੀਆਂ ਦੇ ਨਾਨਕੇ ਅਮਲੋਹ ਦੇ ਨੇੜੇ ਪਿੰਡ ਖਨਿਆਣ ਸਨ। ਨਾਨਾ ਜੀ ਦਾ ਨਾਮ ਵਜ਼ੀਰ ਸਿੰਘ ਜੀ। ਮਾਮਾ ਜੀ ਦਾ ਨਾਮ ਗਿਆਨੀ ਊਧਮ ਸਿੰਘ ਸੀ ਜਿਹੜੇ ਦੇਸ਼ ਭਗਤ ਸੁਤੰਤਰਤਾ ਸੰਗਰਾਮੀਏ ਹਨ। ਕੀਰਤਨ ਬਹੁਤ ਕਰਿਆ ਕਰਦੇ ਸਨ। ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਵਾਸਤੇ ਜੇਲ੍ਹਾਂ ਕੱਟੀਆਂ ਅਤੇ ਅੰਗਰੇਜ਼ਾਂ ਹੱਥੋਂ ਬੇਅੰਤ ਤਸੀਹੇ ਝੱਲੇ। ਗਿਆਨੀ ਊਧਮ ਸਿੰਘ ਜੀਆਂ ਦਾ ਪਹਿਲਾਂ ਬਾਬੂ ਸਿੰਘ ਨਾਮ ਸੀ। ਅੰਮ੍ਰਿਤ ਛਕਣ ਤੋਂ ਪਿੱਛੋਂ ਊਧਮ ਸਿੰਘ ਰੱਖਿਆਂ ਗਿਆ ਸੀ।

# ਸੰਤ ਮਹਾਰਾਜ ਜੀਆਂ ਦੀ ਨਾਦੀ ਬੰਸਾਵਲੀ

ਭਗਵਾਨ ਸ੍ਰੀ ਚੰਦਰ ਜੀ ਮਹਾਰਾਜ

↓

ਸ੍ਰੀ ਮਾਨ ਬਾਬਾ ਬੀਰਮ ਦਾਸ ਜੀ ਮਹਾਰਾਜ ਬਖੌਛੀ ਵਾਲੇ

↓

ਸ੍ਰੀ ਮਾਨ ਬਾਬਾ ਪੂਰਨ ਦਾਸ ਜੀ ਮਹਾਰਾਜ ਰੋੜੇਵਾਲ ਸਾਹਿਬ

↓

ਸ੍ਰੀ ਮਾਨ 111 ਸੰਤ ਬਾਬਾ ਬਲਵੰਤ ਸਿੰਘ ਜੀ ਮਹਾਰਾਜ ਸਿਧ ਸਰ ਸਿਹੌੜਾ ਸਾਹਿਬ

# ਸੰਤ ਮਹਾਰਾਜ ਜੀਆਂ ਦਾ ਜਨਮ ਅਵਤਾਰ

ਪਰਮ ਪੂਜਨੀਕ ਸੰਤ ਮਹਾਰਾਜ ਜੀਆਂ ਦਾ ਅਵਤਾਰ ਸੰਨ 1938 ਵਿਸਾਖੀ ਵਾਲੇ ਦਿਨ, ਬੁੱਧਵਾਰ ਨੂੰ ਪਿੰਡ ਸਿਹੌੜਾ ਜਿਲ੍ਹਾ ਲੁਧਿਆਣਾ ਵਿਖੇ ਹੋਇਆ। ਮਹਾਨ ਪਵਿੱਤਰ ਭਾਗਾਂ ਵਾਲੀ ਵਿਸਾਖੀ ਸੀ ਉਹ, ਜਿਸ ਦਿਨ ਖੁਦ ਪਰਮੇਸਰ ਇਸ ਧਰਤੀ ਤੇ ਪ੍ਰਤੱਖ ਰੂਪ ਵਿੱਚ ਆਇਆ ਕਿਉਂਕਿ ਗੁਰਬਾਣੀ ਦਾ ਫੁਰਮਾਨ ਹੈ ਕਿ—

ਸਾਧ ਰੂਪ ਅਪਨਾ ਤਨੁ ਧਾਰਿਆ ॥

ਸਤਿਕਾਰ ਯੋਗ ਪਿਤਾ ਬਾਬਾ ਸਾਧੂ ਸਿੰਘ ਜੀ ਅਤੇ ਜਗਤ ਮਾਤਾ ਹਰਨਾਮ ਕੌਰ ਜੀਆਂ ਦੇ ਘਰ ਖੁਦ ਪਰਮੇਸ਼ਰ ਪਰਗਟ ਹੋਇਆ। ਸੰਤ ਮਹਾਰਾਜ ਜੀਆਂ ਦੇ ਤਿੰਨ ਭਰਾ ਵੱਡੇ ਅਤੇ ਇਕ ਭਰਾ ਸੰਤ ਮਹਾਰਾਜ ਜੀਆਂ ਤੋਂ ਛੋਟਾ ਸੀ। ਸੰਤ ਮਹਾਰਾਜ ਜੀਆਂ ਦੀਆਂ ਦੋਵੇਂ ਭੈਣਾਂ ਵੱਡੀਆਂ ਸਨ। ਵਿਸਥਾਰ ਪੂਰਵਕ ਵੇਰਵਾ ਬੰਸਾਵਲੀ ਵਿੱਚ ਪਿੱਛੇ ਦਿੱਤਾ ਗਿਆ ਹੈ। ਭਾਵੇਂ ਹੋਰ ਬਾਕੀ ਛੇ ਭੈਣ ਭਰਾ ਸਨ ਪ੍ਰੰਤੂ ਸੰਤ ਮਹਾਰਾਜ ਜੀਆਂ ਦੇ ਪਵਿੱਤਰ ਚਿਹਰੇ ਤੋਂ ਅਲੱਗ ਹੀ ਨੂਰਾਨੀ ਝਲਕਾਂ ਪੈਂਦੀਆਂ ਸਨ, ਬਾਕੀ ਭੈਣ ਭਰਾਵਾਂ ਨਾਲੋਂ ਅਲਹਿਦਾ ਹੀ ਸਨ। ਭਰਵਾਂ ਚਿਹਰਾ, ਚੌੜਾ ਮਸਤਕ ਅਤੇ ਸੰਤ ਮਹਾਰਾਜ ਜੀਆਂ ਦੇ ਮਸਤਕ ਦੇ ਵਿਚਕਾਰ ਅਤੇ ਦੋਨੋਂ ਨੇਤਰਾਂ ਦੇ ਵਿਚਕਾਰ ਸੇਲੀਆਂ ਦੇ ਉੱਪਰ ਇਕ ਗੋਲ ਚੌੜਾ ਟਿੱਕਾ ਸੀ। ਇਉਂ ਪ੍ਰਤੀਤ ਹੋਇਆ ਕਰਦਾ ਸੀ ਜਿਵੇਂ ਮਸਤਕ ਵਿਚੋਂ ਇਕ ਲਾਈਟ ਜਿਹੀ ਪੈਂਦੀ ਹੁੰਦੀ ਹੈ। ਧੰਨ ਨੇ ਉਹ ਲੋਕ ਜਿਨ੍ਹਾਂ ਨੇ ਉਸ ਸਮੇਂ ਮਹਾਂਪੁਰਖਾਂ ਦੇ ਬਾਲ ਸਰੂਪ ਵਿੱਚ ਦਰਸ਼ਨ ਕੀਤੇ। ਸੰਤ ਮਹਾਰਾਜ ਜੀਆਂ ਦੇ ਜਨਮ ਅਵਤਾਰ ਸਮੇਂ ਦਾਈ ਵਜੋਂ ਸੇਵਾ ਕਰਨ ਵਾਲੀ ਮਾਤਾ ਦਾ ਨਾਮ ਪਾਸੋ ਸੀ। ਉਹ ਦਾਈ ਵੀ ਪੂਜਣਯੋਗ ਬਣ ਗਈ ਜੀਹਨੇ ਸਾਰੀ ਦੁਨੀਆਂ ਤੋਂ ਪਹਿਲਾਂ ਸੰਤ ਮਹਾਰਾਜ ਜੀਆਂ ਦੇ ਦਰਸ਼ਨ ਕੀਤੇ ਇਥੋਂ ਤੱਕ ਕਿ ਜਨਮ ਦੇਣ ਵਾਲੀ ਮਾਤਾ ਤੋਂ ਵੀ ਪਹਿਲਾਂ ਉਸ ਮਾਤਾ ਪਾਸੋ ਦਾਈ ਨੇ ਦਰਸ਼ਨ ਕੀਤੇ ਸਨ।

ਇਕ ਵਾਰੀ 1973-74 ਦੀ ਗੱਲ ਹੈ, ਜਗਤ ਮਾਤਾ ਮਾਤਾ ਹਰਨਾਮ ਕੌਰ ਜੀ ਰੋਤੇਵਾਲ ਸਾਹਿਬ ਵਿਖੇ ਪਲੰਘ ਤੇ ਬੈਠੇ ਸਨ। ਮੈਂ ਨਮਸ਼ਕਾਰ ਕਰਕੇ ਉਨ੍ਹਾਂ ਦੇ ਚਰਨਾਂ ਵਿੱਚ ਬੈਠ ਗਿਆ। ਜਗਤ ਮਾਤਾ ਜੀ ਮੈਨੂੰ ਹੌਲੀ-ਹੌਲੀ ਪੁੱਛਣ ਲੱਗੇ, "ਪੁੱਤ ਰਾਮ ਜੀ ਥੋਨੂੰ ਘੂਰਦੇ ਤਾਂ ਨਹੀਂ?" ਵਾਹ ਵਾਹ ਉਸ ਦਿਨ ਪਤਾ ਲੱਗਿਆ ਕਿ ਜਗਤ ਮਾਤਾ ਜੀ ਸੰਤ ਮਹਾਰਾਜ

ਜੀਆਂ ਨੂੰ ਰਾਮ ਜੀ ਕਹਿਕੇ ਬੁਲਾਉਂਦੇ ਹੁੰਦੇ ਸੀ। ਜਗਤ ਮਾਤਾ ਜੀਆਂ ਦੇ ਚਰਨਾਂ ਵਿੱਚ ਬੈਠਿਆਂ ਮੈਂ ਬੇਨਤੀ ਕੀਤੀ ਕਿ ਮਾਤਾ ਜੀ ਭਾਵੇਂ ਮੈਂ ਬਹੁਤ ਛੋਟਾ ਹਾਂ,ਇਹ ਮੈਂ ਪੁੱਛਣ ਦੇ ਲਾਇਕ ਨਹੀਂ ਪਰ ਮੈਨੂੰ ਦੱਸੋ ਕਿ ਮਹਾਰਾਜ ਜੀਆਂ ਦੇ ਜਨਮ ਸਮੇਂ ਤੁਹਾਨੂੰ ਕਿਸ ਤਰ੍ਹਾਂ ਅਨੁਭਵ ਹੋਇਆ, ਕਿਵੇਂ ਲੱਗਿਆ?ਜਨਮ ਸਮੇਂ ਕੋਈ ਤਕਲੀਫ਼ ਕਿੰਨੀ,ਕਿਵੇਂ ਹੋਈ? ਜਗਤ ਮਾਤਾ ਜੀ ਦਾ ਜਵਾਬ ਸੀ, ਪੁੱਤ, ਕੋਈ ਤਕਲੀਫ਼ ਨਹੀਂ ਹੋਈ, ਮੈਨੂੰ ਤਾਂ ਪਤਾ ਈ ਉਦੋਂ ਲੱਗਿਆ ਜਦੋਂ ਮੇਰੀ ਗੋਦੀ ਵਿੱਚ ਪਏ ਸੀ। ਮਾਤਾ ਜੀਆਂ ਦੇ ਪਵਿੱਤਰ ਵਚਨ ਸੁਣਕੇ ਸੰਤ ਮਹਾਰਾਜ ਜੀਆਂ ਦੀ ਮਹਿਮਾ ਵਡਿਆਈ ਸੁਣਕੇ ਮਨ ਗੱਦ ਗੱਦ ਹੋ ਗਿਆ। ਉਨ੍ਹਾਂ ਦੀ ਮਹਿਮਾ ਤਾਂ ਬੇਅੰਤ ਹੈ। ਲਿਖਣ ਕਹਿਣ ਤੋਂ ਪਰੇ ਹੈ। ਖੈਰ! ਜਿੰਨੀ ਕੁ ਉਪਮਾ ਵਡਿਆਈ ਹੋ ਸਕਦੀ ਹੈ ਆਉ ਆਪਾਂ ਉਨ੍ਹਾਂ ਕੁ ਜਾ ਲਿਖਣਾ ਕਰੀਏ।

ਗੁਰਬਾਣੀ:-

ਧੰਨ ਜਨਨੀ ਜਿਨ ਜਾਇਆ
ਧੰਨ ਪਿਤਾ ਪਰਧਾਨ॥

ਅਥਵਾ:-

ਤਿਨ ਧੰਨ ਜਣੇਦੀ ਮਾਉ
ਆਇ ਸਫਲੁ ਸੇ।

# ਬਾਲ ਲੀਲਾ

ਸਮਾਂ ਲੰਘਦਾ ਗਿਆ। ਸੰਤ ਮਹਾਰਾਜ ਜੀਆਂ ਦੀ ਦੁਨਿਆਵੀ ਆਯੂ ਤਿੰਨ ਕੁ ਸਾਲਾਂ ਦੀ ਹੋ ਗਈ। ਤੋਤਲੀ ਜਿਹੀ ਜਬਾਨ ਨਾਲ ਮਿੱਠੀਆਂ-ਮਿੱਠੀਆਂ ਗੱਲਾਂ ਕਰਦੇ। ਘਰ ਵਿੱਚ ਦੁੱਧ ਘਿਉ ਖੁੱਲ੍ਹਾ ਸੀ। ਘਰ ਵਿੱਚ ਘਿਉ ਦੇ ਤਾਂ ਪੀਪੇ ਭਰੇ ਰਹਿੰਦੇ ਸਨ। ਸੰਤ ਮਹਾਰਾਜ ਜੀਆਂ ਨੇ ਜਦੋਂ ਵੀ ਦੇਖਣਾ ਕਿ ਮਾਤਾ ਜੀ ਅਤੇ ਪਰਿਵਾਰ ਦਾ ਹੋਰ ਕੋਈ ਜੀਅ ਸਾਹਮਣੇ ਨਹੀਂ ਹੈ ਤਾਂ ਅੱਖ ਬਚਾਅ ਕੇ ਹਾਰੇ ਵਿਚੋਂ ਦੁੱਧ ਵਾਲੀ ਦੁਧਰੇੜੀ ਉਤੋਂ ਢੱਕਣ ਲਾਹਕੇ ਉਤੋਂ ਉਤੋਂ ਮਲਾਈ ਮਲਾਈ ਸਾਰੀ ਖਾ ਜਾਣੀ। ਪਿਛੋਂ ਮਾਤਾ ਜੀ ਨੇ ਗੁੱਸੇ ਹੋ ਕੇ ਪੁੱਛਦੇ ਰਹਿਣਾ ਕਿ ਮਲਾਈ ਕੌਣ ਖਾ ਜਾਂਦੇ ਰੋਜ਼। (ਇਹ ਮੈਨੂੰ ਮਾਤਾ ਜੀ ਨੇ ਸੁਣਾਇਆ ਸੀ)। ਇਸੇ ਤਰ੍ਹਾਂ ਹੀ ਸਮਾਂ ਤਾੜਕੇ ਘਿਉ ਵਾਲੇ ਪੀਪੇ ਵਿਚੋਂ ਪਾਈਆ ਸਾਰਾ ਘਿਉ ਕੱਢ ਲੈਣਾ ਅਤੇ ਅਪਣੇ ਕੁੜਤੇ ਦੇ ਗੀਝੇ ਵਿੱਚ ਪਾ ਲੈਣਾ ਅਤੇ ਦੂਜੇ ਗੀਝੇ ਵਿੱਚ ਗੁੜ ਪਾ ਲੈਣਾ। ਇਸ ਤਰ੍ਹਾਂ ਗੁੜ ਦੇ ਨਾਲ ਲਾ ਲਾਕੇ ਘਿਉ ਖਾਣਾ। ਮਾਤਾ ਤੋਂ ਚੋਰੀ ਚੋਰੀ ਗੁੜ ਨਾਲ ਪਾਈਆ ਪਾਈਆ ਘਿਉ ਖਾ ਜਾਂਦੇ ਅਤੇ ਨਾਲ ਦੇ ਸਾਥੀਆਂ ਨੂੰ ਵੀ ਵਰਤਾ ਦਿੰਦੇ। ਘਰ ਵਿੱਚ ਦੁੱਧ ਖੁੱਲ੍ਹਾ ਸੀ। ਪੰਜ ਛੇ ਸਾਲਾਂ ਦੀ ਉਮਰ ਵਿੱਚ ਹੀ ਆਪਣੇ ਹਾਣੀਆਂ ਨਾਲ ਘਰ ਵਿੱਚ ਸਾਥੀਆਂ ਨੂੰ ਕੁਅੰਟਲ ਕੁਅੰਟਲ ਦੁੱਧ ਦਾ ਵਰਤਾ ਦਿੰਦੇ ਸਨ। ਦੁੱਧ ਦਾ ਲੰਗਰ ਹਰ ਰੋਜ਼ ਚਲਦਾ ਹੀ ਰਹਿੰਦਾ ਸੀ। ਘਰ ਵਿੱਚ ਸਾਰੇ ਪਿੰਡ ਦੇ ਬੱਚਿਆਂ ਦੀ ਗਹਿਮਾ ਗਹਿਮ ਰਹਿੰਦੀ ਸੀ। ਦੁੱਧ ਪੀਣ ਵਾਸਤੇ ਆਪੋ ਆਪਣੀਆਂ ਬਾਟੀਆਂ ਚੁੱਕੀ ਫਿਰਿਆ ਕਰਦੇ ਸਨ। ਦੇਖਕੇ ਹਰ ਕੋਈ ਇਹੀ ਕਹਿੰਦਾ ਕਿ ਇਹ ਬਾਲਕ ਬਲਵੰਤ ਸਿੰਘ ਵੱਡਾ ਹੋ ਕੇ ਲੱਖਾਂ ਲੋਕਾਂ ਦਾ ਸਹਾਰਾ ਬਣੇਗਾ। ਹਰ ਰੋਜ਼ ਐਨਾ ਦੁੱਧ ਵਰਤਾਉਣ ਤੋਂ ਵੀ ਮਾਤਾ ਜੀ ਨੇ ਕਦੇ ਮੱਥੇ ਵੱਟ ਪਾ ਕੇ ਬਾਲਕ ਬਲਵੰਤ ਸਿੰਘ ਨੂੰ ਨਹੀਂ ਸੀ ਘੂਰਿਆ। ਜਿੰਨਾਂ ਕੁ ਦੁੱਧ ਕੱਢ ਲੈਣਾ ਉਨ੍ਹਾਂ ਕੁ ਦੁੱਧਰੌੜੀ ਵਿੱਚ ਮਾਤਾ ਹੀ ਨੇ ਹੋਰ ਪਾ ਦੇਣਾ। ਇਸ ਤਰ੍ਹਾਂ ਦੁੱਧ ਵਰਤਾਉਣਾ ਇਕ ਦਿਨ ਦਾ ਕੰਮ ਨਹੀਂ ਸੀ ਹਰ ਰੋਜ਼ ਹੀ ਦੁੱਧ ਦਾ ਲੰਗਰ ਵਰਤਦਾ ਸੀ।

ਨੋਟ:- ਇਹ ਸਾਖੀਆਂ ਮੈਨੂੰ ਮਾਤਾ ਜੀਆਂ ਨੇ ਖੁਦ ਸੁਣਾਈਆਂ ਸਨ।

# ਸਕੂਲ ਵਿਚ ਦਾਖਲ ਹੋਣਾ

ਜਦੋਂ ਸੰਤ ਜੀ ਮਹਾਰਾਜ ਸੱਤ ਕੁ ਸਾਲਾਂ ਦੇ ਹੋਏ ਤਾਂ ਪਿਤਾ ਸਾਧੂ ਸਿੰਘ ਜੀਆਂ ਨੇ ਪਿੰਡ ਸਿਹੌੜੇ ਪ੍ਰਾਇਮਰੀ ਸਕੂਲ ਵਿੱਚ ਦਾਖਲ ਕਰਵਾ ਦਿੱਤੇ। ਇਨ੍ਹਾਂ ਦੀ ਰੁਚੀ ਦੁਨਿਆਵੀ ਵਿਦਿਆ ਪੜ੍ਹਨ ਵਿੱਚ ਨਹੀਂ ਸੀ। ਇਕ ਦਿਨ ਸੰਤ ਮਹਾਰਾਜ ਜੀਆਂ ਨੇ ਖੁਦ ਦੱਸਿਆ ਕਿ ਇਕ ਦਿਨ ਮੈਨੂੰ ਇਕ ਸਵਾਲ ਨਾ ਆਇਆ ਤਾਂ ਮਾਸਟਰ ਨੇ ਡੰਡਾ ਮਾਰਕੇ ਸਾਡਾ ਅੰਗੂਠਾ ਤੋੜ ਦਿੱਤਾ ਸੀ। ਇਸ ਤਰ੍ਹਾਂ ਪੜ੍ਹਦਿਆਂ ਦੋ ਜਮਾਤਾਂ ਸਿਹੌੜੇ ਸਕੂਲ ਤੋਂ ਪਾਸ ਕਰ ਲਈਆਂ ਫਿਰ ਇਥੋਂ ਹਟਾਕੇ ਧਮੋਟ ਸਕੂਲ ਵਿੱਚ ਦਾਖਲ ਕਰਵਾ ਦਿੱਤੇ। ਆਪਣੇ ਸਾਥੀਆਂ ਨਾਲ ਹਰ ਰੋਜ਼ ਪੜ੍ਹਨ ਜਾਇਆ ਕਰਦੇ। ਆਪ ਸਕੂਲ ਜਾਣ ਵੇਲੇ ਘਰੋਂ ਰੋਟੀ ਜਾਂ ਚੂਰੀ ਕੁੱਝ ਨਹੀਂ ਸੀ ਲੈ ਕੇ ਜਾਂਦੇ। ਸਰੀਰ ਕਰਕੇ ਤਕੜੇ ਬਹੁਤ ਬਲੀ ਸਨ, ਨਾਲ ਦਿਆਂ ਵਿਦਿਆਰਥੀਆਂ ਤੋਂ ਚੂਰੀ ਲੈ ਕੇ ਰਲਕੇ ਖਾ ਲੈਂਦੇ ਸਨ। ਸਕੂਲੋਂ ਪੜ੍ਹਕੇ ਆਉਣ ਸਾਰ ਹੀ ਬਸਤਾ ਕਿਤਾਬਾਂ ਘਰ ਰੱਖਕੇ ਗੁਰਦੁਆਰਾ ਸਾਹਿਬ ਚਲੇ ਜਾਣਾ ਅਤੇ ਵਾਜਾ (ਹਰਮੋਨੀਅਮ) ਵਜਾਉਣ ਲੱਗ ਜਾਣਾ ਅਤੇ ਕਦੇ ਢੋਲਕੀ ਵਜਾਉਣ ਲੱਗ ਜਾਣਾ। ਕਈ ਵਾਰੀ ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਨੇ ਢੋਲਕੀ ਵਾਜੇ ਨੂੰ ਅਲਮਾਰੀ ਵਿੱਚ ਰੱਖਕੇ ਜਿੰਦਾ ਲਾ ਦੇਣਾ ਕਿ ਬਲਵੰਤ ਸਿੰਘ ਆਕੇ ਖਰਾਬ ਕਰ ਦੇਊ। ਉਸ ਸਮੇਂ ਕਿਸੇ ਨੂੰ ਇਹ ਨਹੀਂ ਸੀ ਪਤਾ ਕਿ ਬਾਲਕ ਬਲਵੰਤ ਸਿੰਘ ਤਾਂ ਸਾਰੇ ਵਾਜਿਆਂ ਦਾ ਮਾਲਕ ਹੈ, ਕਿਸੇ ਦਿਨ ਇਹ ਇਨ੍ਹਾਂ ਸਾਜ਼ਾਂ ਰਾਹੀਂ ਹੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਦੁਨੀਆਂ ਵਿੱਚ ਢੰਡੋਰਾ ਦੇਵੇਗਾ ਅਤੇ ਲੱਖਾਂ ਕਰੋੜਾਂ ਪ੍ਰਾਨੀਆਂ ਨੂੰ ਤਾਰੇਗਾ।

ਸੰਤ ਮਹਾਰਾਜ ਜੀ ਦੱਸਿਆ ਕਰਦੇ ਸਨ ਕਿ ਸਾਡੇ ਪਿੰਡ ਦੇ ਹੀ ਇਕ ਬਜ਼ੁਰਗ ਗਿਆਨੀ ਪ੍ਰੀਤਮ ਸਿੰਘ ਜੀ ਗੜਗੱਜ ਸਾਡੇ ਪਹਿਲੇ ਉਸਤਾਦ ਸਨ ਕੀਰਤਨ ਦੇ। ਗਿਆਨੀ ਜੀਆਂ ਦੇ ਮੈਂ ਵੀ ਦਰਸ਼ਨ ਕੀਤੇ ਹਨ। ਉਹ ਬਹੁਤ ਹੀ ਉੱਚੀਆਂ ਉੱਚੀਆਂ ਸੁਰਾਂ ਵਿੱਚ ਧਾਰਨਾ ਪੜ੍ਹਿਆ ਕਰਦੇ ਸਨ। ਇਕ ਵਾਰੀ ਮੈਨੂੰ ਵੀ ਉਨ੍ਹਾਂ ਨੇ ਉੱਚਾ ਕੀਰਤਨ ਕਰਨ ਦੇ ਗੁਰ ਦੱਸੇ ਸਨ। ਸੰਤ ਜੀ ਮਹਾਰਾਜ, ਗਿਆਨੀ ਪ੍ਰੀਤਮ ਸਿੰਘ ਜੀ ਗੜਗਜ ਦੇ ਨਾਲ ਮਿਲਕੇ ਆਪਣੇ ਸਾਥੀਆਂ ਸਮੇਤ

# ਸਕੂਲ ਵਿਚ ਦਾਖਲ ਹੋਣਾ

ਜਦੋਂ ਸੰਤ ਜੀ ਮਹਾਰਾਜ ਸੱਤ ਕੁ ਸਾਲਾਂ ਦੇ ਹੋਏ ਤਾਂ ਪਿਤਾ ਸਾਧੂ ਸਿੰਘ ਜੀਆਂ ਨੇ ਪਿੰਡ ਸਿਹੌੜੇ ਪ੍ਰਾਇਮਰੀ ਸਕੂਲ ਵਿੱਚ ਦਾਖਲ ਕਰਵਾ ਦਿੱਤੇ। ਇਨ੍ਹਾਂ ਦੀ ਰੁਚੀ ਦੁਨਿਆਵੀ ਵਿਦਿਆ ਪੜ੍ਹਨ ਵਿੱਚ ਨਹੀਂ ਸੀ। ਇਕ ਦਿਨ ਸੰਤ ਮਹਾਰਾਜ ਜੀਆਂ ਨੇ ਖੁਦ ਦੱਸਿਆ ਕਿ ਇਕ ਦਿਨ ਮੈਨੂੰ ਇਕ ਸਵਾਲ ਨਾ ਆਇਆ ਤਾਂ ਮਾਸਟਰ ਨੇ ਡੰਡਾ ਮਾਰਕੇ ਸਾਡਾ ਅੰਗੂਠਾ ਤੋੜ ਦਿੱਤਾ ਸੀ। ਇਸ ਤਰ੍ਹਾਂ ਪੜ੍ਹਦਿਆਂ ਦੋ ਜਮਾਤਾਂ ਸਿਹੌੜੇ ਸਕੂਲ ਤੋਂ ਪਾਸ ਕਰ ਲਈਆਂ ਫਿਰ ਇਥੋਂ ਹਟਾਕੇ ਧਮੋਟ ਸਕੂਲ ਵਿੱਚ ਦਾਖਲ ਕਰਵਾ ਦਿੱਤੇ। ਆਪਣੇ ਸਾਥੀਆਂ ਨਾਲ ਹਰ ਰੋਜ਼ ਪੜ੍ਹਨ ਜਾਇਆ ਕਰਦੇ। ਆਪ ਸਕੂਲ ਜਾਣ ਵੇਲੇ ਘਰੋਂ ਰੋਟੀ ਜਾਂ ਚੂਰੀ ਕੁੱਝ ਨਹੀਂ ਸੀ ਲੈ ਕੇ ਜਾਂਦੇ। ਸਰੀਰ ਕਰਕੇ ਤਕੜੇ ਬਹੁਤ ਬਲੀ ਸਨ, ਨਾਲ ਦਿਆਂ ਵਿਦਿਆਰਥੀਆਂ ਤੋਂ ਚੂਰੀ ਲੈ ਕੇ ਰਲਕੇ ਖਾ ਲੈਂਦੇ ਸਨ। ਸਕੂਲੋਂ ਪੜ੍ਹਕੇ ਆਉਣ ਸਾਰ ਹੀ ਬਸਤਾ ਕਿਤਾਬਾਂ ਘਰ ਰੱਖਕੇ ਗੁਰਦੁਆਰਾ ਸਾਹਿਬ ਚਲੇ ਜਾਣਾ ਅਤੇ ਵਾਜਾ (ਹਰਮੋਨੀਅਮ) ਵਜਾਉਣ ਲੱਗ ਜਾਣਾ ਅਤੇ ਕਦੇ ਢੋਲਕੀ ਵਜਾਉਣ ਲੱਗ ਜਾਣਾ। ਕਈ ਵਾਰੀ ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਨੇ ਢੋਲਕੀ ਵਾਜੇ ਨੂੰ ਅਲਮਾਰੀ ਵਿੱਚ ਰੱਖਕੇ ਜਿੰਦਾ ਲਾ ਦੇਣਾ ਕਿ ਬਲਵੰਤ ਸਿੰਘ ਆਕੇ ਖਰਾਬ ਕਰ ਦੇਊ। ਉਸ ਸਮੇਂ ਕਿਸੇ ਨੂੰ ਇਹ ਨਹੀਂ ਸੀ ਪਤਾ ਕਿ ਬਾਲਕ ਬਲਵੰਤ ਸਿੰਘ ਤਾਂ ਸਾਰੇ ਵਾਜਿਆਂ ਦਾ ਮਾਲਕ ਹੈ, ਕਿਸੇ ਦਿਨ ਇਹ ਇਨ੍ਹਾਂ ਸਾਜ਼ਾਂ ਰਾਹੀਂ ਹੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਦੁਨੀਆਂ ਵਿੱਚ ਢੰਡੋਰਾ ਦੇਵੇਗਾ ਅਤੇ ਲੱਖਾਂ ਕਰੋੜਾਂ ਪ੍ਰਾਨੀਆਂ ਨੂੰ ਤਾਰੇਗਾ।

ਸੰਤ ਮਹਾਰਾਜ ਜੀ ਦੱਸਿਆ ਕਰਦੇ ਸਨ ਕਿ ਸਾਡੇ ਪਿੰਡ ਦੇ ਹੀ ਇਕ ਬਜ਼ੁਰਗ ਗਿਆਨੀ ਪ੍ਰੀਤਮ ਸਿੰਘ ਜੀ ਗੜਗੱਜ ਸਾਡੇ ਪਹਿਲੇ ਉਸਤਾਦ ਸਨ ਕੀਰਤਨ ਦੇ। ਗਿਆਨੀ ਜੀਆਂ ਦੇ ਮੈਂ ਵੀ ਦਰਸ਼ਨ ਕੀਤੇ ਹਨ। ਉਹ ਬਹੁਤ ਹੀ ਉੱਚੀਆਂ ਉੱਚੀਆਂ ਸੁਰਾਂ ਵਿੱਚ ਧਾਰਨਾ ਪੜ੍ਹਿਆ ਕਰਦੇ ਸਨ। ਇਕ ਵਾਰੀ ਮੈਨੂੰ ਵੀ ਉਨ੍ਹਾਂ ਨੇ ਉੱਚਾ ਕੀਰਤਨ ਕਰਨ ਦੇ ਗੁਰ ਦੱਸੇ ਸਨ। ਸੰਤ ਜੀ ਮਹਾਰਾਜ, ਗਿਆਨੀ ਪ੍ਰੀਤਮ ਸਿੰਘ ਜੀ ਗੜਗਜ ਦੇ ਨਾਲ ਮਿਲਕੇ ਆਪਣੇ ਸਾਥੀਆਂ ਸਮੇਤ ਉੱਚੀਆਂ-ਉੱਚੀਆਂ ਸੁਰਾਂ ਵਿੱਚ ਸ਼ਬਦ ਪੜ੍ਹਿਆ ਕਰਦੇ ਸਨ। ਹਰ

## ਧਮੋਟ ਸਕੂਲ ਪੜ੍ਹਨ ਸਮੇਂ ਦੀ ਸਾਖੀ

ਇਕ ਵਾਰੀ ਸੰਤ ਮਹਾਰਾਜ ਜੀ ਆਪਣੀ ਜਮਾਤ ਵਿੱਚ ਬੈਠੇ ਪੜ੍ਹ ਰਹੇ ਸਨ। ਮਾਸਟਰ ਜੀ ਗਿਆਨੀ ਸਰੂਪ ਸਿੰਘ 'ਦਰਵੇਸ਼' ਜਮਾਤ ਨੂੰ ਪੜ੍ਹਾ ਰਹੇ ਹਨ। ਉਧਰ ਮਾਸਟਰ ਜੀ ਪੜ੍ਹਾ ਰਹੇ ਸਨ ਉਧਰ ਸੰਤ ਮਹਾਰਾਜ ਨੇ ਬੈਠਿਆਂ ਬੈਠਿਆਂ ਆਪਣੇ ਨੇਤਰ ਬੰਦ ਕਰ ਲਏ ਅਤੇ ਹੋਰ ਹੀ ਦੇਸ਼ ਵਿੱਚ ਚਲੇ ਗਏ। ਮਾਸਟਰ ਜੀ ਨੇ ਆਵਾਜ਼ ਦਿੱਤੀ ਕਿ ਬਲਵੰਤ ਸਿਆਂ ਤੂੰ ਸਾਧਾਂ ਵਾਗੂੰ ਸਮਾਧੀ ਕਿਉਂ ਲਾ ਲਈ। ਤੂੰ ਸਵਾਲ ਕੱਢ। ਸੰਤ ਮਹਾਰਾਜ ਦੇ ਨੇਤਰ ਉਸੇ ਤਰ੍ਹਾਂ ਬੰਦ ਰਹੇ। ਮਾਸਟਰ ਜੀ ਨੇ ਕੋਲ ਆਕੇ ਆਪ ਹੱਥ ਲਾਇਆ ਤਾਂ ਮਹਾਰਾਜ ਜੀਆਂ ਨੇ ਨੇਤਰ ਖੋਲ੍ਹੇ।

ਉਪਰੋਕਤ ਸਾਖੀ ਗਿਆਨੀ ਸਰੂਪ ਸਿੰਘ 'ਦਰਵੇਸ' ਜੀਆਂ ਨੇ ਦਾਸ ਨੂੰ ਆਪ ਸੁਣਾਈ ਸੀ ਅਤੇ ਇਹ ਵੀ ਕਿਹਾ ਕਿ ਮੈਨੂੰ ਕੀ ਪਤਾ ਸੀ ਕਿ ਮੇਰਾ ਇਹ ਹੋਣਹਾਰ ਵਿਦਿਆਰਥੀ ਬਲਵੰਤ ਸਿੰਘ ਵੱਡਾ ਹੋ ਕੇ ਸੱਚਮੁਚ ਹੀ ਇਕ ਪੂਰਨ ਸਾਧੂ ਬਣ ਜਾਵੇਗਾ। ਮੈਂ ਤਾਂ ਬਹੁਤ ਵੱਡੇ ਭਾਗਾਂ ਵਾਲਾ ਹਾਂ।

# ਲਸੋਈ ਸਕੂਲ ਵਿੱਚ ਪੜ੍ਹਨ ਜਾਣਾ

ਪੰਜ ਜਮਾਤਾਂ ਧਮੋਟ ਸਕੂਲ ਵਿੱਚ ਪਾਸ ਕਰਕੇ ਬਾਲਕ ਸੰਤ ਜੀ ਮਹਾਰਾਜ ਜੀਆਂ ਨੂੰ ਲਸੋਈ ਸਕੂਲ ਵਿੱਚ ਦਾਖਲ ਕਰਵਾ ਦਿੱਤਾ। ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੇ ਇਕ ਦਿਨ ਮੈਨੂੰ ਦੱਸਿਆ ਸੀ ਕਿ ਇਸ ਉਮਰ ਵਿੱਚ ਵੀ ਅਸੀਂ ਆਪਣੇ ਹਾਣੀਆਂ ਦਾ ਜਥਾ ਬਣਾਕੇ ਕੀਰਤਨ ਕਰਿਆ ਕਰਦੇ ਸੀ। ਸਾਡਾ ਗਹਿਗੱਡ ਜਥਾ ਸੀ। ਸੰਤ ਮਹਾਰਾਜ ਜੀਆਂ ਨੇ ਦੱਸਿਆ ਕਿ ਇਸ ਉਮਰ ਵਿੱਚ ਅਸੀਂ ਅੰਮ੍ਰਿਤ ਨਹੀਂ ਛਕਿਆ ਸੀ ਪਰ ਫਿਰ ਵੀ ਪੰਜੇ ਬਾਣੀਆਂ ਦਾ ਪਾਠ ਨਿਤਨੇਮ ਕਰਿਆ ਕਰਦੇ ਸੀ ਅਤੇ ਪੰਜੇ ਬਾਣੀਆਂ ਸਾਡੇ ਜ਼ੁਬਾਨੀ ਕੰਠ ਸੀ। ਸਵੇਰੇ ਸਾਮ ਜਥੇ ਨਾਲ ਰਲਕੇ ਚੜ੍ਹਦੀਆਂ ਕਲਾਂ ਵਿੱਚ ਕੀਰਤਨ ਕਰਿਆ ਕਰਦੇ ਸੀ।

ਬਾਲਕ ਸੰਤ ਮਹਾਰਾਜ ਜੀ ਹਰ ਰੋਜ਼ ਆਪਣੇ ਸਾਥੀਆਂ ਨਾਲ ਲਸੋਈ ਸਕੂਲ ਪੜ੍ਹਨ ਜਾਂਦੇ ਸਨ। ਰਸਤੇ ਵਿੱਚ ਗੁਰਦੁਆਰਾ ਸਿਧ ਸਰ ਸਾਹਿਬ ਆਉਂਦਾ ਸੀ। ਇਸ ਅਸਥਾਨ ਤੇ ਉਸ ਸਮੇਂ ਬਹੁਤ ਜੰਗਲ ਬੀਆਬਾਨ ਸੀ। ਦਰਖ਼ਤ, ਝਾੜਾਂ,ਝਾੜੀਆਂ ਨਾਲ ਹਨੇਰਾ ਪਿਆ ਰਹਿੰਦਾ ਸੀ। ਸਿਧ ਸਰ ਸਾਹਿਬ ਦੇ ਕੋਲ ਆਕੇ ਆਪ ਆਪਣੇ ਸਾਥੀਆਂ ਨਾਲੋਂ ਵਿਛੜ ਜਾਂਦੇ ਅਤੇ ਕਿਸੇ ਝਾੜ ਦੇ ਉਹਲੇ ਸਾਰਾ ਦਿਨ ਬੈਠੇ ਮਾਲਕ ਦਾ ਸਿਮਰਨ ਕਰੀ ਜਾਦੇ। ਜਦੋਂ ਨਾਲ ਦੇ ਸਾਥੀਆਂ ਨੇ ਲਸੋਈ ਸਕੂਲ ਤੋਂ ਵਾਪਸ ਆਉਣਾ ਤਾਂ ਆਪ ਉਹਨਾਂ ਨਾਲ ਰਲ ਜਾਂਦੇ ਹੁੰਦੇ ਸੀ। ਜਦੋਂ ਪੜ੍ਹਕੇ ਵਾਪਸ ਆਉਂਦੇ ਤਾਂ ਦੂਰੋਂ ਹੀ ਪਤਾ ਲੱਗ ਜਾਣਾ ਕਿ ਬਲਵੰਤ ਸਿੰਘ ਆਉਂਦਾ ਹੈ। ਇਹ ਗੱਲ ਮੈਨੂੰ ਸੰਤ ਮਹਾਰਾਜ ਜੀਆਂ ਦੇ ਸਾਥੀ ਹਾਣੀਆਂ ਨੇ ਦੱਸੀ ਸੀ।

## ਸਕੂਲੀ ਪੜ੍ਹਾਈ ਦੇ ਨਾਲ ਨਾਲ ਕੀਰਤਨ ਵਰਤਾਉਣਾ

ਲਸੋਈ ਸਕੂਲ ਤੋਂ ਘਰ ਆਉਣ ਸਾਰ ਆਪਣਾਂ ਕਿਤਾਬਾਂ ਵਾਲਾ ਬਸਤਾ ਰੱਖਕੇ ਸਿੱਧੇ ਗੁਰਦੁਆਰਾ ਸਾਹਿਬ ਪਹੁੰਚਦੇ ਸਨ। ਗਿਆਨੀ ਪ੍ਰੀਤਮ ਸਿੰਘ ਜੀ ਗੜਗੱਜ ਇਨ੍ਹਾਂ ਸਾਰਿਆਂ ਸਾਥੀਆਂ ਨੂੰ ਇਕੱਠੇ ਕਰਕੇ ਕੀਰਤਨ ਕਰਵਾਇਆ ਕਰਦੇ ਸਨ। ਮਹਾਰਾਜ ਜੀਆਂ ਦੇ ਮਾਤਾ ਜੀ ਨੇ ਮਹਾਰਾਜ ਜੀਆਂ ਨੂੰ ਗੁਰਦੁਆਰਾ ਸਾਹਿਬ ਜਾਣ ਤੋਂ ਕਦੇ ਰੋਕਿਆ ਨਹੀਂ ਸੀ ਪਰ ਪਿਤਾ ਜੀ ਘੂਰ ਦਿਆ ਕਰਦੇ ਸੀ ਕਿ ਪੜ੍ਹਦਾ ਨਹੀਂ ਸਾਰਾ ਦਿਨ ਗੁਰਦੁਆਰੇ ਹੀ ਰਹਿੰਦਾ ਹੈ। ਸੰਤ ਮਹਾਰਾਜ ਜੀ ਦੱਸਿਆ ਕਰਦੇ ਸੀ ਕਿ ਕਈ ਵਾਰੀ ਕਈਆਂ ਨੇ ਕਹਿਣਾ ਕਿ ਦੇਖਾਂਗੇ ਤੈਨੂੰ ਢੋਲਕ, ਵਾਜਾ, ਤੇ ਗਿਆਨੀ ਪ੍ਰੀਤਮ ਸਿੰਘ ਕੀ ਦੇ ਦੇਵੇਗਾ। ਪਰ ਦੁਨੀਆਂ ਦੇ ਲੋਕਾਂ ਨੂੰ ਕੀ ਪਤਾ ਸੀ ਕਿ ਇਹ ਕਿਸ ਪਦਵੀ ਦਾ ਮਾਲਕ ਹੈ ਖੁਦ ਖੁਦਾ ਹੀ ਆਇਆ ਹੈ ਜੀਹਨੇ ਦੁਨੀਆਂ ਤਾਰ ਦੇਣੀ ਹੈ।

ਸੰਤ ਮਹਾਰਾਜ ਜੀਆਂ ਨੇ ਇਕ ਦਿਨ ਦੱਸਿਆ ਕਿ ਗਿਆਨੀ ਪ੍ਰੀਤਮ ਸਿੰਘ ਜੀਆਂ ਦੇ ਘਰ ਚੁਬਾਰੇ ਵਿੱਚ ਕੀਰਤਨ ਹੋ ਰਿਹਾ ਸੀ। ਗਿਆਨੀ ਪ੍ਰੀਤਮ ਸਿੰਘ ਜੀ ਧਾਰਨਾ ਪੜ੍ਹ ਰਹੇ ਸਨ ਕਿ 'ਹੋ ਗਿਆ ਮਨ ਸੀਤਲ ਜੀ ਸੰਗਤਾਂ ਦੇ ਦਰਸ਼ਨ ਕਰਕੇ।' ਰਾਤ ਦਾ ਸਮਾਂ ਸੀ। ਸੰਤ ਮਹਾਰਾਜ ਜੀ ਘਰ ਹੀ ਸਨ। ਇਹ ਦੇਖ ਰਹੇ ਸਨ ਕਿ ਕਦੋਂ ਘਰ ਦੇ ਸੌਂ ਜਾਣ ਤੇ ਕਦੋਂ ਮੈਂ ਕੀਰਤਨ ਵਿੱਚ ਜਾਵਾਂ। ਕੀਰਤਨ ਦੀ ਖਿੱਚ ਪੈ ਰਹੀ ਸੀ। ਜਦੋਂ ਘਰ ਦੇ ਸਾਰੇ ਜੀਅ ਸੌਂ ਗਏ ਤਾਂ ਸੰਤ ਜੀ ਸਮਾਂ ਦੇਖਕੇ ਵੀਚਾਰ ਕੇ ਆਪਣੇ ਮੰਜੇ ਤੋਂ ਉੱਠਕੇ ਦਰਵਾਜੇ ਦੇ ਨੇੜੇ ਆਏ ਤਾਂ ਦੇਖਿਆ ਕਿ ਦਰਵਾਜ਼ੇ ਨੂੰ ਜਿੰਦਰਾ ਲੱਗਿਆ ਹੋਇਆ ਹੈ। ਜਿੰਦਰਾ ਲੱਗਿਆ ਦੇਖਕੇ ਕੰਧ ਤੇ ਚੜ੍ਹ ਗਏ ਅਤੇ ਦੂਜੇ ਪਾਸੇ ਹੇਠਾਂ ਛਾਲ ਮਾਰੀ। ਹੇਠ ਡੰਗਰਾਂ ਵਾਸਤੇ ਕੀਲੇ ਗੱਡੇ ਹੋਏ ਸੀ। ਸੰਤ ਜੀਆਂ ਦੀ ਲੱਤ ਵਿੱਚ ਇਕ ਕੀਲਾ ਖੁਭ ਗਿਆ। ਬਹੁਤ ਸੱਟ ਲੱਗੀ ਜਖ਼ਮ ਹੋ ਗਿਆ ਪ੍ਰੰਤੂ ਉਸੇ ਤਰ੍ਹਾਂ ਹੀ ਲੱਤ ਤੇ ਹੱਥ ਫੇਰਕੇ ਗਿਆਨੀ ਪ੍ਰੀਤਮ ਸਿੰਘ ਦੇ ਘਰ ਕੀਰਤਨ ਵਿੱਚ ਜਾ ਹਾਜ਼ਰ ਹੋ ਗਏ। ਜਿਸ ਲੱਤ ਵਿੱਚ ਕੀਲਾ ਖੁਭਿਆ ਸੀ ਉਸ ਦਾ ਨਿਸ਼ਾਨ ਸੰਤ ਮਹਾਰਾਜ ਜੀਆਂ ਨੇ ਮੈਨੂੰ ਆਪ ਦਿਖਾਇਆ ਸੀ।

ਇਸੇ ਤਰ੍ਹਾਂ ਹੀ ਇੱਕ ਵਾਰੀ ਕੀਰਤਨ ਵਿੱਚ ਜਾਣ ਦੀ ਖਾਤਰ ਰਾਤ ਨੂੰ ਹੀ ਸਾਰੇ ਪਰਿਵਾਰ ਦੇ ਸੁੱਤੇ ਤੋਂ ਆਪਣੇ ਮੰਜੇ ਤੋਂ ਉਠਕੇ ਬਾਹਰ ਨਿਕਲਣ ਲਈ ਦਰਵਾਜੇ ਵੱਲ ਆਏ ਤਾਂ ਦੇਖਿਆ ਕਿ ਦਰਵਾਜ਼ੇ ਨੂੰ

ਜਿੰਦਰਾ ਲੱਗਿਆ ਪਿਆ ਹੈ। ਘਰ ਦੇ ਜਿੰਦਰਾ ਤਾਂ ਲਾ ਦਿੰਦੇ ਸੀ ਕਿ ਬਲਵੰਤ ਸਿੰਘ ਰਾਤ ਨੂੰ ਕੀਰਤਨ ਵਿਚ ਨਾ ਚਲਿਆ ਜਾਵੇ। ਬਾਲਕ ਬਲਵੰਤ ਸਿੰਘ ਨੇ ਜਦ ਜਿੰਦੇ ਨੂੰ ਹੱਥ ਲਾਇਆ ਤਾਂ ਆਪਣੇ ਆਪ ਹੀ ਜਿੰਦਾ ਖੁੱਲ੍ਹ ਗਿਆ ਅਤੇ ਸੰਤ ਮਹਾਰਾਜ ਗੁਰਦੁਆਰਾ ਸਾਹਿਬ ਪਹੁੰਚ ਗਏ। ਇਸ ਕੌਤਕ ਤੋਂ ਪਿੱਛੋਂ ਘਰ ਦਿਆਂ ਨੇ ਕਦੇ ਵੀ ਦਰਵਾਜ਼ੇ ਨੂੰ ਜਿੰਦਾ ਨਹੀਂ ਸੀ ਲਾਇਆ।

ਸੰਤ ਮਹਾਰਾਜ ਨੇ ਦੱਸਿਆ ਕਿ ਸੁਭਾ ਸ਼ਾਮ ਨਿਤਨੇਮ ਸੀ ਸਾਡਾ, ਗੁਰਦੁਆਰਾ ਸਾਹਿਬ ਸ਼ਹੀਦ ਗੜ੍ਹ ਕੀਰਤਨ ਕਰਨਾ। ਅੰਮ੍ਰਿਤ ਵੇਲੇ ਇਕ ਜਾਂ ਦੋ ਵਜੇ ਉੱਠ ਖੜ੍ਹਦੇ। ਆਪਣਾ ਇਸ਼ਨਾਨ ਬਗੈਰਾ ਕਰਕੇ ਨਿਤਨੇਮ ਕਰਨਾ ਅਤੇ ਸਿੱਧੇ ਗੁਰਦੁਆਰਾ ਸਾਹਿਬ ਪਹੁੰਚਦੇ। ਜਿਥੇ ਹਰ ਰੋਜ਼ ਆਸਾ ਦੀ ਵਾਰ ਦਾ ਕੀਰਤਨ ਕਰਿਆ ਕਰਦੇ ਸੀ। ਸੰਤ ਮਹਾਰਾਜ ਨੇ ਦੱਸਿਆ ਕਿ ਕਦੇ ਕਦੇ ਗਲੀ ਵਿਚੋਂ ਦੀ ਲੰਘਦੇ-ਲੰਘਦੇ ਗਿਆਨੀ ਪ੍ਰੀਤਮ ਸਿੰਘ ਗੜਗੱਜ ਆਵਾਜ਼ ਦੇ ਕੇ ਉਠਾਲ ਜਾਂਦੇ। ਬਾਲਕ ਸੰਤ ਜੀ ਆਪਣੇ ਮਾਤਾ ਪਿਤਾ ਭੈਣ ਭਰਾ ਚਾਚਾ ਸਾਰੇ ਪਰਿਵਾਰ ਵਿਚ ਆਪਣਾ ਪ੍ਰਸ਼ਾਦਾ ਪਾਣੀ ਛੱਕਕੇ ਉਸੇ ਸਮੇਂ ਸਾਰਿਆ ਤੋਂ ਅਲਹਿਦਾ ਹੋਕੇ ਬਹਿ ਜਾਂਦੇ। ਜੇ ਕਿਸੇ ਨੇ ਉਥੇ ਉਨ੍ਹਾਂ ਦੇ ਕੋਲ ਚਲਿਆ ਜਾਣਾ ਤਾਂ ਉਥੋਂ ਉਠਕੇ ਹੋਰ ਪਾਸੇ ਬੈਠ ਜਾਣਾ। ਮਨ ਉਪਰਾਮ ਰਹਿੰਦਾ ਸੀ। ਦਿਨ ਰਾਤ ਪ੍ਰਮੇਸਰ ਦੀ ਯਾਦ ਵਿਚ ਹੀ ਬੀਤਦੇ। ਕਦੇ-ਕਦੇ ਰਾਤ ਨੂੰ ਹੀ ਚਰਖਾ ਕੱਤਣ ਵਾਲੀਆਂ ਕੁੜੀਆਂ ਕੋਲ ਚਲੇ ਜਾਣਾ ਉਥੇ ਜਾਕੇ ਉਨ੍ਹਾਂ ਨੂੰ ਸ਼ਬਦ ਪੜ੍ਹਾਉਣੇ। ਇਕ ਸਿਉੜੇ ਦੀ ਜੰਮਪਲ ਅਤੇ ਬਾਅਦ ਵਿਚ ਉਸਦੀ ਸ਼ਾਦੀ ਰੌਣੀ ਪਿੰਡ ਹੋ ਗਈ। ਉਸ ਬੀਬੀ ਨੇ ਦੱਸਿਆ ਕਿ ਜਦੋਂ ਇਨ੍ਹਾਂ ਨੇ ਸਾਡੇ ਕੋਲ ਰਾਤ ਨੂੰ ਕਤਦੀਆਂ ਕੋਲ ਆ ਜਾਣਾ ਤਾਂ ਅਸੀਂ ਇਨ੍ਹਾਂ ਨੂੰ ਗਾਲਾਂ ਕੱਢਣੀਆਂ ਪਰ ਇਨ੍ਹਾਂ ਨੇ ਸਾਨੂੰ ਸ਼ਬਦ ਪੜ੍ਹਾਈ ਜਾਣੇ। ਉਹ ਬੀਬੀ ਦਸਦੀ ਕਿ ਸਾਨੂੰ ਨਹੀਂ ਪਤਾ ਸੀ ਕਿ ਇਹਨੇ ਤਾਂ ਦੁਨੀਆਂ ਤਾਰ ਦੇਣੀ ਹੈ।

ਨੋਟ:- ਇਕ ਦਿਨ ਸੰਤ ਮਹਾਰਾਜ ਜੀਆਂ ਨੇ ਖੁਦ ਆਪਣੀ ਰਸਨਾ ਤੋਂ ਦੱਸਿਆ ਕਿ ਭਾਈ ਸਾਡੇ ਅੰਦਰ ਇਉਂ ਹੀ ਭਾਵਨਾ ਸੀ ਕਿ ਧਰੂ ਅਤੇ ਪ੍ਰਹਿਲਾਦ ਵਰਗਿਆਂ ਨੇ ਛੋਟਿਆਂ ਛੋਟਿਆਂ ਨੇ ਜੋਗ ਕਮਾਇਆ, ਕੀ ਮੈਂ ਨਹੀਂ ਕਮਾ ਸਕਦਾ? ਬੱਸ ਇਹੀ ਸੀ ਮਨ ਵਿੱਚ । ਹੋਰ ਕੋਈ ਨੌਕਰੀ ਬਗੈਰਾ ਕਰਨ ਦੀ ਮਨ ਵਿਚ ਕੋਈ ਭਾਵਨਾ ਨਹੀਂ ਸੀ।

ਇਸ ਤਰ੍ਹਾਂ ਲਸੋਈ ਸਕੂਲ ਵਿਚ ਪੜ੍ਹਨ ਦੇ ਨਾਲ ਨਾਲ ਹਰ ਰੋਜ਼ ਕੀਰਤਨ ਦਾ ਪ੍ਰਵਾਹ ਚਲਾਉਂਦੇ ਸਨ। ਨਾਲ ਹੀ ਗਿਆਨੀ ਪ੍ਰੀਤਮ ਸਿੰਘ ਗੜ੍ਹਗੱਜ ਨਾਲ ਅਨੰਦ ਕਾਰਜ ਅਤੇ ਹੋਰ ਸਮਾਗਮ ਭੁਗਤਾ ਆਉਂਦੇ ਸਨ। ਸੱਤਵੀਂ ਅੱਠਵੀਂ ਜਮਾਤ ਵਿਚ ਪੜ੍ਹਦੇ ਸਮੇਂ ਆਪ ਵੀ ਅਨੰਦ ਕਾਰਜ ਕਰਵਾ ਦਿੰਦੇ ਸਨ। ਸੰਤ ਮਹਾਰਾਜ ਜੀਆਂ ਨੇ ਇਕ ਦਿਨ ਦੱਸਿਆ ਕਿ ਕੀਰਤਨ ਤਾਂ ਸਾਡੀ ਜਿੰਦ ਜਾਨ ਬਣ ਗਿਆ ਸੀ। ਇਉਂ ਦਿਲ ਕਰਿਆ ਕਰਦਾ ਕਿ ਹਰ ਸਮੇਂ ਕੀਰਤਨ ਹੀ ਕਰਦੇ ਰਹੀਏ। ਅਸੀਂ ਅਨੰਦ ਕਾਰਜ ਕਰਵਾਕੇ ਲਸੋਈ ਸਕੂਲ ਨੂੰ ਤੁਰਕੇ ਪਹੁੰਚ ਜਾਂਦੇ।

ਇਕ ਵਾਰੀ ਗਿਆਨੀ ਪ੍ਰੀਤਮ ਸਿੰਘ ਜੀ ਗੜ੍ਹਗੱਜ ਸੰਤ ਮਹਾਰਾਜ ਜੀਆਂ ਨੂੰ ਆਨੰਦ ਕਾਰਜ ਕਰਵਾਉਣ ਨਾਲ ਲੈ ਗਏ। ਅੱਠ ਕੁ ਵਜਦੇ ਨੂੰ ਅਨੰਦ ਕਾਰਜ ਕਰਵਾ ਦਿੱਤੇ। ਇਹ ਸਾਖੀ ਮੈਨੂੰ ਗਿਆਨੀ ਪ੍ਰੀਤਮ ਸਿੰਘ ਜੀਆਂ ਨੇ ਖੁਦ ਦੱਸੀ ਸੀ। ਗਿਆਨੀ ਜੀ ਕਹਿੰਦੇ ਕਿ ਆਨੰਦ ਕਾਰਜ ਕਰਵਾਉਣ ਤੋਂ ਪਿੱਛੋਂ ਘਰ ਵਾਲਿਆਂ ਨੇ ਸਾਨੂੰ ਚਾਹ ਪਾਣੀ ਨਾ ਪੁੱਛਿਆ। ਗਿਆਨੀ ਪ੍ਰੀਤਮ ਸਿੰਘ ਜੀ ਨੇ ਦੱਸਿਆ ਕਿ ਸੰਤ ਜੀ ਮੇਰੇ ਨਾਲ ਲੜ ਪਏ ਕਿ ਤੁਸੀਂ ਤਾਂ ਭੁੱਖੇ ਮਰ ਦਿੰਦੇ ਹੋ, ਕੁਝ ਖਾਣ ਨੂੰ ਵੀ ਨਹੀਂ ਮੰਗਾਉਂਦੇ। ਸੰਤ ਜੀ ਲੜਕੇ ਸਿੱਧੇ ਹੀ ਸਕੂਲ ਚਲੇ ਗਏ। ਉਥੇ ਜਾਕੇ ਕਿਸੇ ਨਾਲ ਦੇ ਸਾਥੀ ਦੀ ਚੂਰੀ ਲੈ ਕੇ ਖਾਧੀ।

ਸੰਤ ਮਹਾਰਾਜ ਜੀਆਂ ਨੇ ਇਕ ਵਾਰੀ ਖੁਦ ਆਪਣੀ ਰਸਨਾ ਤੋਂ ਸਾਖੀ ਸੁਣਾਈ ਸੀ ਕਿ ਪਿੰਡ ਮਦਨੀਪੁਰ ਇਕ ਮਾਈ ਚੜ੍ਹਾਈ ਕਰ ਗਈ ਗਿਆਨੀ ਪ੍ਰੀਤਮ ਸਿੰਘ ਗੜ੍ਹਗੱਜ ਹੋਰਾਂ ਨੇ ਕੀਰਤਨ ਕਰਨ ਜਾਣਾ ਸੀ ਉਹ ਸਾਨੂੰ ਸਕੂਲੋਂ ਨਾਲ ਲੈ ਗਏ। ਸੰਤ ਮਹਾਰਾਜ ਜੀ ਦੱਸਦੇ ਸੀ ਕਿ ਗਿਆਨੀ ਜੀਆਂ ਕੋਲ ਵਾਜਾ ਚੁੱਕਿਆ ਹੋਇਆ ਸੀ,ਇਕ ਹੋਰ ਸਿੰਘ ਕੋਲ ਢੋਲਕ ਅਤੇ ਸਾਡੇ ਕੋਲ ਚਿਮਟਾ ਸੀ। ਗਰਮੀ ਦੇ ਦਿਨ ਸੀ ਸਿਖਰ ਦੁਪਹਿਰਾ ਸੀ, ਸਾਡੇ ਪੈਰ ਨੰਗੇ ਸਨ। ਰੇਤੇ ਨੇ ਪੈਰ ਲੂਹ ਦਿੱਤੇ, ਫੇਰ ਵੀ ਅਸੀਂ ਕੋਈ ਪ੍ਰਵਾਹ ਨਹੀਂ ਕੀਤੀ ਸੀ। ਕੀਰਤਨ ਦਾ ਅਨੰਦ ਸੀ, ਗਰਮੀ ਦੀ ਵੀ ਕੋਈ ਪ੍ਰਵਾਹ ਨਹੀਂ ਕੀਤੀ।

ਸੰਤ ਮਹਾਰਾਜ ਜੀ ਦੱਸਿਆ ਕਰਦੇ ਸਨ ਕਿ ਭਾਈ ਸਾਨੂੰ ਛੋਟੇ ਹੁੰਦਿਆਂ ਕੀਰਤਨ ਦਾ ਐਨਾ ਸ਼ੌਕ ਸੀ ਕਿ ਜਿਸ ਘਰ ਅਖੰਡ ਪਾਠ ਜਾਂ

ਸਹਿਜ ਪਾਠ ਹੋਣਾ, ਸਾਨੂੰ ਚਾਅ ਚੜ੍ਹ ਜਾਂਦਾ ਸੀ ਜਿੰਨੇ ਦਿਨ ਸਮਾਗਮ ਚਲਦਾ ਉੰਨੇ ਦਿਨ ਸਵੇਰੇ ਸ਼ਾਮ ਕੀਰਤਨ ਕਰਿਆ ਕਰਦੇ। ਸਿਹੌੜੇ ਪਿੰਡ ਦੇ ਇਕ ਰਾਗੀ ਕੇਹਰ ਸਿੰਘ ਨਾਮ ਕਰਕੇ ਹੁੰਦੇ ਸਨ, ਉਨ੍ਹਾਂ ਨੇ ਸੰਤ ਮਹਾਰਾਜ ਜੀ ਨੂੰ ਢੋਲਕ ਅਤੇ ਚਿਮਟੇ ਦੇ ਹੱਥ ਦੱਸੇ ਸਨ।

ਪਿੰਡ ਸਿਹੌੜੇ ਗੁਰਦੁਆਰਾ ਸ਼ਹੀਦ ਗੜ੍ਹ ਸਾਹਿਬ ਦੇ ਬਿਲਕੁਲ ਸਾਹਮਣੇ ਸੰਤ ਕਿਰਪਾ ਦਾਸ ਜੀ ਉਦਾਸੀਆਂ ਦਾ ਡੇਰਾ ਹੈ। ਬਾਲਕ ਬਲਵੰਤ ਸਿੰਘ ਉਨ੍ਹਾਂ ਕੋਲ ਵੀ ਜਾ ਬਹਿੰਦੇ। ਉਥੇ ਜਾ ਕੇ ਸੇਵਾ ਕਰੀ ਜਾਣੀ ਅਤੇ ਉਨ੍ਹਾਂ ਮਹਾਂਪੁਰਸ਼ਾਂ ਦੇ ਵਚਨ ਸੁਣਨੇ। ਪਿੰਡ ਵਿਚ ਇਕ ਪੰਡਤ ਗੀਤਾ ਦੀ ਕਥਾ ਕਰਿਆ ਕਰਦਾ ਸੀ ਉਸਦੀ ਕਥਾ ਵੀ ਬੜੀ ਪ੍ਰੇਮ ਨਾਲ ਸੁਣਿਆ ਕਰਦੇ ਸਨ।

ਸੰਤ ਮਹਾਰਾਜ ਜੀ ਦੱਸਿਆ ਕਰਦੇ ਸਨ ਕਿ ਪੜ੍ਹਾਈ ਦੇ ਸਮੇਂ ਦੌਰਾਨ ਸੰਗਤ ਦੇ ਨਾਲ ਪਿੰਡੋਂ ਰਾੜਾ ਸਾਹਿਬ ਵੀ ਜਾਇਆ ਕਰਦੇ ਸਨ। ਉਥੇ ਜਾ ਕੇ ਸੇਵਾ ਕਰਨੀ ਅਤੇ ਸੰਤ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਦੇ ਦੀਵਾਨ ਕੀਰਤਨ ਸੁਣਨੇ। ਕਈ-ਕਈ ਦਿਨ ਰਾੜਾ ਸਾਹਿਬ ਰਹਿਕੇ ਸੰਗਤ ਨਾਲ ਸੇਵਾ ਕਰਿਆ ਕਰਦੇ ਸਨ। ਪਿੰਡੋਂ ਗੱਡੇ ਲਿਜਾਕੇ ਰਾੜਾ ਸਾਹਿਬ ਭਰਤ ਪਾਉਣ ਦੀ ਸੇਵਾ ਕਰਨੀ ਅਤੇ ਲੰਗਰ ਵਰਤਾਉਣੇ। ਉਥੇ ਰਹਿਕੇ ਮਹਾਂਪੁਰਖਾਂ ਦੀਆਂ ਖੁਸ਼ੀਆਂ ਲੈਣੀਆਂ ਅਤੇ ਬੇਅੰਤ ਸੇਵਾ ਕਰਨੀ।

ਦਰਮਿਆਨ ਦਰਮਿਆਨ ਵਿਚਾਲੇ ਜੀਵਨ ਦੀ ਵੀ ਅੱਕਥ ਕਥਾ ਹੈ ਸੰਪੂਰਨ ਜੀਵਨ ਗਾਥਾ ਲਿਖਣੀ ਤਾਂ ਬੜੀ ਮੁਸ਼ਕਲ ਹੈ। ਜੇ ਸਾਰੀ ਬਨਸਪਤੀ ਦੀਆਂ ਕਲਮਾਂ ਬਣਾ ਲਈਆਂ ਜਾਣ, ਸੱਤੇ ਸਮੁੰਦਰਾਂ ਦੇ ਪਾਣੀਆਂ ਦੀ ਸਿਆਹੀ ਬਣਾ ਲਈ ਜਾਵੇ, ਸਾਰਾ ਸੰਸਾਰ ਲਿਖਣ ਲੱਗ ਜਾਵੇ, ਫਿਰ ਲਿਖਿਆ ਵੀ ਇੰਨਾ ਤੇਜ਼ੀ ਨਾਲ ਜਾਵੇ, ਜਿੰਨੀ ਹਵਾ ਤੇਜ਼ ਚਲਦੀ ਹੈ ਤਾਂ ਵੀ ਸੰਤ ਮਹਾਰਾਜ ਜੀਆਂ ਦੀ ਉਪਮਾ ਨਹੀਂ ਲਿਖੀ ਜਾ ਸਕਦੀ। ਉਨ੍ਹਾਂ ਦੀ ਮਹਿਮਾ ਤਾਂ ਉਹ ਆਪ ਹੀ ਜਾਣਦੇ ਹਨ—

ਸੰਤਨ ਕੀ ਮਹਿਮਾ ਕਵਨ ਬਖਾਨਉ ॥
ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ ॥

ਸੋ ਆਉ ਆਪਾਂ ਵੀ ਮੇਰੇ ਗੁਰਦੇਵ ਮਹਾਰਾਜ ਜੀਆਂ ਦਾ ਜਸ ਵਡਿਆਈ ਕਰਕੇ ਜ਼ਿੰਦਗੀ ਵਿਚ ਥੋੜ੍ਹਾ ਬਹੁਤ ਲਾਹਾ ਲਈਏ।

## ਬਿਨਾਂ ਦੱਸੇ ਘਰੋਂ ਭੱਜ ਜਾਣਾ

ਸੰਤ ਮਹਾਰਾਜ ਜੀ ਨਾਮ,ਸੇਵਾ,ਸਿਮਰਨ ਕੀਰਤਨ ਦੇ ਨਾਲ ਨਾਲ ਹਰ ਰੋਜ ਲਸੋਈ ਪੜ੍ਹਨ ਜਾਂਦੇ। ਅੱਠਵੀਂ ਜਮਾਤ ਪਾਸ ਕਰ ਲਈ। ਨੌਵੀਂ ਜਮਾਤ ਵੀ ਪਾਸ ਕਰ ਲਈ। ਦਸਵੀਂ ਵਿਚ ਦਾਖਲ ਹੋਣਾ ਸੀ। ਘਰ ਗਰੀਬੀ ਸੀ ਪਰ ਮਾਤਾ ਪਿਤਾ ਚਾਹੇ ਹੋਰਾਂ ਨੇ ਇਹ ਮਥਿਆ ਸੀ ਕਿ ਬਲਵੰਤ ਸਿੰਘ ਨੂੰ ਜ਼ਰੂਰ ਹੀ ਪੜ੍ਹਾਉਣਾ ਹੈ। ਪ੍ਰੰਤੂ ਬਾਲਕ ਬਲਵੰਤ ਸਿੰਘ ਦੀ ਲਗਨ ਦੁਨਿਆਵੀ ਪੜ੍ਹਾਈ ਲਿਖਾਈ ਵੱਲ ਨਹੀਂ ਸੀ ਉਨ੍ਹਾਂ ਦੀ ਲਗਨ ਤਾਂ ਪ੍ਰਮੇਸ਼ਰ ਦੀ ਸੱਚੀ ਨੌਕਰੀ ਕਰਨ ਦੀ ਸੀ। ਘਰ ਦਿਆਂ ਨਾਲ ਗੱਲਾਂ ਘੱਟ ਹੀ ਕਰਿਆ ਕਰਦੇ ਸਨ। ਸਾਰਾ ਦਿਨ ਉਪਰਾਮ ਹੀ ਰਹਿੰਦੇ। ਪਰ ਮਾਤਾ ਪਿਤਾ ਨੇ ਬਾਲਕ ਬਲਵੰਤ ਸਿੰਘ ਨੂੰ ਦਸਵੀਂ ਵਿਚ ਦਾਖਲ ਕਰਵਾ ਦਿੱਤਾ। ਕਿਤਾਬਾਂ ਲੈ ਦਿੱਤੀਆਂ। ਹੁਣ ਲਸੋਈ ਪੜ੍ਹਨ ਤਾਂ ਜਾਂਦੇ ਪਰ ਮਨ ਨਹੀਂ ਸੀ ਕਰਦਾ। ਸਦਾ ਹੀ ਪ੍ਰਮੇਸ਼ਰ ਦੇ ਰੰਗ ਵਿਚ ਰੰਗੇ ਰਹਿੰਦੇ। ਘਰੋਂ ਪੜ੍ਹਨ ਜਾਣਾ ਪਰ ਸਕੂਲ ਨਾ ਪਹੁੰਚਣਾ। ਰਸਤੇ ਵਿਚ ਸਿਧ ਸਰ ਸਾਹਿਬ ਦੇ ਝਾੜਾਂ ਵਿਚ ਹੀ ਪ੍ਰੀਤਮ ਪਿਆਰੇ ਦੀ ਯਾਦ ਵਿਚ ਬੈਠੇ ਰਹਿਣਾ। ਦਿਨ ਰਾਤ ਇਸੇ ਲਗਨ ਵਿਚ ਰਹਿੰਦੇ। ਇਕ ਸਮਾਂ ਉਹ ਵੀ ਆਇਆ ਕਿ ਸੰਤ ਮਹਾਰਾਜ ਜੀਆਂ ਦੇ ਵੱਡੇ ਭੈਣ ਜੀ ਗੁਰਨਾਮ ਕੌਰ ਜੋ ਪਟਿਆਲੇ ਕੋਲ ਪਸਿਆਣੇ ਵਿਆਹੇ ਹੋਏ ਸਨ ਉਹ ਆਪਣੇ ਛੋਟੇ ਭਰਾ ਬਲਵੰਤ ਸਿੰਘ ਨੂੰ ਆਪਣੇ ਕੋਲ ਪਸਿਆਣੇ ਲੈ ਗਏ। ਉਥੋਂ ਬਾਲਕ ਬਲਵੰਤ ਸਿੰਘ ਨੂੰ ਉਨ੍ਹਾਂ ਦੇ ਭਣੋਈਆ ਅਰਜਣ ਸਿੰਘ ਨੇ ਪਟਿਆਲੇ ਫੌਜ ਵਿਚ ਭਰਤੀ ਕਰਵਾ ਦਿਤੇ। ਸਿਲੈਕਸ਼ਨ ਦੀ ਸਾਰੀ ਕਾਰਵਾਈ ਹੋ ਗਈ। ਸਿਰਫ਼ ਟਿਕਟ ਵਾਰੰਟ ਮਿਲਣ ਤੇ ਗੱਡੀ ਹੀ ਚੜ੍ਹਨਾ ਸੀ। ਟਿਕਟ ਵਾਰੰਟ ਮਿਲਣ ਦੀ ਤਾਰੀਖ ਵੀ ਆ ਗਈ ਪ੍ਰੰਤੂ ਉਸ ਦਿਨ ਭਰਤੀ ਕਰਨ ਵਾਲੇ ਅਫ਼ਸਰ ਨੇ ਕਿਸੇ ਨਾ ਕਿਸੇ ਤਰੀਕੇ ਨਾਲ ਸੰਤ ਮਹਾਰਾਜ ਜੀਆਂ ਦਾ ਨਾਮ ਕੱਟ ਦਿੱਤਾ ਅਤੇ ਏਸੇ ਨਾਮ ਦੇ ਆਪਣੇ ਰਿਸ਼ਤੇਦਾਰ ਨੂੰ ਪਾ ਲਿਆ। ਸੰਤ ਮਹਾਰਾਜ ਗੱਡੀ ਚੜ੍ਹਨ ਤੋਂ ਰਹਿ ਗਏ। ਉਸੇ ਦਿਨ ਤੋਂ ਸੰਤ ਮਹਾਰਾਜ ਜੀਆਂ ਨੇ ਮਨ ਵਿਚ ਧਾਰ ਲਿਆ ਕਿ ਇਹ ਝੂਠੀਆਂ ਨੌਕਰੀਆਂ ਨਹੀਂ ਕਰਨੀਆਂ ਹੁਣ ਤਾਂ ਸੱਚੀ ਸਰਕਾਰ ਦੀ ਚਾਕਰੀ ਹੀ ਕਰਨੀ ਹੈ। ਇਹ ਸਾਰੀ ਵਿਥਿਆ ਸੰਤ ਮਹਾਰਾਜ ਜੀਆਂ ਨੇ ਆਪ ਮੈਨੂੰ ਸੁਣਾਈ ਸੀ।

ਇਸ ਤੋਂ ਪਿਛੋਂ ਸੰਤ ਮਹਾਰਾਜ ਵਾਪਸ ਪਿੰਡ ਸਿਹੌੜੇ ਆ ਗਏ। ਸਾਰਾ ਦਿਨ ਚਿਹਰੇ ਤੇ ਵੈਰਾਗ ਮਈ ਦਸ਼ਾ ਰਹਿੰਦੀ। ਘਰ ਦਿਆਂ ਨਾਲ ਬਹੁਤੀਆਂ ਗੱਲਾਂ ਨਹੀਂ ਸੀ ਕਰਦੇ ਕਿਤੇ ਕਿਤੇ ਬੋਲਦੇ ਹੁੰਦੇ ਸੀ ਜੇ ਘਰ ਦੇ ਕਿਸੇ ਜੀਅ ਨੇ ਕੋਲ ਆ ਕੇ ਬੈਠ ਜਾਣਾ ਤਾਂ ਸੰਤ ਜੀਆਂ ਨੇ ਉਥੋਂ ਉੱਠਕੇ ਹੋਰ ਥਾਂ ਜਾ ਬੈਠਣਾ। ਪੜ੍ਹਨ ਵਾਲੀ ਕਿਤਾਬ ਸਾਹਮਣੇ ਪਈ ਹੋਣੀ ਪਰ ਧਿਆਨ ਮਾਲਕ ਦੇ ਦੁਆਰੇ ਵੱਲ ਹੋਣਾ। ਏਸੇ ਸਮੇਂ ਦੌਰਾਨ ਕੀਰਤਨ ਕਰਨ ਵਾਲੇ ਗਿਆਨੀ ਪ੍ਰੀਤਮ ਸਿੰਘ ਗੜਗੱਜ ਵੀ ਲੁਧਿਆਣੇ ਨੌਕਰੀ ਤੇ ਜਾ ਲੱਗੇ। ਇਧਰ ਸੰਤ ਮਹਾਰਾਜ ਜੀ ਘਰ ਦਿਆਂ ਨੂੰ ਬਿਨਾਂ ਦੱਸੇ ਹੀ ਘਰੋਂ ਨਿਕਲ ਗਏ। ਘਰ ਦਿਆਂ ਨੇ, ਪਿੰਡ ਦਿਆਂ ਨੇ ਬਥੇਰਾ ਲੱਭਿਆ ਪਰ ਕਿਤੋਂ ਪਤਾ ਸੁਤਾ ਨਾ ਮਿਲਿਆ। ਪਿੰਡ ਦੀ ਸਾਰੀ ਰੌਣਕ, ਘਰ ਦੀ ਰੌਣਕ, ਘਰ ਦਾ ਸ਼ਿੰਗਾਰ, ਪਿੰਡ ਦੀਆਂ ਗਲੀਆਂ ਦੀ ਗਹਿਮਾ ਗਹਿਮ, ਸਵੇਰੇ ਸ਼ਾਮ ਉੱਚੀਆਂ ਸੁਰਾਂ ਦਾ ਕੀਰਤਨ, ਹਾਣੀਆਂ ਦੀਆਂ ਵੰਨ ਸੁਵੰਨੀਆਂ ਖੇਡਾਂ, ਸਾਥੀਆਂ ਦੇ ਚਿਹਰਿਆਂ ਦੀ ਰੌਣਕ ਉਸ ਦਿਨ ਤੋਂ ਹੀ ਉਡ ਗਈ। ਕਿਸੇ ਨੂੰ ਨਹੀਂ ਪਤਾ ਕਿ ਬਲਵੰਤ ਸਿੰਘ ਪੜ੍ਹਦਾ ਪੜ੍ਹਦਾ ਕਿੱਧਰ ਨੂੰ ਨਿਕਲ ਗਿਆ। ਕਿਉਂਕਿ ਜਾਣ ਸਮੇਂ ਸਿਰਫ਼ ਗੁਰਦੁਆਰਾ ਸਾਹਿਬ ਹੀ ਨਮਸਕਾਰ ਕੀਤੀ ਸੀ ਹੋਰ ਕਿਸੇ ਨੂੰ ਕੁਝ ਨਹੀਂ ਦੱਸਿਆ। ਸੰਤ ਮਹਾਰਾਜ ਜੀਆਂ ਨੇ ਆਪ ਦੱਸਿਆ ਸੀ ਕਿ ਅਸੀਂ ਜਾਣ ਵੇਲੇ ਸ਼ਹੀਦ ਗੜ੍ਹ ਗੁਰਦੁਆਰਾ ਸਾਹਿਬ ਨਮਸ਼ਕਾਰ ਕਰਕੇ ਗਏ ਸੀ।

# ਨਾਨਕ ਸਰ ਪਹੁੰਚਣਾ

ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੇ ਇਕ ਦਿਨ ਦਾਸ ਨੂੰ ਆਪ ਲਿਖਵਾਇਆ ਕਿ ਘਰੋਂ ਜਾਣ ਤੋਂ ਬਾਅਦ ਕਿੱਥੇ ਅਤੇ ਕਿਵੇਂ ਗਏ। ਉਨ੍ਹਾਂ ਦੀ ਲੀਲਾ ਤਾਂ ਬੇਅੰਤ ਹੈ। ਅਸੀਂ ਲੋਕ ਤੋਂ ਸਿਰਫ਼ ਉਨ੍ਹਾਂ ਨੂੰ ਸਰੀਰਕ ਤੌਰ ਤੇ ਹੀ ਦੇਖਕੇ ਕੁਝ ਕੁ ਲਿਖਾਂਗੇ ਪ੍ਰੰਤੂ ਉਨ੍ਹਾਂ ਦੀਆਂ ਆਤਮਕ ਮੰਡਲ ਦੀਆਂ ਉਡਾਰੀਆਂ ਨੂੰ ਬਿਲਕੁਲ ਨਹੀਂ ਸਮਝ ਸਕਾਂਗੇ।

ਸੰਤ ਮਹਾਰਾਜ ਜੀ ਘਰੋਂ ਚਲੇ ਗਏ ਅਤੇ ਦੁਰਾਹੇ ਸਟੇਸ਼ਨ ਤੇ ਪਹੁੰਚ ਗਏ। ਦਸਦੇ ਸਨ ਕਿ ਦੁਰਾਹੇ ਰੇਲਵੇ ਸਟੇਸ਼ਨ ਤੇ ਪਹੁੰਚਕੇ ਅਸੀਂ ਸੋਚਿਆ ਕਿ ਜਿਹੜੀ ਗੱਡੀ ਆਊ, ਉਸੇ ਵਿਚ ਹੀ ਚੜ੍ਹ ਜਾਣਾ ਹੈ। ਕੋਲ ਕੁੱਝ ਨਹੀਂ ਕੋਈ ਪੈਸਾ ਨਹੀਂ ਸੀ। ਕੋਈ ਟਿਕਟ ਨਹੀਂ ਲਿਆ। ਅੰਮ੍ਰਿਤਸਰ ਸਾਹਿਬ ਜਾਣ ਵਾਲੀ ਗੱਡੀ ਆ ਗਈ। ਉਸੇ ਵਿਚ ਚੜ੍ਹ ਗਏ। ਰਸਤੇ ਵਿਚ ਕਿਸੇ ਨੇ ਟਿਕਟ ਨਹੀਂ ਪੁੱਛਿਆ। ਅੰਮ੍ਰਿਤਸਰ ਪਹੁੰਚਣ ਤੇ ਵੀ ਸਟੇਸ਼ਨ ਤੇ ਕਿਸੇ ਨੇ ਟਿਕਟ ਚੈੱਕ ਨਹੀਂ ਕੀਤਾ। ਸਟੇਸ਼ਨ ਤੇ ਗੱਡੀ ਉਤਰਕੇ ਸਿੱਧੇ ਸ੍ਰੀ ਦਰਬਾਰ ਸਾਹਿਬ ਪਹੁੰਚ ਗਏ। ਸ੍ਰੀ ਦਰਬਾਰ ਸਾਹਿਬ ਦਰਸ਼ਨ ਇਸ਼ਨਾਨ ਕਰਕੇ ਸੰਤ ਮਹਾਰਾਜ ਕਹਿੰਦੇ ਅਸੀਂ ਬਾਬਾ ਅਟੱਲ ਰਾਏ ਸਾਹਿਬ ਦੇ ਗੁਰਦੁਆਰਾ ਸਾਹਿਬ ਸਰੋਵਰ ਦੇ ਕਿਨਾਰੇ ਜਾ ਬੈਠੇ। ਕਹਿੰਦੇ ਮੇਰੇ ਮਨ ਵਿਚ ਆਇਆ ਕਿ ਸੁਣਦੇ ਹਾਂ ਬਾਬਾ ਅਟੱਲ ਪੱਕੀਆਂ ਪਕਾਈਆਂ ਘੱਲ। ਐਨਾ ਫੁਰਨਾ ਸੋਚਣ ਦੀ ਦੇਰ ਸੀ ਕਹਿੰਦੇ ਇਕ ਸਿੰਘ ਕੋਲ ਪ੍ਰਸ਼ਾਦਾ ਅਤੇ ਦੂਜੇ ਕੋਲ ਸਬਜੀ ਦੀ ਬਾਲਟੀ, ਆ ਗਏ। ਪ੍ਰਸ਼ਾਦੇ ਵਾਲੇ ਸਿੰਘ ਨੇ ਦੋ ਪ੍ਰਸ਼ਾਦੇ ਹੱਥਾਂ ਤੇ ਰੱਖੇ ਅਤੇ ਸਬਜੀ ਵਾਲੇ ਨੇ ਉਪਰ ਸਬਜੀ ਪਾ ਦਿੱਤੀ ਅਤੇ ਨਾਲ ਹੀ ਕਹਿ ਦਿੱਤਾ ਕਿ ਛਕ ਲੈ,ਛਕਕੇ, ਸਰੋਵਰ ਵਿਚੋਂ ਜਲ ਛਕ ਲਵੀਂ। ਸੰਤ ਮਹਾਰਾਜ ਲਿਖਵਾਉਂਦੇ ਲਿਖਵਾਂਉਦੇ ਵਚਨ ਕਰੀ ਗਏ ਕਿ ਅਸੀਂ ਉਵੇਂ ਹੀ ਪ੍ਰਸ਼ਾਦਾ ਛਕਕੇ ਜਲ ਸਰੋਵਰ ਵਿਚੋਂ ਛਕ ਲਿਆ ਅਤੇ ਰਾਤ ਕੱਟੀ।

ਦੂਜੇ ਦਿਨ ਸਵੇਰੇ ਉੱਠੇ, ਜਲ ਪਾਣੀ ਛਕਿਆ, ਦਰਸ਼ਨ ਦੀਦਾਰੇ ਕਰਕੇ ਫੇਰ ਸਟੇਸ਼ਨ ਤੇ ਪਹੁੰਚ ਗਏ। ਕੋਲ ਕੋਈ ਪੈਸਾ ਨਹੀਂ ਹੈ। ਅੰਮ੍ਰਿਤਸਰ ਤੋਂ ਲੁਧਿਆਣੇ ਅਤੇ ਲੁਧਿਆਣੇ ਤੋਂ ਰੇਲ ਰਾਂਹੀ ਹੀ ਨਾਨਕ ਸਰ ਕਲੇਰਾਂ ਪਹੁੰਚ ਗਏ। ਉਸ ਸਮੇਂ ਨਾਨਕ ਸਰ ਵਿਖੇ ਬਾਬਾ

ਈਸਰ ਸਿੰਘ ਜੀ ਮਹਾਰਾਜ ਮਹਾਂ ਅਨੰਦ ਵਰਤਾ ਰਹੇ ਸਨ। ਉਥੇ ਟਿਕ ਗਏ। ਸੇਵਾ ਅਤੇ ਸਿਮਰਨ ਵਿਚ ਦਿਨ ਰਾਤ ਜੁਟ ਗਏ। ਨਾਨਕ ਸਰ ਵਿਖੇ ਹੀ ਬਾਬਾ ਈਸਰ ਜੀ ਮਹਾਰਾਜ ਪਾਸੋਂ ਅੰਮ੍ਰਿਤ ਛਕਿਆ। ਸੰਤ ਮਹਾਰਾਜ ਜੀਆਂ ਨੇ ਦੱਸਿਆ ਕਿ ਅਸੀਂ ਨਾਨਕ ਸਰ ਸੇਵਾ ਕਰਕੇ ਸਾਰਾ ਦਿਨ ਬਾਹਰ ਰੋਹੀਆਂ ਵਿਚ ਰਹਿਣਾ। ਝਾੜੀਆਂ ਵਿਚ ਬੈਠਕੇ ਲੁਕਕੇ ਸਿਮਰਨ ਅਭਿਆਸ ਕਰੀ ਜਾਣਾ। ਸ਼ਾਮ ਦੇ ਦੀਵਾਨ ਦੇ ਸਮੇਂ ਜਦੋਂ ਬਾਬਾ ਈਸ਼ਰ ਸਿੰਘ ਜੀਆਂ ਦੇ ਦੀਵਾਨ ਦਾ ਸਮਾਂ ਹੋਣਾ ਤਾਂ ਅਸੀਂ ਸਭ ਨਾਲੋਂ ਪਿੱਛੇ ਜੋੜਿਆਂ ਵਿਚ ਆਕੇ ਬੈਠ ਜਾਣਾ ਅਤੇ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਜੀਆਂ ਦੇ ਵਚਨ ਸੁਣਨੇ। ਸੰਤ ਮਹਾਰਾਜ ਜੀਆਂ ਨੇ ਲਿਖਾਇਆ ਸੀ ਕਿ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਸਾਨੂੰ ਆਜਾ ਮਹੰਤਾ, ਆਜਾ ਮਹੰਤਾ ਕਹਿਕੇ ਕਈ ਵਾਰ ਬੁੱਕਲ ਵਿਚ ਲੈ ਲੈਂਦੇ ਸਨ। ਕਹਿੰਦੇ ਅਸੀਂ ਬਾਬਾ ਈਸ਼ਰ ਸਿੰਘ ਜੀਆਂ ਦੇ ਵਚਨ ਸੁਣਨੇ ਅਤੇ ਕੁਝ ਚਿਰ ਆਰਾਮ ਕਰਨਾ ਫੇਰ ਆਪਣੇ ਆਨੰਦਾਂ ਵਿਚ ਹੋ ਜਾਂਦੇ। ਰੋਹੀਆਂ ਵਿਚ ਰਹਿੰਦੇ। ਸਵੇਰੇ ਅੰਮ੍ਰਿਤ ਵੇਲੇ ਜਿਧਰੋਂ ਵੀ ਕਿਸੇ ਗੁਰਦੁਆਰਾ ਸਾਹਿਬ ਦੇ ਸਪੀਕਰ ਤੋਂ ਸ੍ਰੀ ਆਸਾ ਦੀ ਵਾਰ ਦੇ ਕੀਰਤਨ ਦੀ ਆਵਾਜ਼ ਆਉਣੀ ਤਾਂ ਉਸੇ ਪਿੰਡ ਵੱਲ ਨੂੰ ਚਲੇ ਜਾਣਾ, ਉਥੇ ਜਾਕੇ ਕੀਰਤਨ ਸੁਣਨਾ ਅਤੇ ਕਰਨਾ। ਸੰਤ ਮਹਾਰਾਜ ਜੀ ਵਚਨ ਕਰਿਆ ਕਰਦੇ ਕਿ ਪਿੰਡ ਦੇ ਲੋਕਾਂ ਨੇ ਸਾਨੂੰ ਪੁੱਛਣਾ ਕਿ ਕਿੱਥੇ ਰਹਿੰਦੇ ਹੁੰਦੇ ਹੋ? ਕੱਲ੍ਹ ਨੂੰ ਵੀ ਆਇਓ। ਕਹਿੰਦੇ ਅਸੀਂ ਜਵਾਬ ਦੇਣਾ ਕਿ ਇਹੀ ਗੱਲ ਮੈਂ ਪੁਛਦਾ ਫਿਰਦਾ ਹਾਂ ਕਿ ਮੈਂ ਕਿਥੇ ਰਹਿੰਦਾ ਹਾਂ? ਮੇਰਾ ਟਿਕਾਣਾ ਕੀ ਹੈ? ਮੈਂ ਕੌਣ ਹਾਂ। ਇਨ੍ਹਾਂ ਵਚਨਾਂ ਨਾਲ ਟਾਲਕੇ ਉਨ੍ਹਾਂ ਲੋਕਾਂ ਤੋਂ ਉਹਲੇ ਹੋ ਜਾਣਾ ਆਪਣੇ ਬਾਰੇ ਕੁੱਝ ਨਾ ਦੱਸਣਾ। ਦੂਜੇ ਦਿਨ ਉਹ ਲੋਕ ਉਡੀਕਦੇ ਪ੍ਰੰਤੂ ਇਹ ਅਨੰਦ ਕਿਸੇ ਹੋਰ ਪਿੰਡ ਜਾ ਵਰਤਦਾ। ਰਾਤ ਨੂੰ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਦੇ ਪ੍ਰਵਚਨ ਸੁਣਨ ਵਾਸਤੇ ਨਾਨਕਸਰ ਪਹੁੰਚ ਜਾਂਦੇ ਅਤੇ ਸੇਵਾ ਸਿਮਰਨ ਵਿਚ ਜੁਟ ਜਾਣਾ।

## ਬਾਬਾ ਈਸ਼ਰ ਸਿੰਘ ਜੀਆਂ ਨੂੰ ਅਗੰਮੀ ਆਵਾਜ਼

ਮੇਰੇ ਪਿੰਡ ਸੰਦੌੜ ਦੇ ਆਜ਼ਾਦੀ ਘੁਲਾਟੀਏ ਸੰਤ ਸਰਦੂਲ ਸਿੰਘ ਜੀ, ਜਿੰਨ੍ਹਾਂ ਨੂੰ ਮੇਰੇ ਗੁਰੂਦੇਵ ਸੰਤ ਮਹਾਰਾਜ ਜੀ ਕਾਲਜ ਵਾਲੇ ਸੰਤ ਕਹਿਕੇ ਵਡਿਆਈ ਦਿੰਦੇ ਸਨ। ਜਿਨ੍ਹਾਂ ਨੇ ਬਾਬਾ ਨੰਦ ਸਿੰਘ ਜੀ ਮਹਾਰਾਜ ਦੇ ਦਰਸ਼ਨ ਕੀਤੇ ਅਤੇ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਜੀਆਂ ਦੀ ਸੰਗਤ ਬਹੁਤ ਕੀਤੀ ਅਤੇ ਨਾਨਕ ਸਰ ਜਾਕੇ ਸੇਵਾ ਵੀ ਬਹੁਤ ਕਰਿਆ ਕਰਦੇ ਸਨ ਉਨ੍ਹਾਂ ਨੇ ਇਹ ਸਾਖੀ ਮੈਨੂੰ ਇਕ ਦਿਨ ਲਿਖਾਈ ਸੀ। ਉਨ੍ਹਾਂ ਅਨੁਸਾਰ ਇਕ ਦਿਨ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਨੇ ਨਾਨਕਸਰ ਦੀਵਾਨ ਵਿਚ ਵਚਨ ਕੀਤਾ ਕਿ ਭਾਈ ਸੰਗਤੇ, ਸਾਨੂੰ ਆਵਾਜ਼ ਆਈ ਹੈ ਇਕ ਅਗੰਮੀ ਕਿ ਤੁਸੀਂ ਨਾਮ ਸਿਮਰਨ ,ਸੇਵਾ ਦੇ ਨਾਲ-ਨਾਲ ਵਿਦਿਆ ਵਾਸਤੇ ਸਕੂਲ ਕਾਲਜ ਬਨਵਾਉਣੇ ਸ਼ੁਰੂ ਕਰੋ ਪਰ ਭਾਈ ਅਸੀਂ ਅੱਜ ਸਾਰੀ ਸੰਗਤ ਨੂੰ ਦੱਸ ਰਹੇ ਹਾਂ ਕਿ ਜਿਨ੍ਹਾਂ ਨੇ ਸਕੂਲ ਕਾਲਜ ਬਨਵਾਉਣ ਦੀ ਸੇਵਾ ਕਰਨੀ ਕਰਵਾਉਣੀ ਹੈ ਉਹ ਸਾਡੇ ਵਿਚ ਹੀ ਐਥੇ ਬੈਠੇ ਨੇ। ਥੋੜੇ ਸਮੇਂ ਬਾਅਦ ਉਹ ਏਥੋਂ ਚਲੇ ਜਾਣਗੇ ਅਤੇ ਇਹ ਸੇਵਾ ਉਨ੍ਹਾਂ ਨੇ ਕਰਵਾਉਣੀ ਹੈ। ਜਦੋਂ ਇਹ ਵਚਨ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਨੇ ਕੀਤੇ ਤਾਂ ਉਸ ਸਮੇਂ ਮੇਰੇ ਗੁਰੂਦੇਵ ਮਹਾਰਾਜ ਜੀ ਨਾਨਕਸਰ ਸਨ। ਇਹ ਭਵਿੱਖਬਾਣੀ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਨੇ ਕੀਤੀ।

ਗੁਰਬਾਣੀ:-

ਕਬੀਰ ਕਸਤੂਰੀ ਭਇਆ ਭਵਰ ਭਏ ਸਭ ਦਾਸ ॥
ਜਿਉ ਜਿਉ ਭਗਤਿ ਕਬੀਰ ਕੀ ਤਿਉ ਤਿਉ ਰਾਮ ਨਿਵਾਸ ॥

## ਮਈ 1953 ਤੋਂ ਸਤੰਬਰ ਅਕਤੂਬਰ 1957 ਦਾ ਸਮਾਂ ਘੋਰ ਕਠਿਨ ਜਪ ਤਪ ਅਤੇ ਅਨੇਕਾਂ ਸਾਧੂਆਂ ਦਾ ਮਿਲਾਪ

ਜਿਸ ਤਰ੍ਹਾਂ ਪਹਿਲਾਂ ਵੀ ਜ਼ਿਕਰ ਕੀਤਾ ਗਿਆ ਹੈ ਕਿ ਸੰਤ ਮਹਾਰਾਜ ਜੀਆਂ ਨੇ ਨਾਨਕ ਸਰ ਬਹੁਤ ਹੀ ਜਪ ਤਪ ਅਤੇ ਸੇਵਾ ਕੀਤੀ। ਅਤੇ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਦੀਆਂ ਬੇਅੰਤ ਖੁਸ਼ੀਆਂ ਪ੍ਰਾਪਤ ਕੀਤੀਆਂ ਅਤੇ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਨੇ ਹੀ ਆਪਣੇ ਪਵਿੱਤਰ ਹਸਤ ਕਮਲਾਂ ਨਾਲ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੂੰ ਅੰਮ੍ਰਿਤ ਛਕਾਇਆ ਸੀ। ਕੁਝ ਕੁ ਸਮਾਂ ਸੰਤ ਮਹਾਰਾਜ ਜੀ ਪਿੰਡ ਹਠੂਰ ਮਲ੍ਹੋ ਸ਼ਹੀਦ ਦੇ ਅਸਥਾਨ ਤੇ ਚਲੇ ਗਏ ਅਤੇ ਉਥੇ ਥੋੜ੍ਹਾ ਸਮਾਂ ਰਹੇ। ਜਪ ਤਪ ਉਸੇ ਤਰ੍ਹਾਂ ਨਿਰੰਤਰ ਚੱਲ ਰਿਹਾ ਸੀ। ਕੋਈ ਭੁੱਖ, ਪਿਆਸ, ਨੀਂਦ ਦਾ ਪਤਾ ਨਹੀਂ ਬੱਸ ਇਕੋ ਹੀ ਲਗਨ ਸੀ।

ਸੰਤ ਅਜਾਇਬ ਸਿੰਘ ਜੀ ਬੋਪਾਰਾਏ ਕਲਾਂ ਵਾਲੇ ਇਨ੍ਹੀਂ ਦਿਨੀ ਲੰਮੇ ਜੱਟਪੁਰੇ ਬਿਰਾਜਮਾਨ ਸਨ। ਸੰਤ ਅਜਾਇਬ ਸਿੰਘ ਜੀਆਂ ਦਾ ਇਹ ਨਿਜਮ ਸੀ ਕਿ ਜਿਸ ਵਿਦਿਆਰਥੀ ਦਾ ਅੰਮ੍ਰਿਤ ਨਾ ਛਕਿਆ ਹੋਵੇ ਉਸਨੂੰ ਉਹ ਗੁਰਮਤ ਵਿਦਿਆ ਨਹੀਂ ਪੜ੍ਹਾਉਂਦੇ ਸੀ। ਸੰਤ ਮਹਾਰਾਜ ਜੀ ਨਾਨਕ ਸਰ ਤੋਂ ਅੰਮ੍ਰਿਤ ਛਕਕੇ ਗੁਰਮਤਿ ਵਿਦਿਆ ਦੀ ਪੜ੍ਹਾਈ ਪੜ੍ਹਨ ਵਾਸਤੇ ਦਮਦਮੀ ਟਕਸਾਲ ਦੇ ਸੰਤ ਅਜਾਇਬ ਸਿੰਘ ਜੀਆਂ ਕੋਲ ਲੰਮੇ ਜੱਟਪੁਰੇ ਚਲੇ ਗਏ ਜਿਥੋਂ ਸੰਤ ਮਹਾਰਾਜ ਜੀਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਰਥਾਂ ਬੋਧਾਂ ਸਮੇਤ ਸੰਪੂਰਨ ਸੰਥਿਆ ਪ੍ਰਾਪਤ ਕੀਤੀ।

ਇਕ ਵਾਰ ਸੰਤ ਮਹਾਰਾਜ ਜੀ ਖੁਦ ਵਚਨ ਕਰਦੇ ਸਨ ਕਿ ਸੰਥਿਆ ਲੈਣ ਸਮੇਂ ਅਸੀਂ ਸੈਂਕੜੇ ਵਿਦਿਆਰਥੀ ਪੜਿਆ ਕਰਦੇ ਸੀ। ਸਾਰਿਆਂ ਕੋਲ ਰੀਹਲ ਤੇ ਪੋਥੀ ਪ੍ਰਕਾਸ਼ ਕੀਤੀ ਹੁੰਦੀ। ਇਕ ਦਿਨ ਸੰਤ ਅਜਾਇਬ ਸਿੰਘ ਜੀ ਪੜ੍ਹਾਈ ਗਏ ਪੜ੍ਹਾਈ ਗਏ, ਸਾਡਾ ਧਿਆਨ ਕਿਸੇ ਅਗੰਮੀ ਸਰੂਪ ਵਿਚ ਚਲਿਆ ਗਿਆ। ਅਸੀਂ ਅੱਖਾਂ ਬੰਦ ਕਰਕੇ ਬੈਠੇ ਰਹੇ ਕੋਈ ਅੰਗ ਪੱਤਰਾ ਨਾ ਪਲਟਿਆ। ਸੰਤ ਅਜਾਇਬ ਸਿੰਘ ਜੀ ਸਾਨੂੰ ਕਹਿੰਦੇ ਬਲਵੰਤ ਸਿੰਘ, ਅੱਧਾ ਘੰਟਾ ਹੋ ਗਿਆ ਸਾਨੂੰ ਪੜ੍ਹਾਉਂਦਿਆਂ ਨੂੰ, ਤੈਂ ਕੋਈ ਅੰਗ ਪੱਤਰਾ ਨਹੀਂ ਪਲਟਿਆ, ਕੀ ਗੱਲ ਐ? ਸੰਤ ਮਹਾਰਾਜ ਜੀ ਕਹਿੰਦੇ ਅਸੀਂ ਹੱਥ ਬੰਨ੍ਹਕੇ ਸੰਤ ਅਜਾਇਬ ਸਿੰਘ ਜੀਆਂ ਨੂੰ

ਬੇਨਤੀ ਕੀਤੀ ਕਿ ਮਹਾਰਾਜ ਜੀ, ਤੁਸੀਂ ਜਿਥੋਂ ਵੀ ਮੇਥੋਂ ਸੁਣਨਾ ਹੈ ਸੁਣ ਲਵੋ। ਇਹ ਸੁਣਕੇ ਸੰਤ ਅਜਾਇਬ ਸਿੰਘ ਜੀ ਚੁੱਪ ਹੋ ਗਏ। ਸੰਤ ਮਹਾਰਾਜ ਜੀ ਵਚਨ ਕਰਦੇ ਸਨ ਕਿ ਉਸ ਦਿਨ ਤੋਂ ਬਾਅਦ ਸੰਤ ਅਜਾਇਬ ਸਿੰਘ ਜੀਆਂ ਨੇ ਸਾਨੂੰ ਕਦੇ ਵੀ ਨਹੀਂ ਟੋਕਿਆ ਸਗੋਂ ਕਹਿਆ ਕਰਦੇ ਕਿ ਬਲਵੰਤ ਸਿੰਘ ਤਾਂ ਪੜ੍ਹਿਆ ਪੜ੍ਹਾਇਆ ਹੀ ਹੋਇਆ ਹੈ।

ਸਮਾਂ ਲੰਘਦਾ ਗਿਆ। ਮੇਰੇ ਗੁਰਦੇਵ ਸੰਤ ਮਹਾਰਾਜ ਜੀਆਂ ਦਾ ਤੁਪ ਤੇਜ ਹੋਰ ਵਧਦਾ ਗਿਆ। 1955-1956 ਵਿਚ ਪੰਥ ਹੀਰਾ ਰਤਨ ਸੰਤ ਵਿਸਾਖਾ ਸਿੰਘ ਜੀਆਂ ਪਾਸ ਕਿਸ਼ਨਪੁਰੇ ਆ ਗਏ। ਇਥੇ ਆਕੇ ਸੰਤ ਵਿਸਾਖਾ ਸਿੰਘ ਜੀਆਂ ਦੇ ਪਾਠੀਆਂ ਦੇ ਜਥੇ ਦੀ ਜਥੇਦਾਰੀ ਕੀਤੀ। ਸੰਤ ਮਹਾਰਾਜ ਜੀਆਂ ਨੇ ਇਕ ਦਿਨ ਵਚਨ ਸੁਣਾਇਆ ਕਿ ਦਮਦਮੀ ਟਕਸਾਲ ਤੋਂ ਪੜ੍ਹਨ ਸਮੇਂ ਅਤੇ ਉਸ ਤੋਂ ਬਾਅਦ ਅਸੀਂ ਐਨੇ ਕੱਟੜ ਸੀ ਕਿ ਸਾਡਾ ਚੈਲਿੰਜ ਕੀਤਾ ਹੋਇਆ ਸੀ ਕਿ ਜਿਹੜਾ ਆਪਣੇ ਆਪ ਨੂੰ ਕੱਟੜ ਅਖਵਾਉਂਦਾ ਹੈ ਉਹ ਸਾਡੇ ਨਾਲ ਬੈਠੇ। ਕਹਿੰਦੇ ਅਖੰਡ ਪਾਠ ਦੀ ਰੌਲ ਸਮੇਂ ਚੌਂਕੜਾ ਨਹੀਂ ਖੋਲ੍ਹਣਾ, ਸਰੀਰ ਦਾ ਕੋਈ ਵੀ ਅੰਗ ਨਹੀਂ ਹਿਲਾਣਾ, ਪਾਠ ਕਰਨ ਸਮੇਂ ਸਿਰਫ਼ ਨੇਤਰਾਂ ਦੀ ਕਾਲੀ ਡੋਲੀ ਹੀ ਘੁੰਮਦੀ ਹੁੰਦੀ ਸੀ। ਇਕ ਵਾਰ ਦਾਸ ਨੂੰ ਵੀ ਇਹ ਵਚਨ ਕੀਤਾ ਸੀ ਕਿ ਗੁਰੂ ਗ੍ਰੰਥ ਸਾਹਿਬ ਜੀਆਂ ਦੀ ਹਜ਼ੂਰੀ ਵਿਚ ਬੈਠਿਆਂ ਦਾ ਸਰੀਰ ਦਾ ਕੋਈ ਅੰਗ ਨਹੀਂ ਹਿਲਣਾ ਚਾਹੀਦਾ, ਦੇਖਣ ਵਾਲੇ ਲੋਕ ਇਕ ਆਖਣ ਕਿ ਬੰਦਾ ਹਜ਼ੂਰੀ ਵਿਚ ਬੈਠਾ ਹੈ ਜਾਂ ਪੱਥਰ। ਫੇਰ ਚੌਂਕੜਾ ਨਹੀਂ ਖੋਲ੍ਹਣਾ, ਪਾਠ ਮੂੰਹ ਵਿਚ ਨਹੀਂ ਕਰਨਾ ਸਗੋਂ ਉੱਚੀ ਬੋਲਕੇ ਕਰਨਾ। ਮੈਨੂੰ ਕਹਿਣ ਲੱਗੇ ਕਿ ਐਨਾ ਕੁੱਝ ਕਰਦੇ ਹੋਏ ਜੇ ਮਰ ਵੀ ਜਾਵੋਂਗੇ, ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਹੀ ਮਰੋਗੇ ਸਿੱਧੇ ਬੈਕੁੰਠਾਂ ਨੂੰ ਜਾਉਗੇ। ਹੋਰ ਵਚਨ ਕੀਤਾ ਕਿ ਸੱਚੀ ਸੁੱਚੀ ਭਾਵਨਾ ਨਾਲ ਗੁਰੂ ਗ੍ਰੰਥ ਸਾਹਿਬ ਦੀ ਸੇਵਾ ਕਰੋ। ਜਿੰਨੀ ਵੱਧ ਤੁਸੀਂ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ ਕਰੋਗੇ ਉਸ ਤੋਂ ਕਿਤੇ ਕਈ ਗੁਣਾਂ ਵੱਧ ਦੁਨੀਆਂ ਦੇ ਲੋਕ ਤੁਹਾਡੀ ਸੇਵਾ ਕਰਨਗੇ।

ਸੰਤ ਸਿਪਾਹੀ ਪੰਥ ਹੀਰਾ ਰਤਨ ਸੰਤ ਵਿਸਾਖਾ ਸਿੰਘ ਜੀਆਂ ਪਾਸ ਕਿਸ਼ਨਪੁਰੇ ਰਹਿੰਦੇ ਸਮੇਂ ਮਾਲਵਾ ਇਤਿਹਾਸ ਦੀ ਦੂਜੀ ਅਤੇ ਤੀਜੀ ਸੈਂਚੀ 1955-56 ਵਿਚ ਸੰਤ ਵਿਸਾਖਾ ਸਿੰਘ ਜੀਆਂ ਨੇ ਲਿਖਵਾਈ ਜਿਸਦੇ ਲਿਖਣ ਵਾਲੇ ਲਿਖਾਰੀ ਸੰਤ ਮਹਾਰਾਜ ਜੀ ਸਨ। ਸੰਤ ਮਹਾਰਾਜ ਜੀ ਇਕ

ਦਿਨ ਵਚਨ ਕਰ ਰਹੇ ਸਨ ਕਿ ਸੰਤ ਵਿਸਾਖਾ ਸਿੰਘ ਜੀਆਂ ਨੇ ਸਾਡੇ ਕੋਲੋਂ ਦੂਜੀ ਅਤੇ ਤੀਜੀ ਸੈਂਚੀ ਲਿਖਵਾ ਕੇ ਵਚਨ ਕੀਤਾ ਕਿ ਚੌਥੀ ਸੈਂਚੀ ਹੁਣ ਤੁਸੀਂ ਲਿਖਿਓ। ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਦਾ ਵੇਰਵਾ ਅੱਗੇ ਆਵੇਗਾ।

ਸੰਤ ਸਿਪਾਹੀ ਪੰਥ ਹੀਰਾ ਰਤਨ ਸੰਤ ਵਿਸਾਖਾ ਸਿੰਘ ਜੀਆਂ ਕੋਲ ਕਿਸ਼ਨਪੁਰੇ ਰਹਿੰਦੇ ਸਮੇਂ ਮਾਲਵਾ ਇਤਿਹਾਸ ਦੇ ਲਿਖਾਰੀ ਹੋਣ ਦੇ ਨਾਲ-ਨਾਲ ਸੰਤ ਵਿਸਾਖਾ ਸਿੰਘ ਜੀਆਂ ਨਾਲ ਬਹੁਤ ਸਾਰੇ ਸਕੂਲ ਬਣਵਾਏ ਅਤੇ ਗੁਰਦੁਆਰਿਆਂ ਦੀਆਂ ਸੇਵਾਵਾਂ ਕੀਤੀਆਂ। ਮੁੱਲਾਂਪੁਰ ਜਿਲ੍ਹਾਂ ਲੁਧਿਆਣਾ ਵਿਖੇ ਮੀਰ ਮੰਨੂੰ ਨਾਲ ਸੰਬੰਧਤ ਇਕ ਅਸਥਾਨ ਗੁਰਦੁਆਰਾ ਮੁਸ਼ਕੀਆਣਾ ਸਾਹਿਬ ਹੈ ਜਿਸਦੀ ਸੇਵਾ ਸ਼ੁਰੂ ਕਰਨ ਸਮੇਂ ਸੰਤ ਵਿਸਾਖਾ ਸਿੰਘ ਜੀਆਂ ਨੇ ਸੰਤ ਮਹਾਰਾਜ ਜੀਆਂ ਤੋਂ ਅਰਦਾਸ ਕਰਵਾਈ ਸੀ।

ਸੰਤ ਵਿਸਾਖਾ ਸਿੰਘ ਜੀਆਂ ਨੇ ਖ਼ੁਸ਼ ਹੋਕੇ ਸੰਤ ਮਹਾਰਾਜ ਜੀਆਂ ਨੂੰ ਇਕ ਖੰਡਾ ਬਖ਼ਸ਼ਿਆ ਸੀ ਅਤੇ ਹੋਰ ਵੀ ਬੇਅੰਤ ਜੁਗਤੀਆਂ ਅਤੇ ਅਭਿਆਸ ਦੱਸਕੇ ਤਪੱਸਿਆ ਕਰਵਾਈ। ਸੰਤ ਵਿਸਾਖਾ ਸਿੰਘ ਜੀਆਂ ਕੋਲ ਰਹਿੰਦੇ ਹੋਏ ਉਨ੍ਹਾਂ ਦੇ ਸੇਵਕ ਜਿਨ੍ਹਾਂ ਨਾਲ ਸੰਤ ਮਹਾਰਾਜ ਜੀ ਵਿਚਰੇ ਅਤੇ ਸੇਵਾ ਕੀਤੀ ਉਹ ਹਨ:-

1. ਸੰਤ ਮਾਨ ਸਿੰਘ ਜੀ ਗੱਦੀ ਨਸ਼ੀਨ ਕੋਕਰੀ ਪਿੰਡ ਦੇ ਸਨ
2. ਸੰਤ ਮੱਸਾ ਸਿੰਘ ਜੀ ਇੰਦਗੜ੍ਹ
3. ਸੰਤ ਲੱਖਾ ਸਿੰਘ ਜੀ ਕਿਸ਼ਨਪੁਰਾ
4. ਬਾਬਾ ਲਾਲ ਸਿੰਘ ਜੀ ਗੁੰਥੀ

ਇਸ ਤਰ੍ਹਾਂ ਬੇਅੰਤ ਮਹਾਂਪੁਰਸ਼ਾਂ ਦੀ ਸੰਗਤ ਕਰਦੇ ਅਤੇ ਉਨ੍ਹਾਂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਦੇ ਸੰਤ ਮਹਾਰਾਜ ਜੀ ਨੇ ਕੁਝ ਸਮਾਂ ਹਿੰਮਤਪੁਰੇ ਵੀ ਤਪੱਸਿਆ ਕੀਤੀ। ਏਥੇ ਸੰਤ ਮਹਾਰਾਜ ਜੀਆਂ ਨੂੰ ਅਭਿਆਸ ਕਰਦੇ ਸਮੇਂ ਸੰਤ ਅਮਰ ਸਿੰਘ ਸਾਂਭਿਆ ਕਰਦੇ ਸੀ। ਸੰਤ ਅਮਰ ਸਿੰਘ ਜੀਆਂ ਦਾ ਪਿੰਡ ਗਹਿਲਾਂ ਸੀ। ਜਿਹੜਾ ਖੰਡਾ ਸੰਤ ਮਹਾਰਾਜ ਜੀਆਂ ਨੂੰ ਸੰਤ ਵਿਸਾਖਾ ਸਿੰਘ ਜੀਆਂ ਨੇ ਬਖ਼ਸ਼ਿਆ ਸੀ, ਉਹ ਖੰਡਾ ਸੰਤ ਅਮਰ ਸਿੰਘ ਜੀਆਂ ਕੋਲ ਹਿੰਮਤਪੁਰੇ ਆਪਣੀ ਅਮਾਨਤ ਕਰਕੇ ਰੱਖ ਆਏ ਸੀ। ਹਠੂਰ ਮਲ੍ਹੋ ਸ਼ਹੀਦ ਦੇ ਅਸਥਾਨ ਤੇ ਜਿਥੇ ਪਹਿਲਾਂ

ਸੰਤ ਮਹਾਰਾਜ ਜੀਆਂ ਨੇ ਤਪ ਕੀਤਾ ਉਸ ਅਸਥਾਨ ਤੇ ਅੱਜ ਕੱਲ੍ਹ ਸੰਤ ਅਮਰ ਸਿੰਘ ਜੀਆਂ ਦੇ ਪੋਤਰੇ ਮਹੰਤ ਕੁਲਦੀਪ ਸਿੰਘ ਹਨ। ਇਕ ਸੰਤ ਭਾਗ ਸਿੰਘ ਭਦੌੜ ਹੋਏ ਹਨ। ਬਹੁਤ ਹੀ ਉੱਚੀ ਕਮਾਈ ਵਾਲੇ ਸਾਧੂ ਸਨ। ਮੇਰੇ ਗੁਰਦੇਵ ਸੰਤ ਮਹਾਰਾਜ ਜੀਆਂ ਨੇ ਉਨ੍ਹਾਂ ਕੋਲ ਜਾ ਕੇ ਵੀ ਅਭਿਆਸ ਕੀਤਾ ਅਤੇ ਉਨ੍ਹਾਂ ਦੀਆਂ ਵੀ ਖੁਸ਼ੀਆਂ ਪ੍ਰਾਪਤ ਕੀਤੀਆਂ।

ਬਾਬਾ ਬੀਰਮ ਦਾਸ ਜੀ ਮਹਾਰਾਜ ਬਧੇਛੀ ਵਾਲਿਆ ਤੋਂ ਬਖਸ਼ਿਸ਼ਾਂ ਪ੍ਰਾਪਤ ਸੰਤ ਮੱਘਰ ਸਿੰਘ ਜੀ ਪਿੰਡ ਰਾਮ ਗੜ੍ਹ ਛੰਨਾ (ਨੇੜੇ ਜਗਰਾਉਂ) ਵਾਲਿਆਂ ਦੇ ਜਥੇ ਵਿਚ ਰਹਿਕੇ ਵੀ ਸੰਤ ਮਹਾਰਾਜ ਜੀਆਂ ਬੇਅੰਤ ਸੇਵਾ ਸਿਮਰਨ ਕਰਕੇ ਮਹਾਪੁਰਸ਼ਾਂ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆ। ਇਸਦਾ ਵੇਰਵਾ ਮੇਰੇ ਗੁਰਦੇਵ ਸੰਤ ਮਹਾਰਾਜ ਜੀਆਂ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਵਿਚ ਦਿੱਤਾ ਹੈ। ਇਸ ਤੋਂ ਇਲਾਵਾ ਬਚਪਨ ਤੋਂ ਲੈ ਕੇ ਜਿਨ੍ਹਾਂ ਜਿਨ੍ਹਾਂ ਸੰਤ ਪੁਰਸ਼ਾਂ, ਤੱਤ ਵੇਤੇ ਬ੍ਰਹਮਗਿਆਨੀਆਂ ਦੀ ਸੰਗਤ ਹੋਈ, ਜਿਨ੍ਹਾਂ ਤੋਂ ਪ੍ਰੇਰਨਾ ਮਿਲੀ ਅਤੇ ਬਖਸ਼ਿਸ਼ਾਂ ਖੁਸ਼ੀਆਂ ਪ੍ਰਾਪਤ ਹੋਈਆਂ, ਇਹ ਸਾਰਾ ਵੇਰਵਾ ਸੰਤ ਮਹਾਰਾਜ ਜੀਆਂ ਨੇ ਖੁਦ ਆਪਣੀ ਕਲਮ ਨਾਲ ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਵਿਚ ਪੰਨਾ 521 ਤੋਂ ਪੰਨਾ 524 ਤੱਕ ਟੂਕ ਮਾਤਰ ਦਿੱਤਾ ਹੈ।

ਜਦੋਂ ਸੰਤ ਮਹਾਰਾਜ ਜੀ ਕਿਸ਼ਨਪੁਰੇ ਵਿਚਰ ਰਹੇ ਸਨ ਤਾਂ ਉਸ ਸਮੇਂ ਚਾਰ ਸਾਧੂਆਂ ਦੀ ਚੌਂਕੜੀ ਸੀ ਜੋ ਇਕੱਠੇ ਨਾਮ ਅਭਿਆਸ ਕਰਦੇ ਸਨ। ਇਨ੍ਹਾਂ ਵਿਚ ਸੰਤ ਕਰਤਾਰ ਸਿੰਘ ਜੀ ਜੋ ਲੋਪੋ ਰਹਿੰਦੇ ਸੀ ਪਰ ਇਨ੍ਹਾਂ ਦਾ ਪਿੰਡ ਖੱਡੋਂ ਸੀ, ਦੂਜੇ ਸੰਤ ਭਰਪੂਰ ਸਿੰਘ ਜੀ ਤੀਰਾਂ ਵਾਲੇ ਇਨ੍ਹਾਂ ਦਾ ਪਿੰਡ ਖੇੜੀ ਚਹਿਲਾਂ ਸੀ। ਤੀਜੇ ਸੰਤ ਅਮਰ ਸਿੰਘ ਹਿੰਮਤਪੁਰਾ ਅਤੇ ਚੌਥੇ ਸੰਤ ਮਹਾਰਾਜ ਆਪ ਸਨ। ਸੰਤ ਮਹਾਰਾਜ ਵਚਨ ਕਰਿਆ ਕਰਦੇ ਸਨ ਕਿ ਸਾਡੇ ਚਾਰਾਂ ਨਾਲ ਪੰਜਵੇਂ ਸੰਤ ਦਰਬਾਰਾ ਦਾਸ ਲੋਪੋਂ ਵਾਲੇ ਵੀ ਰਲ ਜਾਂਦੇ ਸਨ। ਵਚਨ ਕਰਦੇ ਕਹਿੰਦੇ ਕਿ ਹੋਰ ਅਭਿਆਸ ਤੋਂ ਵਾਧੂ ਅਸੀਂ ਕਪਾਲ ਆਸਣ ਕਰਕੇ 101 ਜਪੁਜੀ ਸਾਹਿਬ ਦੇ ਪਾਠ ਕਰਕੇ ਕਪਾਲ ਆਸਣ ਤੋਂ ਉਤਰਦੇ ਸੀ। ਦਿਨੇ ਰੋਹੀਆਂ ਵਿਚ ਰਹਿਣਾ। ਸੰਤ ਮਹਾਰਾਜ ਕਹਿੰਦੇ ਕਿ ਪਸ਼ੂ ਚਾਰਨ ਵਾਲੇ ਸਾਨੂੰ ਚਾਹ ਵਗੈਰਾ ਛਕਾ ਦਿੰਦੇ। ਅਸੀਂ ਜਲ ਪਾਣੀ ਛਕਕੇ ਆਪਣੇ ਅਭਿਆਸ ਵਿੱਚ ਮਸਤ ਰਹਿੰਦੇ ਸੀ।

ਇਸ ਤਰ੍ਹਾਂ ਵਿਚਰਦੇ ਹੋਏ ਸੰਤ ਗਿਆਨੀ ਸੰਪੂਰਨ ਸਿੰਘ ਜੀ ਨੇੜੇ ਰਾਜੇਆਣਾ ਕਲਾਂ ਪਾਸ ਗੁਰੂ ਸਰ ਚਕਰ ਆ ਗਏ। ਗਿਆਨੀ ਸੰਪੂਰਨ ਸਿੰਘ ਜੀਆਂ ਦੀ ਭੂਆ ਦੀ ਸ਼ਾਦੀ ਸੰਤ ਗਿਆਨੀ ਗੁਰਬਚਨ ਸਿੰਘ ਜੀ

ਭਿੰਡਰਾਂ ਵਾਲਿਆਂ ਨਾਲ ਹੋਈ ਸੀ। ਗਿਆਨੀ ਸੰਪੂਰਨ ਸਿੰਘ ਜੀ ਪੰਥ ਦੇ ਮਹਾਨ ਵਿਦਵਾਨ ਸਨ। ਜਿਨ੍ਹਾਂ ਦੇ ਦਾਸ ਨੇ ਵੀ ਦਰਸ਼ਨ ਕੀਤੇ ਹਨ। ਗਿਆਨੀ ਜੀਆਂ ਕੋਲ ਗੁਰੂ ਸਰ ਚਕਰ ਰਹਿੰਦੇ ਹੋਏ ਸੰਤ ਮਹਾਰਾਜ ਜੀਆਂ ਨੇ ਸ੍ਰੀ ਨਾਨਕ ਪ੍ਰਕਾਸ਼, ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ, ਪੰਥ ਪ੍ਰਕਾਸ਼(ਗਿਆਨੀ ਗਿਆਨ ਸਿੰਘ ਅਤੇ ਗਿਆਨੀ ਰਤਨ ਸਿੰਘ ਭੰਗੂ)ਆਦਿਕ ਬਹੁਤ ਇਤਿਹਾਸ ਵੀਚਾਰਿਆ ਅਤੇ ਗਿਆਨੀ ਜੀਆਂ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੀਆਂ ਕਈ ਕਥਾ ਕਰਵਾਂਈਆਂ। ਏਥੇ ਨਾਲ ਹੀ ਅਭਿਆਸ ਕਰਿਆ ਕਰਦੇ। ਅਭਿਆਸ ਕਰਦਿਆਂ ਦੀ ਸੰਭਾਲਣਾ ਗਿਆਨੀ ਸੰਪੂਰਨ ਸਿੰਘ ਜੀ ਖੁਦ ਆਪ ਕਰਿਆ ਕਰਦੇ ਸਨ।

ਦਮਦਮੀ ਟਕਸਾਲ ਵਿਚ ਗੁਰਮਤਿ ਵਿਦਿਆ ਪੜ੍ਹਦੇ ਸਮੇਂ

ਏਥੇ ਇਹ ਜ਼ਿਕਰ ਕਰਨਾ ਵੀ ਜ਼ਰੂਰੀ ਬਣਦਾ ਹੈ ਕਿ ਗੁਰੂ ਸਰ ਚਕਰ ਦੀ ਵਸਨੀਕ ਇਕ ਮਾਤਾ ਜਿਸਦਾ ਨਾਮ ਵੀ ਹਰਨਾਮ ਕੌਰ ਸੀ ਉਹਨੇ ਵੀ ਸੰਤ ਮਹਾਰਾਜ ਜੀਆਂ ਦੀ ਬਹੁਤ ਸੇਵਾ ਕੀਤੀ। ਉਸ ਮਾਤਾ ਦਾ ਲੜਕਾ ਭਾਈ ਬਚਿੱਤਰ ਸਿੰਘ ਬਾਅਦ ਵਿੱਚ ਰੋੜੇਵਾਲ ਸਾਹਿਬ ਸੰਤ ਮਹਾਰਾਜ ਜੀਆਂ ਪਾਸ ਆਉਂਦਾ ਰਿਹਾ ਅਤੇ ਉਸਦਾ ਦਾਸ ਨਾਲ ਵੀ ਮਿਲਾਪ ਹੋਇਆ। ਸੰਤ ਮਹਾਰਾਜ ਕਦੇ ਕਦੇ ਦੱਸਿਆ ਕਰਦੇ ਸਨ ਕਿ ਚਕਰ ਪਿੰਡ ਰਹਿੰਦੇ ਹੋਏ ਅਸੀਂ ਮਾਇਆ ਨੂੰ ਹੱਥ ਨਹੀਂ ਸੀ ਲਾਉਂਦੇ। ਜਦੋਂ ਕਿਸੇ ਪਾਸੇ ਬਾਹਰ ਜਾਣਾ ਹੁੰਦਾ ਤਾਂ ਉਹ ਮਾਤਾ ਹਰਨਾਮ ਕੌਰ ਸਾਡੇ ਗੀਝੇ ਵਿਚ ਪੈਸੇ ਪਾ ਦਿਆ ਕਰਦੀ ਸੀ ਅਤੇ ਕਹਿੰਦੀ ਹੁੰਦੀ ਕਿ ਤੁਹਾਡੇ ਕੰਮ ਆਉਣਗੇ ਰਸਤੇ ਵਿੱਚ। ਕਈ ਵਾਰ ਚਕਰ ਤੋਂ ਲੁਧਿਆਣੇ ਜਾਂ ਜਗਰਾਵਾਂ ਨਵੇਂ ਸਾਜ਼ ਹਰਮੋਨੀਅਮ ਵਗੈਰਾ ਲੈਣ ਜਾਣਾ ਜਾਂ ਪੁਰਾਣੇ ਸਾਜਾਂ ਦੀ ਮੁਰੰਮਤ ਵਾਸਤੇ ਜਾਣਾ ਤਾਂ ਵੀ ਸੇਵਾਦਾਰ ਨਾਲ ਲੈ ਕੇ ਜਾਣੇ। ਆਪ ਕਦੇ ਵੀ ਮਾਇਆ ਨਹੀਂ ਸਨ ਫੜਦੇ। ਜਾਂਦੇ ਜਾਂਦੇ ਨਾਨਕਸਰ ਜ਼ਰੂਰ ਨਮਸ਼ਕਾਰ ਕਰਕੇ ਜਾਣਾ। ਜ਼ਿਕਰਯੋਗ ਹੈ ਰਾਗਾਂ ਦਾ ਕੀਰਤਨ ਵੀ ਸੰਤ ਮਹਾਰਾਜ ਜੀਆਂ ਨੇ ਨਾਨਕ ਸਰ ਤੋਂ ਹੀ ਸਿੱਖਿਆ ਸੀ। ਭਾਵੇਂ ਕਮਾਈਆਂ ਤਾਂ ਪਹਿਲੇ ਜਨਮਾਂ ਦੀਆਂ ਹੀ ਸਨ ਪ੍ਰੰਤੂ ਫੇਰ ਸੰਤ ਮਹਾਰਾਜ ਜੀਆਂ ਨੇ ਮਰਿਜਾਦਾ ਧਾਰਨ ਕੀਤੀ। ਸੰਤ ਮਹਾਰਾਜ ਜੀ ਮਾਤਾ ਹਰਨਾਮ ਕੌਰ ਚਕਰ ਵਾਲਿਆਂ ਦਾ ਜ਼ਿਕਰ ਕਰਦੇ ਕਿਹਾ ਕਰਦੇ ਸਨ ਕਿ ਇਕ ਮਾਤਾ ਹਰਨਾਮ ਕੌਰ ਨੂੰ ਪਿੰਡ ਛੱਡਕੇ ਗਏ ਸੀ ਦੂਜੀ ਉਹੀ ਮਾਤਾ ਹਰਨਾਮ ਕੌਰ ਸਾਨੂੰ ਚਕਰ ਮਿਲ ਗਈ ਸੀ ਜਿਸਨੇ ਬਹੁਤ ਹੀ ਪ੍ਰੇਮ ਭਾਵਨਾ ਨਾਲ ਸੇਵਾ ਕੀਤੀ।

ਇਕ ਗੱਲ ਮੈਂ ਪਹਿਲਾਂ ਲਿਖ ਚੁਕਿਆ ਹਾਂ ਕਿ ਸੰਤ ਮਹਾਰਾਜ ਜੀਆਂ ਦੀ ਸੰਪੂਰਨ ਜੀਵਨ ਗਾਥਾ ਲਿਖਣੀ ਖਾਲਾ ਜੀ ਵਾੜਾ ਨਹੀਂ। ਉਨ੍ਹਾਂ ਦੀ ਜੀਵਨ ਲੀਲਾ ਤਾਂ ਉਹੀ ਜਾਣਦੇ ਸਨ। ਅਸੀਂ ਅਲਪੱਗ ਜੀਵ ਕੀ ਸਮਝ ਸਕਦੇ ਹਾਂ ਕਿ ਉਹ ਕਿੱਥੇ ਵਿਚਰਦੇ ਸੀ। 1953 ਤੋਂ ਲੈ ਕੇ 1957 ਤੱਕ ਦੇ ਸਮੇਂ ਦਾ ਵੇਰਵਾ ਸਿਰਫ਼ ਕੁਝ ਕੁ ਹੀ ਦਿੱਤਾ ਜਾ ਸਕਿਆ ਹੈ ਅਤੇ ਦੇ ਰਿਹਾ ਹਾਂ ਪ੍ਰੰਤੂ ਸੰਪੂਰਨ ਵੇਰਵਾ ਮੇਰੇ ਵਰਗਿਆਂ ਦੇ ਵੱਸ ਦੀ ਗੱਲ ਨਹੀਂ।

ਗੁਰਬਾਣੀ ਦਾ ਫੁਆਨ ਹੈ ਕਿ- ਗੁਰਬਾਣੀ:- ਸਾਧ ਕੀ ਮਹਿਮਾ ਬਰਨੈ ਕਉਨੁ ਪ੍ਰਾਨੀ ॥

ਅਥਵਾ:- ਬ੍ਰਹਮਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ।

## ਗੁਰੂ ਸਰ ਚਕਰ ਤੋਂ ਰੋੜੇਵਾਲ ਸਾਹਿਬ ਆਉਣ ਦਾ ਵੇਰਵਾ

ਇਧਰ ਤਾਂ ਸੰਤ ਮਹਾਰਾਜ ਜੀ ਗੁਰੂ ਸਰ ਚਕਰ ਆਨੰਦ ਵਰਤਾ ਰਹੇ ਹਨ ਪ੍ਰੰਤੂ ਪਿੱਛੇ ਪਿੰਡ ਸਿਹੌੜੇ ਕਿਸੇ ਨੂੰ ਕੋਈ ਪਤਾ ਨਹੀਂ ਕਿ ਬਲਵੰਤ ਸਿੰਘ ਕਿੱਧਰ ਗਿਆ। ਘਰ ਦਿਆਂ ਨੇ ਬਥੇਰਾ ਭਾਲਿਆ ਪਰ ਕਿਤੋਂ ਨਹੀਂ ਲੱਭਿਆ। ਜਿਸ ਤਰ੍ਹਾਂ ਪੋਠੋਹਾਰ ਤਪ ਕਰਦੇ ਸਮੇਂ ਪਰਮ ਪੂਜਨੀਕ ਸੰਤ ਅਤਰ ਸਿੰਘ ਜੀ ਮਹਾਰਾਜ ਮਸਤੂਆਣਾ ਸਾਹਿਬ ਵਾਲਿਆਂ ਨੂੰ ਇਕ ਪ੍ਰੇਮੀ ਨੇ ਬਹੁਤ ਹੀ ਲੱਭਿਆ ਜੰਗਲ ਭਾਲ ਸੁੱਟੇ ਪਰ ਸੰਤ ਮਹਾਰਾਜ ਨਾ ਲੱਭੇ। ਦੂਜੇ ਦਿਨ ਜਦੋਂ ਉਹੀ ਪ੍ਰੇਮੀ ਸੰਤਾਂ ਨੂੰ ਮਿਲਿਆ ਆਖਣ ਲੱਗਿਆ ਕਿ ਮਹਾਰਾਜ ਕੱਲ੍ਹ ਮੈਂ ਤੁਹਾਨੂੰ ਬਹੁਤ ਭਾਲਿਆ ਪਰ ਤੁਸੀਂ ਨਹੀਂ ਲੱਭੇ। ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਜੀਆਂ ਨੇ ਜਵਾਬ ਵਿਚ ਵਚਨ ਕੀਤਾ ਕਿ ਭਾਈ ਤੁਸੀਂ ਸਾਨੂੰ ਲੱਭਣ ਵਾਲੇ ਹੀ ਨਹੀਂ ਬਣੇ, ਬਣਕੇ ਲੱਭਿਓ ਫੇਰ ਲੱਭ ਜਾਵਾਂਗੇ, ਨਹੀਂ ਤੁਸੀਂ ਆਖਦੇ ਕਿ ਸਾਡੀ ਬੇਵਾਹ ਹੈ ਅਸੀਂ ਤੁਹਾਨੂੰ ਨਹੀਂ ਲੱਭ ਸਕਦੇ ਤੁਸੀਂ ਆਪ ਹੀ ਸਾਨੂੰ ਮਿਲ ਜਾਵੋ, ਫੇਰ ਪਤਾ ਨਹੀਂ ਗੱਲ ਬਣ ਹੀ ਜਾਂਦੀ। ਉਸੇ ਤਰ੍ਹਾਂ ਅੱਜ ਸਿਹੌੜੇ ਤੋਂ ਸਾਰੀਆਂ ਰਿਸ਼ਤੇਦਾਰੀਆਂ ਦੇਖ ਲਈਆਂ ਪਰ ਬਲਵੰਤ ਸਿੰਘ ਨਹੀਂ ਲੱਭੇ।

ਜਿਸ ਸਮੇਂ ਸੰਤ ਮਹਾਰਾਜ ਜੀ ਚੱਕਰਵਰਤੀ ਹੁੰਦੇ ਹੋਏ ਗੁਰੂ ਸਰ ਚਕਰ ਪਹੁੰਚੇ ਸਨ ਉਥੇ ਅਸਥਾਨ ਤੇ ਇਕ ਡਾਲੀ ਲਿਆਉਣ ਵਾਲਾ ਸਿੰਘ ਸੀ ਜਿਸ ਦੀ ਥੋੜ੍ਹੀ ਬਹੁਤ ਜਾਣ ਪਛਾਣ ਸੰਤ ਮਹਾਰਾਜ ਜੀਆਂ ਦੇ ਪਿਤਾ ਜੀ ਬਾਬਾ ਸਾਧੂ ਸਿੰਘ ਨਾਲ ਸੀ। ਜਦੋਂ ਸੰਤ ਮਹਾਰਾਜ ਜੀ ਗੁਰੂ ਸਰ ਚਕਰ ਅਸਥਾਨ ਤੇ ਪਹੁੰਚੇ ਤਾਂ ਉਸ ਸਿੰਘ ਨੇ ਸੰਤ ਮਹਾਰਾਜ ਜੀਆ ਤੋਂ ਇਨ੍ਹਾਂ ਦਾ ਨਾਮ ਅਤੇ ਪਿੰਡ ਪੁੱਛਿਆ ਤਾਂ ਸੰਤ ਮਹਾਰਾਜ ਜੀਆ ਨੇ ਅਪਣਾ ਨਾਮ ਅਤੇ ਪਿੰਡ ਦੱਸ ਦਿੱਤਾ। ਪਿੰਡ ਸਿਹੌੜਾ ਦੱਸਣ ਤੋਂ ਉਸ ਸਿੰਘ ਨੇ ਕਿਹਾ ਕਿ ਤੇਰਾ ਮੜ੍ਹੰਗਾ ਪੈਂਦਾ ਹੈ ਉਨ੍ਹਾਂ ਤੇ,ਤੂੰ ਕਿਤੇ ਸਾਧੂ ਸਿੰਘ ਦਾ ਮੁੰਡਾ ਤਾਂ ਨਹੀਂ?ਸੰਤ ਮਹਾਰਾਜ ਜੀਆਂ ਨੇ ਕਿਹਾ ਕਿ ਮੇਰੇ ਪਿਤਾ ਜੀ ਸਾਧੂ ਸਿੰਘ ਹੀ ਹਨ। ਉਸ ਸਮੇਂ ਉਹ ਡਾਲੀ ਵਾਲਾ ਹਰ ਰੋਜ਼ ਅਫ਼ੀਮ ਖਾਂਦਾ ਸੀ। ਉਸਨੂੰ ਹਰ ਰੋਜ਼ ਦਾ ਖਰਚਾ ਸੀ। ਸੰਤ ਮਹਾਰਾਜ ਜੀਆਂ ਨੇ ਉਹਨੂੰ ਕਿਹਾ ਕਿ ਮੇਰੇ ਪਿੰਡ ਬਾਰੇ ਤੂੰ ਕਿਸੇ ਕੋਲ ਵੀ ਗੱਲ ਨਹੀਂ ਕਰਨੀ। ਕਿਸੇ ਨੂੰ ਨਾ ਦੱਸੀਂ ਕਿ ਮੈਂ ਏਸ ਅਸਥਾਨ ਤੇ ਹਾਂ ਇਹਦੇ ਬਦਲੇ ਅਸੀਂ ਤੇਰਾ ਸਾਰਾ ਖਰਚਾ ਦਿਆ ਕਰਾਂਗੇ। ਉਹ ਮੰਨ ਗਿਆ ਕਿਉਂਕਿ ਉਹਦੀ ਅਫ਼ੀਮ ਦਾ ਨਿੱਤ ਦਾ ਖਰਚ ਮਿਲਣ ਲੱਗ ਗਿਆ। ਸਮਾਂ ਬੀਤਦਾ ਗਿਆ। ਸੰਤ ਮਹਾਰਾਜ ਜੀ ਆਪਣੇ ਅਭਿਆਸ ਵਿਚ ਮਗਨ ਰਹਿੰਦੇ। ਇਕ ਦਿਨ ਸਮੇਂ ਨੇ ਐਸਾ ਪਲਟਾ ਖਾਧਾ ਕਿ ਉਸ ਸਿੰਘ ਨੇ ਉਸ

ਅਸਥਾਨ ਤੋਂ ਥੋੜ੍ਹੀ ਬਹੁਤ ਕੋਈ ਵਸਤੂ ਚੋਰੀ ਕਰ ਲਈ ਜਿਸ ਕਾਰਨ ਸੰਗਤ ਨੇ ਅਤੇ ਕਮੇਟੀ ਨੇ ਉਸਨੂੰ ਉਥੋਂ ਕੱਢ ਦਿੱਤਾ। ਉਹ ਸਿੰਘ ਉਥੋਂ ਰਾੜਾ ਸਾਹਿਬ ਆ ਗਿਆ। ਕੁੱਝ ਦਿਨ ਉਹਨੂੰ ਰਾੜਾ ਸਾਹਿਬ ਆਏ ਨੂੰ ਹੋਏ। ਉਥੇ ਸੇਵਾ ਕਰਦੇ ਨੂੰ ਇਕ ਸਿਉੜੇ ਪਿੰਡ ਦਾ ਸਿੰਘ ਤੇਜਾ ਸਿੰਘ ਮਿਲ ਗਿਆ। ਉਹ ਵੀ ਰਾੜਾ ਸਾਹਿਬ ਹੀ ਸੇਵਾ ਕਰਦਾ ਹੁੰਦਾ ਸੀ। ਇਕ ਦਿਨ ਉਹਦੇ ਨਾਲ ਉਸ ਸਿੰਘ ਨੇ ਗੱਲਾਂ ਕਰਦੇ ਕਰਦੇ ਨੇ ਦੱਸ ਦਿੱਤਾ ਕਿ ਸਿਹੋੜੇ ਤੋਂ ਸਾਧੂ ਸਿੰਘ ਦਾ ਮੁੰਡਾ ਬਲਵੰਤ ਸਿੰਘ ਗੁਰੂ ਸਰ ਚਕਰ ਰਹਿੰਦਾ ਹੈ। ਉਹ ਤੇਜਾ ਸਿੰਘ ਨੇ ਸਿਹੋੜੇ ਘਰ ਆਕੇ ਦੱਸ ਦਿੱਤਾ। ਅਤੇ ਰਸਤਾ ਵੀ ਦੱਸ ਦਿਤਾ ਜਾਣ ਵਾਸਤੇ ਕਿ ਸਿਉੜੇ ਤੋਂ ਲੁਧਿਆਣੇ, ਫੇਰ ਲੁਧਿਆਣੇ ਤੋਂ ਜਗਰਾਵਾਂ ਅਤੇ ਅੱਗੇ ਜਗਰਾਵਾਂ ਤੋਂ ਪੈਦਲ ਜਾਣਾ ਪੈਂਦਾ ਹੈ ਗੁਰੂ ਸਰ ਚਕਰ। ਜਦੋਂ ਘਰ ਪਤਾ ਲੱਗਿਆ , ਫੇਰ ਕੀ ਸੀ, ਚਾਉ ਨਾ ਚੁੱਕਿਆ ਜਾਵੇ ਕਿ ਕੱਲ੍ਹ ਨੂੰ ਸਵੇਰੇ ਹੀ ਜਾਵਾਂਗੇ। ਵੱਡੇ ਭਰਾ ਬਾਬਾ ਗੁਰਦਿਆਲ ਸਿੰਘ ਜੀ ਆਖਣ ਲੱਗੇ ਕਿ ਉਸ ਦਿਨ ਸਾਨੂੰ ਨੀਂਦ ਹੀ ਨਹੀਂ ਆਈ। ਸਾਨੂੰ ਖੁਸ਼ੀ ਹੀ ਐਨੀ ਹੋਈ ਕਿ ਅਸੀਂ ਸਵੇਰੇ 2 ਵਜੇ ਹੀ ਉੱਠਕੇ ਤਿਆਰ ਹੋ ਗਏ। ਲੁਧਿਆਣੇ ਜਗਰਾਵਾਂ ਪਹੁੰਚੇ ਅਤੇ ਅੱਗੇ ਪੁਛਦੇ ਪਛਾਉਂਦੇ ਗੁਰੂ ਸਰ ਚਕਰ ਪਹੁੰਚ ਗਏ। ਅੱਗੇ ਜਾਕੇ ਦੇਖਿਆ ਕਿ ਗਿਆਨੀ ਸੰਪੂਰਨ ਸਿੰਘ ਜੀ ਇਕੱਲੇ ਬੈਠੇ ਹਨ ਤਾਂ ਬਾਬਾ ਗੁਰਦਿਆਲ ਸਿੰਘ ਜੀਆਂ ਨੇ ਗਿਆਨੀ ਜੀਆਂ ਨੂੰ ਫਤਹਿ ਬੁਲਾਕੇ ਪੁੱਛਿਆ ਕਿ ਸਿਹੋੜੇ ਤੋਂ ਬਲਵੰਤ ਸਿੰਘ ਐਥੇ ਰਹਿੰਦੇ ਹਨ? ਗਿਆਨੀ ਜੀਆਂ ਨੇ ਕਿਹਾ ਕਿ ਹਾਂ ਐਥੇ ਹੀ ਹਨ। ਬਾਬਾ ਗੁਰਦਿਆਲ ਸਿੰਘ ਜੀਆਂ ਨੇ ਕਿਹਾ ਕਿ ਮੈਂ ਉਨ੍ਹਾਂ ਦਾ ਵੱਡਾ ਭਰਾ ਹਾਂ ਉਨ੍ਹਾਂ ਨੂੰ ਬੁਲਾ ਦਿਉ। ਗਿਆਨੀ ਸੰਪੂਰਨ ਸਿੰਘ ਜੀਆਂ ਨੇ ਇਸ਼ਾਰਾ ਕਰਕੇ ਦੱਸ ਦਿੱਤਾ ਕਿ ਉਨ੍ਹਾਂ ਨੂੰ ਬੁਲਾਉਣ ਦੀ ਪਹੁੰਚ ਸਾਡੇ ਵਿਚ ਤਾਂ ਹੈ ਨਹੀਂ, ਔਹ ਕਮਰੇ ਵਿਚ ਆਰਾਮ ਕਰਦੇ ਨੇ, ਜਾਕੇ ਦਰਸ਼ਨ ਕਰ ਲਉ, ਜਦੋਂ ਉੱਠਣਗੇ ਆਪੇ ਹੀ ਬਾਹਰ ਆਕੇ ਮਿਲ ਲੈਣਗੇ। ਬਾਬਾ ਗੁਰਦਿਆਲ ਸਿੰਘ ਉਸ ਕਮਰੇ ਕੋਲ ਗਏ। ਕਮਰੇ ਦੀ ਤਾਕੀ ਖੁੱਲੀ ਸੀ, ਸੰਤ ਮਹਾਰਾਜ ਜੀਆਂ ਨੂੰ ਦੇਖਕੇ ਪਛਾਣ ਤਾਂ ਲਿਆ ਕਿ ਉਹੀ ਹਨ ਪਰ ਉਨ੍ਹਾਂ ਦੀ ਰਹਿਣੀ ਵਸਤਰ ਆਦਿਕ ਦੇਖਕੇ ਕਹਿੰਦੇ ਕਿ ਇਹ ਸਾਡੇ ਜੋਗੇ ਨਹੀਂ ਰਹੇ ਇਹ ਤਾਂ ਹੋਰ ਹੀ ਕਮਾਈ ਦੇ ਮਾਲਕ ਹਨ। ਬਾਬਾ ਗੁਰਦਿਆਲ ਸਿੰਘ ਜੀਆਂ ਨੇ ਨਾਮ ਲੈ ਕੇ ਆਵਾਜ਼ ਮਾਰੀ, ਉਧਰੋਂ ਸੰਤ ਮਹਾਰਾਜ ਜੀਆਂ ਨੇ ਨੇਤਰ ਖੋਲ੍ਹੇ, ਦੇਖਕੇ ਆਵਾਜ਼ ਦਿੱਤੀ ਕਿ ਗੁਰਦਿਆਲ ਸਿੰਘ। ਸੰਤ ਮਹਾਰਾਜ ਜੀ ਬਾਹਰ ਆਏ। ਦੁਨਿਆਵੀ ਰਿਸ਼ਤਿਆਂ ਵਿਚਲੇ ਵੱਡੇ ਅਤੇ ਛੋਟੇ ਦੋਵੇਂ ਭਰਾਵਾਂ ਦਾ ਮੇਲ ਹੋਇਆ। ਬਾਬਾ ਗੁਰਦਿਆਲ ਸਿੰਘ ਭਾਵਕ ਹੋ ਗਏ। ਜਲ ਪਾਣੀ ਪ੍ਰਸ਼ਾਦਾ ਛਕਿਆ। ਬਾਬਾ ਗੁਰਦਿਆਲ ਸਿੰਘ ਇਕ ਦਿਨ ਦੱਸਣ ਲੱਗੇ ਕਿ ਮੈਂ ਸੋਚਾਂ

ਵਿਚ ਪੈ ਗਿਆ ਇਹਨਾਂ ਨੂੰ ਆਪਣੇ ਨਾਲ ਜਾਣ ਲਈ ਆਖਾਂ ਤਾਂ ਕਿਵੇਂ ਆਖਾਂ ਕਿਉਂਕਿ ਇਹ ਤਾਂ ਹੁਣ ਬਹੁਤ ਉੱਚੀਆਂ ਕਮਾਈਆਂ ਦੇ ਮਾਲਕ, ਸਾਡੇ ਜੋਗੇ ਤਾਂ ਨਹੀਂ ਰਹੇ ਸੀ। ਰਾਤ ਨੂੰ ਆਰਾਮ ਕੀਤੇ ਦੂਜੇ ਦਿਨ ਬਾਬਾ ਗੁਰਦਿਆਲ ਸਿੰਘ ਜੀਆਂ ਨੇ ਸੰਤ ਮਹਾਰਾਜ ਜੀਆਂ ਨੂੰ ਪਿੰਡ ਚੱਲਣ ਬਾਰੇ ਬੇਨਤੀ
ਕੀਤੀ ਕਿ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਹੁਣ ਨਹੀਂ ਜਾਣਾ, ਇਕ ਵਾਅਦਾ ਕਰਦੇ ਹਾਂ ਕਿ ਦੀਵਾਲੀ ਤੋਂ ਪਹਿਲਾਂ ਪਹਿਲਾਂ ਜ਼ਰੂਰ ਆਵਾਂਗੇ।

ਏਸੇ ਸਮੇਂ ਦਰਮਿਆਨ ਸੰਤ ਮਹਾਰਾਜ ਜੀਆਂ ਦੇ ਵੱਡੇ ਭੈਣ ਜੀ ਬੀਬੀ ਬਚਨ ਕੌਰ ਨੇ ਬਾਬਾ ਪੂਰਨ ਦਾਸ ਮਹਾਰਾਜ ਪਾਸ ਰੋੜੇਵਾਲ ਸਾਹਿਬ ਜਾ ਕੇ ਬੇਨਤੀ ਕੀਤੀ ਕਿ ਮਹਾਰਾਜ ਮੇਰਾ ਭਰਾ ਘਰੋਂ ਚਲਿਆ ਗਿਆ। ਚਾਰ ਸਾਲ ਦੇ ਗੇੜ ਹੋ ਗਏ ਕੁੱਝ ਪਤਾ ਨਹੀਂ ਲਗਦਾ ਕਿਰਪਾ ਕਰੋ। ਵੀਰ ਨੂੰ ਮਿਲਾ ਦਿਉ। ਇਥੇ ਇਹ ਗੱਲ ਵਰਨਣਯੋਗ ਹੈ ਕਿ ਸੰਤ ਮਹਾਰਾਜ ਜੀਆਂ ਦੀ ਵੱਡੀ ਭੈਣ ਬੀਬੀ ਬਚਨ ਕੌਰ ਭਾਦਸੋਂ ਨੇੜੇ ਪਿੰਡ ਬਹਿਬਲਪੁਰ ਵਿਆਹੀ ਹੋਈ ਸੀ ।ਉਨ੍ਹਾਂ ਦੇ ਪਤੀ ਦਾ ਨਾਮ ਸ ਲਾਲ ਸਿੰਘ ਸੀ ਜੋ ਬਾਬਾ ਪੂਰਨ ਦਾਸ ਜੀ ਮਹਾਰਾਜ ਦੇ ਭਰਾ ਦੇ ਦੋਹਤੇ ਸਨ। ਸੰਤ ਮਹਾਰਾਜ ਜੀਆਂ ਦੇ ਵੱਡੇ ਭੈਣ ਜੀ ਬੀਬੀ ਬਚਨ ਕੌਰ ਦੇ ਬਾਬਾ ਪੂਰਨ ਦਾਸ ਜੀ ਮਹਾਰਾਜ ਨੂੰ ਬੇਨਤੀ ਕਰਨ ਤੋਂ ਬਾਬਾ ਜੀਆਂ ਨੇ ਵਚਨ ਕੀਤਾ ਕਿ ਕੋਈ ਗੱਲ ਨਹੀਂ ਭਾਈ, ਉਹ ਤਾਂ ਬਹੁਤ ਜਪ ਤਪ ਕਰ ਰਹੇ ਨੇ ਆਪਾਂ ਦੀਵਾਲੀ ਤੋਂ 20 ਦਿਨ ਪਹਿਲਾਂ ਸੱਦ ਲਵਾਂਗੇ। ਅਤੇ ਹੱਸਣ ਲੱਗੇ ਕਿ ਅਸੀਂ ਰੱਜਵੇਂ ਲੱਡੂ ਖਾਵਾਂਗੇ। ਆਪਾਂ ਉਨ੍ਹਾਂ ਨੂੰ ਲੱਤ ਤੋਂ ਫੜਕੇ ਲਿਆਵਾਂਗੇ।

ਇੱਧਰ ਇਹ ਵਚਨ ਚੱਲ ਰਹੇ ਹਨ ਉਧਰ ਗਿਆਨੀ ਸੰਪੂਰਨ ਸਿੰਘ ਜੀਆਂ ਦਾ ਸੰਤ ਮਹਾਰਾਜ ਅਤੇ ਸਾਰੇ ਜਥੇ ਸਮੇਤ ਚਕਰ ਤੋਂ ਸਚਖੰਡ ਸ੍ਰੀ ਹਜ਼ੂਰ ਸਾਹਿਬ ਜਾਣ ਦਾ ਪ੍ਰੋਗਰਾਮ ਬਣ ਗਿਆ। ਦੁਸਹਿਰੇ ਤੋਂ ਹਫਤਾ ਪੰਦਰਾਂ ਦਿਨ ਪਹਿਲਾਂ ਸ੍ਰੀ ਹਜ਼ੂਰ ਸਾਹਿਬ ਪਹੁੰਚਣਾ ਸੀ। ਸੰਤ ਮਹਾਰਾਜ ਜੀਆਂ ਦੀ ਸੱਜੀ ਲੱਤ ਦੀ ਖੁੱਚ ਵਿਚ ਮੋਟਾ ਸਾਰਾ ਫੋੜਾ ਨਿਕਲ ਆਇਆ ਜਿਸਦਾ ਦਾਗ ਸੰਤ ਮਹਾਰਾਜ ਜੀਆਂ ਨੇ ਦਾਸ ਨੂੰ ਦਿਖਾਇਆ ਸੀ। ਮੈਂ ਖੁਦ ਦਰਸ਼ਨ ਕੀਤੇ ਹਨ। ਸੰਤ ਮਹਾਰਾਜ ਜੀਆਂ ਨੇ ਦੱਸਿਆ ਕਿ ਅਸੀਂ ਤੁਰਨ ਤੋਂ ਵੀ ਔਖੇ ਸੀ। ਤਾਂ ਗਿਆਨੀ ਸੰਪੂਰਨ ਸਿੰਘ ਜੀਆਂ ਨੂੰ ਜਵਾਬ ਦੇ ਦਿੱਤਾ ਕਿ ਅਸੀਂ ਤੁਰ ਨਹੀਂ ਸਕਦੇ, ਤੁਸੀਂ ਜਥੇ ਨੂੰ ਲੈ ਕੇ ਚਲੋ

ਜਾਉ ਅਸੀਂ ਨਹੀਂ ਜਾ ਸਕਦੇ। ਗਿਆਨੀ ਜੀ ਸਚਖੰਡ ਸ੍ਰੀ ਹਜ਼ੂਰ ਸਾਹਿਬ
ਸਾਰੇ ਜਥੇ ਨੂੰ ਨਾਲ ਲੈ ਕੇ ਚਲੇ ਗਏ। ਸੰਤ ਮਹਾਰਾਜ ਜੀ ਪਿਛੋ ਚਕਰ ਹੀ
ਰਹਿ ਹਏ। ਸੰਤ ਮਹਾਰਾਜ ਜੀਆਂ ਨੇ ਇਕ ਦਿਨ ਦਾਸ ਨੂੰ ਖੁਦ
ਲਿਖਵਾਇਆ ਸੀ ਕਿ ਅਸੀਂ ਕਮਰੇ ਵਿਚ ਰਾਤ ਨੂੰ ਸੁੱਤੇ ਪਏ ਤਾਂ ਇਕ
ਭਗਵੇਂ ਕਪੜਿਆਂ ਵਾਲੇ ਸਾਧੂ ਨੇ ਸਾਡੇ ਮੰਜੇ ਦੀ ਬਾਹੀ ਵਿਚ ਖੂੰਡਾ
ਮਾਰਿਆ। ਸਾਨੂੰ ਜਾਗ ਆਈ। ਇਧਰ ਉਧਰ ਦੇਖਿਆ ਕਿ ਕੋਈ ਨਹੀਂ
ਅਸੀਂ ਫੇਰ ਸੌਂ ਗਏ। ਦੂਜੀ ਵਾਰ ਫੇਰ ਉਸੇ ਤਰ੍ਹਾਂ ਹੋਇਆ ਅਸੀਂ ਫੇਰ ਸੌਂ
ਗਏ। ਤੀਜੀ ਵਾਰੀ ਬਾਹੀ ਵਿਚ ਖੂੰਡਾ ਮਾਰਿਆ, ਨਾਲ ਹੀ ਆਵਾਜ਼
ਆਈ ਕਿ ਜਪ ਤਪ ਬਹੁਤ ਹੋ ਗਿਆ, ਆ ਹੁਣ ਤੈਨੂੰ ਕੁਛ ਬਣਾ ਦੇਈਏ,
ਜੇ ਕੁੱਛ ਲੈਣੈ ਤਾਂ ਰੋੜੇਵਾਲ ਆ ਜਾਹ। ਰਾਤ ਲੰਘੀ। ਸਵੇਰ ਨੂੰ ਫੋੜੇ ਨੂੰ
ਆਰਾਮ ਆਉਣਾ ਸ਼ੁਰੂ ਹੋ ਗਿਆ। ਥੋੜ੍ਹੇ ਦਿਨਾਂ ਵਿਚ ਠੀਕ ਹੋ
ਗਿਆ। ਸੰਤ ਮਹਾਰਾਜ ਜੀ ਕਹਿੰਦੇ ਕਿ ਅਸੀਂ ਕਮੇਟੀ ਵਾਲਿਆਂ ਨੂੰ
ਦੱਸਿਆ, ਸਾਈਕਲ ਚੁਕਿਆ ਉਥੋਂ ਸਿੱਧੇ ਰੋੜੇਵਾਲ ਪਹੁੰਚ ਗਏ। ਸੰਤ
ਮਹਾਰਾਜ ਜੀ ਉਸ ਸਮੇਂ ਗਾਤਰੇ ਕਿਰਪਾਨ ਦੇ ਨਾਲ ਵੱਡੀ ਸਿਰੀ ਸਾਹਿਬ
ਵੀ ਆਪਣੇ ਹੱਥ ਵਿਚ ਰਖਦੇ ਸਨ। ਸੰਤ ਮਹਾਰਾਜ ਜੀ ਇਕ ਦਿਨ ਇਹ
ਵਿਥਿਆ ਦੱਸਦੇ ਹੋਏ ਵਚਨ ਕਰ ਰਹੇ ਸਨ ਕਿ ਭਿੰਡਰਾਂ ਵਾਲੇ ਜਥੇ ਵਿਚੋਂ
ਜਾਣ ਕਰਕੇ ਅਸੀਂ ਆਪ ਨੂੰ ਪੂਰੇ ਕੱਟੜ ਅਖਵਾਉਂਦੇ ਸੀ, ਜਦੋਂ ਅਸੀਂ
ਰੋੜੇਵਾਲ ਸਾਹਿਬ ਡੇਰੇ ਦੇ ਸਾਹਮਣੇ ਪਹੁੰਚੇ ਤਾਂ ਡੇਰੇ ਵਿਚ 10-12 ਸਾਧੂ
ਬੈਠੇ ਸੀ। ਕਹਿਣ ਲੱਗੇ ਕਿ ਅਸੀਂ ਰੁਕ ਗਏ ਅਤੇ ਸੋਚਿਆ ਕਿ ਮੈਂ
ਐਹਨਾਂ ਸਾਧਾਂ ਨੂੰ ਮੱਥਾ ਟੇਕਾਂ ? ਨਹੀਂ ਮੈਂ ਮੱਥਾ ਨਹੀਂ ਟੇਕਣਾ ਜਿਹੜੇ
ਸਾਧੂ ਨੇ ਮੈਨੂੰ ਬੁਲਾਇਆ ਹੈ ਜੇ ਉਹਨੇ ਖੜ੍ਹਾ ਹੋ ਕੇ ਮੇਰਾ ਨਾਉਂ ਲੈ ਕੇ ਮੈਨੂੰ
ਬੁਲਾ ਲਿਆ ਤਾਂ ਮੈਂ ਰੁਕ ਜਾਊਂ ਨਹੀਂ ਅੱਗੇ ਲੰਘ ਜਾਊਂ। ਕਹਿੰਦੇ, ਇਹ
ਸੋਚਦੇ ਸੋਚਦੇ ਅਸੀਂ ਸਾਧੂਆਂ ਦੀ ਮੰਡਲੀ ਦੇ ਨੇੜੇ ਪਹੁੰਚੇ ਤਾਂ ਬਾਬਾ ਪੂਰਨ
ਦਾਸ ਜੀ ਮਹਾਰਾਜ ਨੇ ਖੜ੍ਹੇ ਹੋ ਕੇ ਆਖਿਆ ਕਿ ਆ ਗਿਆ ਭਾਈ
ਬਲਵੰਤ ਸਿਆਂ ? ਸੰਤ ਮਹਾਰਾਜ ਕਹਿੰਦੇ ਕਿ ਐਨਾ ਵਚਨ ਕਰਨ ਤੋਂ
ਸਾਡੀ ਕੱਟੜਪੁਣੇ ਦੀ ਸਾਰੀ ਆਕੜ ਲਹਿ ਗਈ। ਮੈਂ ਤਾਂ ਚਰਨਾਂ ਤੇ ਢਹਿ
ਪਿਆ ਅਤੇ ਉਥੇ ਜੋਗਾ ਹੀ ਰਹਿ ਗਿਆ। ਬਾਬਾ ਪੂਰਨ ਦਾਸ ਜੀ
ਮਹਾਰਾਜ ਦੇ ਚਰਨਾਂ ਵਿਚ ਹੀ ਰਹਿਣ ਲੱਗ ਪਏ। ਬਾਬਾ ਜੀਆਂ ਨੇ ਪਿੰਡ
ਬਹਿਬਲਪੁਰ ਸੰਤ ਮਹਾਰਾਜ ਜੀਆਂ ਦੇ ਭੈਣ ਜੀਆਂ ਨੂੰ ਸੁਨੇਹਾ ਦੇ ਕੇ
ਸੱਦਿਆ ਅਤੇ ਦੱਸਿਆ ਕਿ ਭਾਈ ਹੁਣ ਇਹ ਐਥੇ ਹੀ ਰਹਿਣਗੇ। ਇਹ
ਵਿਥਿਆ 1957 ਦੀ ਦੀਵਾਲੀ ਤੋਂ 20 ਦਿਨ ਪਹਿਲਾਂ ਦੀ ਹੈ। ਇਸ ਤਰ੍ਹਾਂ
ਸੰਤ ਮਹਾਰਾਜ ਜੀਆਂ ਦਾ ਬਾਬਾ ਗੁਰਦਿਆਲ ਸਿੰਘ ਜੀਆਂ ਨਾਲ

ਦੀਵਾਲੀ ਤੋਂ ਪਹਿਲਾਂ ਪਹਿਲਾਂ ਆਉਣ ਦਾ ਵਚਨ ਪੂਰਾ ਹੋਇਆ ਅਤੇ ਨਾਲ ਹੀ ਬਾਬਾ ਪੂਰਨ ਦਾਸ ਜੀ ਮਹਾਰਾਜ ਜੀਆਂ ਦਾ ਬੀਬੀ ਬਚਨ ਕੌਰ ਨਾਲ ਕੀਤਾ ਵਚਨ ਪੂਰਾ ਹੋਇਆ ਕਿ ਦੀਵਾਲੀ ਤੋਂ 20 ਦਿਨ ਪਹਿਲਾਂ ਲੱਤ ਤੋਂ ਫੜਕੇ ਲਿਆਵਾਂਗੇ।

# ਪਿੰਡ ਚਕਰ ਰਹਿਣ ਸਮੇਂ

## ਫਕੀਰਾਂ ਕੇ ਬਖ਼ਸ਼ੀਸ਼-ਏ-ਤਖ਼ਤ ਰੋੜੇਵਾਲ ਸਾਹਿਬ ਬਾਬਾ ਪੂਰਨ ਦਾਸ ਜੀ ਪਾਸ ਟਿਕਣਾ

ਮੇਰੇ ਗੁਰੂਦੇਵ ਸੰਤ ਮਹਾਰਾਜ ਜੀ ਖ਼ੁਦ ਆਪਣੀ ਪਵਿੱਤਰ ਰਸਨਾ ਤੋਂ ਵਚਨ ਕਰਿਆ ਕਰਦੇ ਸਨ ਕਿ ਭਾਈ ਜਿਸ ਤਰ੍ਹਾਂ ਸ਼ਹਿਦ ਦੀ ਮੱਖੀ ਤਰ੍ਹਾਂ ਤਰ੍ਹਾਂ ਦੇ ਫੁੱਲਾਂ ਤੋਂ ਖੁਸ਼ਬੂ ਲੈ ਕੇ, ਭਰਮਣ ਕਰਕੇ ਸ਼ਹਿਦ ਦਾ ਛੱਤਾ ਤਿਆਰ ਕਰਦੀ ਹੈ ਏਸੇ ਤਰ੍ਹਾਂ ਅਸੀਂ ਬੇਅੰਤ ਸਾਧੂਆਂ ਦੀਆਂ ਸੇਵਾਵਾਂ ਕਰਕੇ, ਤਾੜਾਂ ਝੱਲਕੇ ਸੇਵਾ ਸਿਮਰਨ ਕਠਿਨ ਕਮਾਈਆਂ ਕਰਕੇ ਖੁਸ਼ੀਆਂ ਬਖ਼ਸ਼ਸ਼ਾਂ ਪ੍ਰਾਪਤ ਕੀਤੀਆਂ ਹਨ। ਬਹੁਤ ਮਿਹਨਤ ਕੀਤੀ। ਇਹ ਅਵਸਥਾ ਕਿਤੇ ਕੱਪੜੇ ਪਾ ਕੇ ਜਾਂ ਗੱਲਾਂ ਨਾਲ ਪ੍ਰਾਪਤ ਨਹੀਂ ਹੋਈ-

ਗੁਰਬਾਣੀ:- ਗਿਆਨ ਨ ਗਲੀਈ ਢੂਢੀਐ ਕਥਨਾ ਕਰੜਾ ਸਾਰ॥

ਅਥਵਾ:- ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ॥

ਬਿਲਕੁਲ ਪਹਿਲਾਂ ਦੀ ਤਰ੍ਹਾਂ ਆਪਣਾ ਸੇਵਾ ਸਿਮਰਨ ਦਾ ਅਭਿਆਸ ਉਸੇ ਤਰ੍ਹਾਂ ਹੀ ਚਾਲੂ ਰਖਦੇ ਹੋਏ ਬਾਬਾ ਪੂਰਨ ਦਾਸ ਜੀ ਮਹਾਰਾਜ ਦੀ ਸੇਵਾ ਵਿਚ ਤਤਪਰ ਰਹਿੰਦੇ। ਜਿਸ ਸਮੇਂ 1957 ਵਿਚ ਸੰਤ ਮਹਾਰਾਜ ਜੀ ਰੋੜੇਵਾਲ ਸਾਹਿਬ ਪਹੁੰਚੇ ਸੀ ਉਸ ਸਮੇਂ ਪਿੰਡ ਰੋੜੇਵਾਲ ਵਾਲੇ ਪਾਸੇ ਡੇਰੇ ਦੇ ਅੰਦਰ ਇਕ ਨਿੰਮ ਦਾ ਦਰਖ਼ਤ ਸੀ ਅਤੇ ਇਕ ਪਲਾਹ ਦਾ ਦਰਖਤ ਸੀ। ਨਿੰਮ ਦਾ ਦਰਖ਼ਤ ਤਾਂ ਅੱਜ ਕੱਲ੍ਹ ਪੁੱਟ ਦਿੱਤਾ ਹੈ। ਪਲਾਹ ਦੇ ਦਰਖਤ ਕੋਲ ਸਿਰਫ਼ ਬਾਬਾ ਪੂਰਨ ਦਾਸ ਜੀਆਂ ਦਾ ਇਕ ਛੱਪਰ ਬਣਵਾਇਆ ਹੋਇਆ ਸੀ ਜਿਸ ਵਿਚ ਮੇਰੇ ਦਾਦਾ ਗੁਰੂਦੇਵ ਬਾਬਾ ਪੂਰਨ ਦਾਸ ਜੀਆਂ ਦਾ ਆਸਣ ਸੀ। ਪਲਾਹ ਦੇ ਦਰਖ਼ਤ ਹੇਠ ਬਾਬਾ ਜੀ ਬੈਠਿਆ ਕਰਦੇ ਸਨ। ਅੱਜ ਕੱਲ੍ਹ ਉਸ ਪਲਾਹ ਦੇ ਦਰਖ਼ਤ ਨੂੰ ਐਂਗਲਾਂ ਪਾਈਪਾਂ ਦਾ ਸਹਾਰਾ ਦਿੱਤਾ ਹੋਇਆ ਹੈ ਤਾਂ ਜੋ ਉਹ ਨਿਸ਼ਾਨੀ ਉਸੇ ਤਰ੍ਹਾਂ ਕਾਇਮ ਰਹੇ। ਬਾਬਾ ਪੂਰਨ ਦਾਸ ਜੀ ਮਹਾਰਾਜ ਨੇ ਇਕ ਹੋਰ ਛੱਪਰ ਬਣਵਾ ਦਿੱਤਾ। ਉਸ ਵਿਚ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦਾ ਆਸਣ ਲਵਾ ਦਿੱਤਾ। ਇਸ ਤੇ ਕਈ ਸਾਧੂ ਜੋ ਬਾਬਾ ਪੂਰਨ ਦਾਸ ਜੀਆਂ ਪਾਸ ਪਹਿਲਾਂ ਹੀ ਰਹਿੰਦੇ ਸਨ ਉਹ ਕੁੱਛ ਈਰਖਾ ਲੱਗੇ ਕਰਨ ਕਿ ਇਹ ਬਲਵੰਤ ਸਿੰਘ ਅਜੇ ਕੱਲ੍ਹ ਆਇਆ ਹੈ ਇਹਨੂੰ ਛੱਪਰ ਵੀ ਬਣਵਾ ਦਿੱਤਾ ਅਤੇ ਮੰਜੇ ਤੇ ਆਸਣ ਲਵਾ ਦਿੱਤਾ। ਉਸ ਸਮੇਂ ਸੰਤ ਹਮੀਰ ਸਿੰਘ ਪਾਰਸ

ਵੀ ਸਾਧੂਆਂ ਦੇ ਵਿਚ ਸਨ ਜੋ ਮੇਰੇ ਗੁਰੂਦੇਵ ਮਹਾਰਾਜ ਜੀਆਂ ਦੇ ਰੋੜੇਵਾਲ ਜਾਣ ਤੋਂ ਪਹਿਲਾਂ ਸਨ।

ਬਾਬਾ ਪੂਰਨਦਾਸ ਜੀ ਮਹਾਰਾਜ ਦੇ ਦੋਹਤਮਾਨ ਅਤੇ ਭਾਈ ਚਰਨਜੀਤ ਸਿੰਘ ਜੀ ਦੇ ਪਿਤਾ ਜੀ ਸ. ਲਾਲ ਸਿੰਘ ਬਹਿਬਲਪੁਰ ਨੇ ਮੈਨੂੰ ਇਕ ਦਿਨ ਦਸਿਆ ਕਿ ਹੋਰਨਾਂ ਸਾਧੂਆਂ ਦੇ ਈਰਖਾ ਕਰਨ ਤੇ ਸਾਨੂੰ ਬਾਬਾ ਪੂਰਨ ਦਾਸ ਜੀਆਂ ਨੇ ਦੱਸਿਆ ਸੀ ਕਿ ਇਹਨਾਂ ਨੂੰ ਕੀ ਦੱਸੀਏ, ਐਵੇਂ ਈਰਖਾ ਕਰੀ ਜਾਂਦੇ ਨੇ, ਇਹ ਤਾਂ ਕੋਈ ਅਗੰਮੀ ਜੋਤ ਆਪਣੇ ਕੋਲ ਆਈ ਐ ਅਸੀਂ ਐਵੇਂ ਨਹੀਂ ਆਸਣ ਲਾ ਲਾ ਦਿੰਦੇ। ਭਾਗਾਂ ਵਾਲੇ ਹੋਣਗੇ ਜਿਹੜੇ ਇਹਨਾਂ ਦੀ ਸੇਵਾ ਕਰਨਗੇ। ਲਾਹੇ ਲੈਣਗੇ। ਸ.ਲਾਲ ਸਿੰਘ ਜੀ ਨੇ ਦੱਸਿਆ ਕਿ ਇਸ ਤੋਂ ਪਿਛੋਂ ਕਿਸੇ ਨੇ ਈਰਖਾ ਵਾਲੀ ਗੱਲ ਨਹੀਂ ਕੀਤੀ। ਸਾਰੇ ਚੁੱਪ ਹੋ ਗਏ।

ਗੁਰਬਾਣੀ:-

ਸੰਤਨ ਕੀ ਮਹਿਮਾ ਕਵਨੁ ਬਖਾਨਉ ॥
ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ ॥

# ਰੋੜੇਵਾਲ ਸਾਹਿਬ ਵਿਖੇ ਗੁਰਪੁਰਬ ਮਨਾਉਣੇ ਅਤੇ ਗੁਰਦੁਆਰਾ ਸਾਹਿਬ ਦੀ ਤਿਆਰੀ

ਹੁਣ ਮੇਰੇ ਗੁਰੂਦੇਵ ਮਹਾਰਾਜ ਜੀ ਰੋੜੇਵਾਲ ਸਾਹਿਬ ਵਿਖੇ ਬਾਬਾ ਪੂਰਨ ਦਾਸ ਜੀ ਮਹਾਰਾਜ ਦੀ ਹਜ਼ੂਰੀ ਵਿਚ ਸੇਵਾ ਸਿਮਰਨ ਕਰਦੇ ਅਤੇ ਕਰਾਉਂਦੇ। ਸਵੇਰੇ ਸ਼ਾਮ ਨਿਤਨੇਮ ਸ਼ੁਰੂ ਕਰ ਦਿੱਤਾ। ਉਸ ਸਮੇਂ ਲਾਊਡ ਸਪੀਕਰ ਕੋਈ ਨਹੀਂ ਸੀ। ਸਵੇਰੇ ਸ਼ਾਮ ਨਿਤਨੇਮ ਸਮੇਂ ਸੰਗਤਾਂ ਹੋਰ ਵੀ ਜੁੜਨ ਲੱਗ ਗਈਆਂ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਪ੍ਰਕਾਸ ਦਿਹਾੜੇ ਅਤੇ ਸ੍ਰੀ ਗੁਰੂ ਅਰਜਨ ਦੇਵ ਜੀਆਂ ਦੇ ਸ਼ਹੀਦੀ ਗੁਰਪੁਰਬ ਮਨਾਉਣੇ ਸੁਰੂ ਕੀਤੇ। ਨਗਰ ਰੋੜੇਵਾਲ ਅਤੇ ਇਲਾਕੇ ਦੀਆਂ ਸੰਗਤਾਂ ਨੂੰ ਪ੍ਰੇਰਕੇ ਸੇਵਾ ਵਿਚ ਜੋੜਿਆ। ਸ੍ਰੀ ਫਤਹਿਗੜ੍ਹ ਸਾਹਿਬ ਦੇ ਸ਼ਹੀਦੀ ਜੋੜ ਮੇਲੇ ਤੇ ਲੰਗਰ ਲਾਉਣ ਦੀ ਸੇਵਾ ਬਾਬਾ ਪੂਰਨ ਦਾਸ ਜੀਆਂ ਨਾਲ ਸ਼ੁਰੂ ਕੀਤੀ। ਉਨ੍ਹੀ ਦਿਨੀਂ ਦਿੜ੍ਹਬਾ, ਸਮਾਣਾ, ਪਾਤੜਾਂ ਆਦਿ ਨਗਰਾਂ ਤੋਂ ਸੰਗਤਾਂ ਪੈਦਲ ਤੁਰਕੇ ਸ੍ਰੀ ਫਤਹਿਗੜ੍ਹ ਸਾਹਿਬ ਪੁਜਦੀਆਂ ਸਨ। ਨਹਿਰ ਨਹਿਰ ਜਾਂਦੀਆਂ ਸੰਗਤਾਂ ਵਾਸਤੇ ਰੋੜੇਵਾਲ ਸਾਹਿਬ ਵਿਖੇ ਸਦਾ ਵਰਤ ਲੰਗਰ ਚਲਾਇਆ ।ਅਤੇ ਗੁਰਦੁਆਰਾ ਸਾਹਿਬ ਦਾ ਸ਼ੁਭ ਕਾਰਜ ਆਰੰਭ ਕਰ ਦਿੱਤਾ। ਹੋਰ ਵੀ ਬਿਹੰਗਮ ਹੌਲੀ ਹੌਲੀ ਆਉਣ ਲੱਗ ਗਏ। ਦੋ ਵੇਲੇ ਦੇ ਨਿਤਨੇਮ ਦੇ ਨਾਲ-ਨਾਲ ਧਰਮ ਪ੍ਰਚਾਰ ਵਾਸਤੇ ਜਥਾ ਤਿਆਰ ਕੀਤਾ। ਸ੍ਰੀ ਸਹਿਜ ਪਾਠ ਅਤੇ ਸ੍ਰੀ ਆਖੰਡ ਪਾਠਾਂ ਦੇ ਪ੍ਰੋਗਰਾਮ ਵੀ ਇਲਾਕੇ ਵਿਚ ਆਰੰਭ ਕਰ ਦਿਤੇ।

ਗੁਰਬਾਣੀ:-

ਭਾਗਠੜੇ ਹਰਿ ਸੰਤੁ ਤੁਮਾਰੇ ਜਿਨੑ ਘਰ ਧਨੁ ਹਰਿ ਨਾਮਾ॥
ਪਰਵਾਣੁ ਗਣੀ ਸੇਈ ਇਹਿ ਆਏ ਸਫਲ ਤਿਨਾ ਕੇ ਕਾਮਾ॥

ਬਾਬਾ ਪੂਰਨ ਦਾਸ ਜੀ ਮਹਾਰਾਜ ਪਾਸ ਬੇਅੰਤ ਸਾਧੂ ਆਉਂਦੇ। ਦੂਰ-ਦੂਰ ਤੋਂ ਸੰਗਤ ਦੀ ਇਕੱਤਰਤਾਈ ਸ਼ੁਰੂ ਹੋ ਹਈ। ਸੰਤ ਮਹਾਰਾਜ ਜੀਆਂ ਨੇ ਆਈਆਂ ਸੰਗਤਾਂ ਅਤੇ ਸਾਧੂਆਂ ਦੀ ਬਹੁਤ ਸੇਵਾ ਕਰਨੀ। ਬਹੁਤ ਵਿਦਵਾਨ ਸਾਧੂ ਵੀ ਆਉਣੇ ਸ਼ੁਰੂ ਹੋ ਗਏ। ਉਨ੍ਹਾਂ ਨੂੰ ਜਦੋਂ ਪਤਾ ਲਗਦਾ ਕਿ ਬਲਵੰਤ ਸਿੰਘ ਦਮਦਮੀ ਟਕਸਾਲ ਤੋਂ ਪੜ੍ਹਿਆ ਹੈ ਤਾਂ

ਉਨ੍ਹਾਂ ਦੇ ਮਨ ਵਿਚ ਇਛਾ ਹੋਰ ਵੀ ਪ੍ਰਬਲ ਹੁੰਦੀ ਕਿ ਅਸੀਂ ਇਨ੍ਹਾਂ ਤੋਂ ਹੀ ਪਾਠ ਸੁਣੀਏ। ਏਸੇ ਸਮੇਂ ਦੌਰਾਨ ਪਟਿਆਲੇ ਤੋਂ ਹਰਮੋਨੀਅਮ, ਢੋਲਕ, ਚਿਮਟੇ ਅਤੇ ਖੜਤਾਲਾਂ ਆਦਿਕ ਸਾਰੇ ਸਾਜ ਲਿਆਂਦੇ। ਉਸ ਸਮੇਂ ਬਾਬਾ ਪੂਰਨ ਦਾਸ ਜੀਆਂ ਦੇ ਪਾਸ ਮੇਰੇ ਗੁਰੂਦੇਵ ਮਹਾਰਾਜ ਜੀਆਂ ਦੇ ਨਾਲ ਸੰਤ ਕੇਹਰ ਦਾਸ ਜੀ ਉਦਾਸੀਨ, ਸੰਤ ਹਮੀਰ ਸਿੰਘ ਪਾਰਸ, ਸੰਤ ਅਜੀਤ ਸਿੰਘ ਦੁਖੀ ਚਲੈਲਾ, ਗਿਆਨੀ ਵਰਿਆਮ ਸਿੰਘ ਰਾਮਗੜ੍ਹੀਆਂ, ਸੰਤ ਗੁਰਦਿਆਲ ਸਿੰਘ ਕਾਠਮੱਠੀ,ਬਾਬਾ ਪਾਲਾ ਸਿੰਘ ਜੀ ਰੋਤੇਵਾਲ, ਸੰਤ ਅਰਜਨ ਸਿੰਘ ਬਾਵਾ, ਭਾਈ ਸਤਨਾਮ ਸਿੰਘ ਜੀ ਗੁਰੂਸਰ ਚਕਰ, ਸੰਤ ਦਲਬਾਰਾ ਸਿੰਘ ਸਿਹੋੜਾ,ਬਾਬਾ ਭਗਤ ਸਿੰਘ ਜੀ ਕਾਠਮੱਠੀ,ਜਥੇਦਾਰ ਭਾਈ ਹਰਚਰਨ ਸਿੰਘ ਚਲੈਲਾ, ਭਾਈ ਗੁਰਚਰਨ ਸਿੰਘ ਚਲੈਲਾ ਭਾਈ ਬਾਬਾ ਸੰਤ ਬਲਵੀਰ ਸਿੰਘ ਕਿਲੀ, ਸੰਤ ਈਸ਼ਰ ਸਿੰਘ ਢੁਲਕਈਆ ਸੰਕਰਪੁਰ, ਸੰਤ ਉਜਾਗਰ ਸਿੰਘ ਕਾਠਮੱਠੀ, ਭਾਈ ਜੁਗਿੰਦਰ ਸਿੰਘ ਜੋਗੀ ਰੋਤੇਵਾਲਾ, ਬਾਬਾ ਹੀਰਾ ਸਿੰਘ ਖਲੀਫ਼ੇ ਵਾਲਾ, ਪੰਡਤ ਹਾਕਮ ਸਿੰਘ ਚੰਦਨ ਜਸੋਵਾਲ, ਬਾਬਾ ਗੁਰਦਿਆਲ ਸਿੰਘ ਜੀ ਵੱਡੇ ਭਰਾਤਾ ਸਾਹਿਬ, ਭਾਈ ਕਰਨੈਲ ਸਿੰਘ ਚਲੈਲਾ, ਭਾਈ ਤੇਜਾ ਸਿੰਘ ਮਸਤਾਨਾ, ਬਾਬਾ ਹੀਰਾ ਜੀ ਢੁਲਕਈਆ ਨੀਵੀਂ ਭਮਾਰਸੀ, ਬਾਬਾ ਗੁਰਦਿਤ ਸਿੰਘ ਗੁਣੀਆ ਮਾਜਰੀ, ਭਾਈ ਹਜ਼ੂਰਾ ਸਿੰਘ ਕਸਿਆਣਾ, ਗਿਆਨੀ ਈਸ਼ਰ ਸਿੰਘ ਗ੍ਰਿਥੀ, ਸੰਤ ਇੰਦਰ ਸਿੰਘ ਜੀ ਲੰਗ, ਭਾਈ ਤੇਜਾ ਸਿੰਘ ਮਟੌਰੜੀਆ ਰੋਤੇਵਾਲ, ਬਲਦੇਵ ਸਿੰਘ ਅਕਾਲੀ,ਨੰਬਰਦਾਰ ਗੁਰਦਿਆਲ ਸਿੰਘ ਰੋਤੇਵਾਲ, ਸੰਤੋਖ ਸਿੰਘ ਸਿੱਧੂ ਰੋਤੇਵਾਲ, ਭਾਈ ਤਿਲੋਕ ਸਿੰਘ ਰੋਤੇਵਾਲ, ਉਜਾਗਰ ਸਿੰਘ ਰੋਤੇਵਾਲ, ਭਾਈ ਮਹਿੰਦਰ ਸਿੰਘ, ਭਾਈ ਸੁੱਖਾ ਸਿੰਘ, ਭਾਈ ਗੁਰਮੇਲ ਸਿੰਘ, ਨੌਰੰਗ ਸਿੰਘ , ਨਿਹੰਗ ਬਚਨ ਸਿੰਘ , ਬੇਅੰਤ ਸਿੰਘ, ਮਸਤਾਨਾ ਭਜਨ ਸਿੰਘ ਫੋਜੀ , ਭਾਈ ਕਿਰਪਾਲ ਸਿੰਘ ਦੰਦਰਾਲੀ, ਭਾਈ ਲਾਲ ਸਿੰਘ ਨਿੰਮ ਘਨੌਰੀ, ਕਰਨੈਲ ਸਿੰਘ ਫੋਜੀ ਰੋਤੇਵਾਲ ਇਹ ਸਾਰੇ ਡੇਰੇ ਦੇ ਸੇਵਾਦਾਰ ਸਨ। ਇਨ੍ਹਾਂ ਵਿਚੋਂ ਕੁਝ ਵਿਦਵਾਨ ਅਖੰਡ ਪਾਠੀ ਅਤੇ ਕੀਰਤਨੀਏ ਸਿੰਘ ਅਤੇ ਕੁਝ ਸੇਵਾਦਾਰ ਸਨ। ਤਿਆਰ ਬਰ ਤਿਆਰ ਸਿੰਘਾਂ ਨਾਲ ਇਹ ਪੂਰਾ ਗਹਿਗੱਡਵਾਂ ਜਥਾ ਬਣ ਗਿਆ।

ਉਪਰੋਕਤ ਸਿੰਘਾਂ ਵਿਚੋਂ ਬਹੁਤ ਸਾਰੇ ਸਿੰਘਾਂ ਦੇ ਦਾਸ ਨੇ ਦਰਸ਼ਨ

ਕੀਤੇ ਹਨ। ਭਾਈ ਸਤਨਾਮ ਸਿੰਘ ਗੁਰੂਸਰ ਚਕਰ ਵਾਲੇ ਸੰਤ ਮਹਾਰਾਜ ਜੀਆਂ ਨਾਲ ਦੀਵਾਨਾਂ ਵਿਚ ਬਹੁਤ ਚਿਰ ਢੋਲਕ ਵਜਾਉਣ ਦੀ ਸੇਵਾ ਕਰਦੇ ਰਹੇ। ਬਾਬਾ ਹੀਰਾ ਜੀ ਨੀਵੀਂ ਭਮਾਰਸੀ ਵਾਲਿਆਂ ਦੇ ਮਰਦੰਗ ਨੂੰ ਵੀ ਸੰਤ ਮਹਾਰਾਜ ਬਹੁਤ ਪਸੰਦ ਕਰਦੇ ਸਨ। ਬਾਬਾ ਪੂਰਨ ਦਾਸ ਜੀਆਂ ਦੀ ਕਿਰਪਾ ਦਾ ਸਦਕਾ ਦੂਰ ਦੂਰ ਤੱਕ ਸੰਗਤਾਂ ਸੰਤ ਮਹਾਰਾਜ ਜੀਆਂ ਦੇ ਜਥੇ ਤੋਂ ਹੀ ਪ੍ਰੋਗਰਾਮ ਕਰਵਾਉਂਦੇ।

ਗੁਰਬਾਣੀ:-

ਗੋਬਿੰਦ ਨਾਮ ਜਪੰਤਿ ਮਿਲਿ ਸਾਧ ਸੰਗਹ
ਨਾਨਕ ਸੇ ਪ੍ਰਾਣੀ ਸੁਖ ਬਾਸਨਹ॥

ਅਥਵਾ:-

ਸਾਧ ਕੈ ਸੰਗਿ ਮੁਖ ਊਜਲ ਹੋਤ॥
ਸਾਧ ਸੰਗਿ ਮਲੁ ਸਗਲੀ ਖੋਤ॥
ਸਾਧ ਕੈ ਸੰਗਿ ਮਿਟੈ ਅਭਿਮਾਨੁ॥
ਸਾਧ ਕੈ ਸੰਗਿ ਪ੍ਰਗਟੈ ਸੁਗਿਆਨੁ॥
ਸਾਧ ਕੈ ਸੰਗਿ ਬੁਝੈ ਪ੍ਰਭੁ ਨੇਰਾ॥
ਸਾਧ ਸੰਗਿ ਸਭੁ ਹੋਤ ਨਿਬੇਰਾ॥
ਸਾਧ ਕੈ ਪਾਏ ਨਾਮ ਰਤਨੁ॥
ਸਾਧ ਕੈ ਸੰਗਿ ਏਕ ਊਪਰਿ ਜਤਨੁ॥
ਸਾਧ ਕੀ ਮਹਿਮਾ ਬਰਨੈ ਕਉਨੁ ਪਰਾਨੀ॥
ਨਾਨਕ ਸਾਧ ਕੀ ਸੋਭਾ ਪ੍ਰਭ ਮਾਹਿ ਸਮਾਨੀ॥

# ਬਾਬਾ ਕੇਹਰ ਦਾਸ ਜੀਆਂ ਨੇ ਬਾਬਾ ਦੇਵਾ ਦਾਸ ਜੀਆਂ ਦੀ ਸਮਾਧ ਤੇ ਅਰਦਾਸਾਂ ਕਰਨੀਆਂ

ਬਾਬਾ ਕੇਹਰ ਦਾਸ ਜੀ ਦਾ ਜਨਮ ਨਗਰ ਪਿੰਡ ਰੌਣੀ ਜਿਲ੍ਹਾ ਪਟਿਆਲਾ ਹੈ। ਨਾਭੇ ਤੋਂ ਪਟਿਆਲੇ ਜਾਂਦੇ ਸਮੇਂ ਸੜਕ ਦੇ ਉਪਰ ਹੀ ਹੈ ਇਹ ਪਿੰਡ। ਬਚਪਨ ਹੀ ਇਹ ਸਾਧੂ ਸੁਭਾਅ ਵਾਲੇ ਸਨ। ਇਨ੍ਹਾਂ ਨੇ ਉਦਾਸੀਨ ਡੇਰਾ ਹੁਸੈਨਪੁਰਾ ਨੇੜੇ ਚੌਂਦਾ ਮੰਨਵੀ ਤੋਂ ਉਦਾਸੀ ਮੱਤ ਧਾਰਨ ਕੀਤਾ ਅਤੇ ਜੋਬਨ ਅਵਸਥਾ ਵਿਚ ਬਿਰਕਤ ਭਰਮਣ ਕਰਦੇ ਕਰਦੇ ਬਾਬਾ ਪੂਰਨ ਦਾਸ ਜੀ ਮਹਾਰਾਜ ਕੋਲ ਰੋੜੇਵਾਲ ਆ ਗਏ ਅਤੇ ਏਥੇ ਹੀ ਸਾਰਾ ਜੀਵਨ ਸੇਵਾ ਸਿਮਰਨ ਕਰਦਿਆਂ ਲੰਘਾਇਆ। ਇਕ ਵਾਰ ਬਾਬਾ ਕੇਹਰ ਦਾਸ ਜੀ ਬਾਬਾ ਦੇਵਾ ਦਾਸ ਜੀਆਂ ਦੀਆਂ ਸਮਾਧਾਂ ਤੇ ਖੜ੍ਹੇ ਅਰਦਾਸ ਕਰ ਰਹੇ ਸਨ। ਜਦੋਂ ਸਮਾਧਾਂ ਤੋਂ ਬਾਹਰ ਆਏ ਤਾਂ ਬਾਬਾ ਪੂਰਨ ਦਾਸ ਜੀ ਮਹਾਰਾਜ ਖੜ੍ਹੇ ਸਨ। ਪੁੱਛਣ ਲੱਗੇ ਕਿ ਕੇਹਰ ਦਾਸਾ ਕੀ ਅਰਦਾਸਾਂ ਕਰੀ ਜਾਨੈਂ। ਬਾਬਾ ਕੇਹਰ ਦਾਸ ਜੀ ਕਹਿਣ ਲੱਗੇ ਕਿ ਮਹਾਰਾਜ ਆਪਾਂ ਕੀਰਤਨੀ ਜਥਾ ਭੋਗ ਵੇਲੇ ਕਦੇ ਕਲਿਆਣ ਤੋਂ ਲੈ ਕੇ ਆਉਂਦੇ ਹਾਂ ਕਦੇ ਕਿਤੋਂ ਲੈ ਕੇ ਆਉਂਦੇ ਹਾਂ ਮੈਂ ਤਾਂ ਇਹੀ ਅਰਦਾਸ ਕਰਦਾ ਸੀ ਕਿ ਐਥੇ ਬਹੁਤ ਜਥੇ ਹੋਣ ਸਾਨੂੰ ਬਾਹਰੋਂ ਨਾ ਕੋਈ ਮੰਗਵਾਉਣਾ ਪਵੇ। ਕੋਈ ਇੱਧਰ ਨੂੰ ਜਾਵੇ ਕੋਈ ਇੱਧਰ ਨੂੰ ਜਾਵੇ ਕੀਰਤਨ ਹੁੰਦਾ ਰਹੇ ਰੌਣਕਾਂ ਲੱਗੀਆਂ ਰਹਿਣ। ਤਾਂ ਬਾਬਾ ਪੂਰਨ ਦਾਸ ਜੀਆਂ ਨੇ ਆਪਣੇ ਮੁਖਾਰ ਬਿੰਦ ਤੋਂ ਵਚਨ ਕੀਤਾ ਕਿ ਕੇਹਰ ਦਾਸਾ ਉਹ ਅਜੇ ਤਪ ਕਰ ਰਹੇ ਨੇ ਜਿਵੇਂ ਤੁਸੀਂ ਅਰਦਾਸ ਕਰਦੇ ਹੋ ਉਵੇਂ ਹੀ ਹੋਊਗਾ। ਸਮਾਂ ਆਵੇਗਾ ਏਥੋਂ ਤਾਂ ਜਥੇ ਬਣ ਬਣ ਜਾਇਆ ਕਰਨਗੇ।

ਬਣੇ ਬਣਾਏ ਪੜ੍ਹੇ ਪੜ੍ਹਾਏ ਹੀ ਆਉਣਗੇ। ਸੋ ਮਹਾਂਪੁਰਖਾਂ ਦਾ ਵਚਨ ਪੂਰਾ ਹੋਇਆ। ਸੰਤ ਮਹਾਰਾਜ ਜੀਆਂ ਦੀ ਉਮਰ ਭਾਵੇਂ 19-20 ਕੁ ਸਾਲ ਦੀ ਹੀ ਸੀ ਪ੍ਰੰਤੂ ਆਤਮਕ ਅਵਸਥਾ ਬਹੁਤ ਉੱਚੀ ਸੀ। ਬੇਅੰਤ ਸਾਧੂ ਵਿਦਵਾਨ ਜਥੇ ਮੇਰੇ ਗੁਰੂਦੇਵ ਮਹਾਰਾਜ ਜੀਆਂ ਨਾਲ ਰੋੜੇਵਾਲ ਆ ਆ ਕੇ ਸ਼ਾਮਲ ਹੋ ਰਹੇ ਸਨ। ਬਾਬਾ ਪੂਰਨ ਦਾਸ ਜੀ ਮਹਾਰਾਜ ਨੇ ਸਾਰੀ ਸੰਗਤ ਨੂੰ ਵਚਨ ਕਰ ਦਿਤਾ ਕਿ ਭਾਈ ਸੰਗਤੇ ਦਸਵੀਂ ਦਾ ਦਿਹਾੜਾ ਵੀ ਰੋੜੇਵਾਲ ਹੀ ਮਨਾਇਆ ਕਰਾਂਗੇ। ਉਸੇ ਦਿਨ ਤੋਂ ਅੱਜ ਤੱਕ ਇਹ ਰੀਤੀ

ਨਿਰੰਤਰ ਚਲਦੀ ਆ ਰਹੀ ਹੈ ਅਤੇ ਚਲਦੀ ਰਹੇਗੀ।

ਗੁਰਬਾਣੀ:-

ਸਾਧ ਬਚਨ ਅਟਲਾਧਾ ॥

ਅਥਵਾ:- ਸਾਧ ਕੈ ਸੰਗਿ ਨਹੀ ਕਛੁ ਘਾਲ ॥
ਦਰਸਨੁ ਭੇਟਤ ਹੋਤ ਨਿਹਾਲ ॥
ਸਾਧ ਕੈ ਸੰਗਿ ਕਲੂਖਤ ਹਰੈ ॥
ਸਾਧ ਕੈ ਸੰਗਿ ਨਰਕ ਪਰਹਰੈ ॥
ਸਾਧ ਕੈ ਸੰਗਿ ਈਹਾ ਊਹਾ ਸੁਹੇਲਾ ॥
ਸਾਧ ਸੰਗਿ ਬਿਛੁਰਤ ਹਰਿ ਮੇਲਾ ॥

# ਬਾਬਾ ਪੂਰਨ ਦਾਸ ਜੀ ਮਹਾਰਾਜ ਦੀ ਸੇਵਾ ਵਿਚ

ਮੇਰੇ ਗੁਰੂਦੇਵ ਮਹਾਰਾਜ ਜੀਆਂ ਨੇ ਇਕ ਦਿਨ ਵਚਨ ਕੀਤਾ ਸੀ ਕਿ ਮੇਰਾ ਕੱਟੜਪੁਣਾ, ਮੇਰੀ ਆਕੜ ਬਾਬਾ ਪੂਰਨ ਦਾਸ ਜੀ ਮਹਾਰਾਜ ਨੇ ਤਾਂ ਪਹਿਲੇ ਦਿਨ ਹੀ ਕੱਢ ਦਿਤੀ ਸੀ ਜਿਸ ਦਿਨ ਅਸੀਂ ਰੋੜੇਵਾਲ ਸਾਹਿਬ ਆਏ। ਬਾਬਾ ਪੂਰਨ ਦਾਸ ਜੀ ਮਹਾਰਾਜ ਨੇ ਆਪ ਵੀ ਸੰਤ ਮਹਾਰਾਜ ਤੋਂ ਬਹੁਤ ਅਭਿਆਸ ਕਰਵਾਏ। ਨਾਲ ਬੇਅੰਤ ਜੁਗਤੀਆਂ ਦੱਸੀਆਂ। ਬਹੁਤ ਹੀ ਕਠਿਨ ਤਪਸਿਆ ਕਰਵਾਈ ਅਤੇ ਵਚਨ ਕੀਤਾ ਸੀ ਕਿ ਬਲਵੰਤ ਸਿੰਘ ਤੇਰੀ ਨੀਂਦ ਤਾਂ ਅਸੀਂ ਬੰਨ੍ਹ ਦਿੱਤੀ, ਹੁਣ ਤੈਨੂੰ ਨੀਂਦ ਤੰਗ ਨਹੀਂ ਕਰੂਗੀ। ਮੇਰੇ ਗੁਰੂਦੇਵ ਮਹਾਰਾਜ ਜੀਆਂ ਨੇ ਦੱਸਿਆ ਕਿ ਉਸ ਦਿਨ ਤੋਂ ਸਾਨੂੰ ਅਭਿਆਸ ਕਰਦੇ ਸਮੇਂ ਨੀਂਦ ਨਹੀਂ ਆਈ। ਸੰਤ ਮਹਾਰਾਜ ਜੀ ਵਚਨ ਕਰਿਆ ਕਰਦੇ ਸਨ ਕਿ ਅਸੀਂ ਬਹੁਤ ਵਾਰੀ ਬਾਬਾ ਪੂਰਨ ਦਾਸ ਜੀ ਮਹਾਰਾਜ ਪਾਸੋਂ ਉਨ੍ਹਾਂ ਦਾ ਸੀਤ ਪ੍ਰਸ਼ਾਦ ਮੰਗਿਆ। ਉਨ੍ਹਾਂ ਨੇ ਕਹਿਣਾ ਕਿ ਨਾ ਭਾਈ ਤੁਹਾਡਾ ਅੰਮ੍ਰਿਤ ਛਕਿਆ ਹੈ। ਸੰਤ ਮਹਾਰਾਜ ਜੀ ਅਪਣੇ ਮੁਖਾਰ ਬਿੰਦ ਤੋਂ ਵਚਨ ਕਰਿਆ ਕਰਦੇ ਸਨ ਕਿ ਅਸੀਂ ਬਾਬਾ ਪੂਰਨ ਦਾਸ ਜੀ ਮਹਾਰਾਜ ਦੇ ਬਸਤਰ ਅਤੇ ਲੰਗੋਟ ਖੁਦ ਧੋਇਆ ਕਰਦੇ ਸੀ। ਉਨ੍ਹਾਂ ਦੀ ਸੇਵਾ ਵਿਚ ਹਰ ਸਮੇਂ ਤਤਪਰ ਰਹਿੰਦੇ ਸੀ। ਭਾਵੇਂ ਪਾਠਾਂ ਦੀਆਂ ਡਿਊਟੀਆਂ ਵੀ ਸੰਭਾਲਣੀਆਂ ਫੇਰ ਵੀ ਭਾਵੇਂ ਅੱਧੀ ਰਾਤ ਨੂੰ ਬੁਲਾਉਂਦੇ ਉਸੇ ਸਮੇਂ ਸੇਵਾ ਵਿਚ ਹਾਜ਼ਰ ਹੁੰਦੇ।

ਗੁਰਬਾਣੀ:- ਸੇਵਕ ਕਉ ਸੇਵਾ ਬਨਿ ਆਈ ॥
ਹੁਕਮੁ ਬੂਝਿ ਪਰਮ ਪਦੁ ਪਾਈ ॥
ਇਸਤੇ ਊਪਰਿ ਨਹੀ ਬੀਚਾਰੁ ॥
ਜਾਕੈ ਮਨਿ ਬਸਿਆ ਨਿਰੰਕਾਰੁ ॥

# ਨੀਵਾਂ ਹੋਕੇ ਚੱਲ

ਮੇਰੇ ਗੁਰੂਦੇਵ ਮਹਾਰਾਜ ਜੀ ਆਪਣੇ ਮੁਖਾਰਬਿੰਦ ਤੋਂ ਵਚਨ ਕਰਦੇ ਸਨ ਕਿ ਇਕ ਦਿਨ ਬਾਬਾ ਪੂਰਨ ਦਾਸ ਜੀ ਮਹਾਰਾਜ ਆਪਣੇ ਆਸਣ ਤੇ ਛੱਪਰ ਵਿਚ ਬੈਠੇ ਸਨ। ਅਸੀਂ ਕਿਸੇ ਕੰਮ ਅੰਦਰ ਜਾਣਾ ਸੀ। ਕਹਿੰਦੇ ਜਦ ਅਸੀਂ ਅੰਦਰ ਵੜਨ ਲੱਗੇ ਤਾਂ ਸਾਡਾ ਮੱਥਾ ਛੱਪਰ ਦੇ ਗੇਟ ਦੀ ਚੁਗਾਠ ਵਿਚ ਲੱਗਿਆ। ਗੇਟ ਛੋਟਾ ਸੀ। ਬਾਬਾ ਪੂਰਨ ਦਾਸ ਜੀ ਮਹਾਰਾਜ ਵਚਨ ਕਰਨ ਲੱਗੇ ਕਿ ਬਲਵੰਤ ਸਿੰਘ ਕੀ ਹੋ ਗਿਆ? ਕਹਿੰਦੇ ਅਸੀਂ ਨਮਸ਼ਕਾਰ ਕੀਤੀ ਤੇ ਕਿਹਾ ਕਿ ਮਹਾਰਾਜ ਜੀ ਮੇਰਾ ਮੱਥਾ ਗੇਟ ਦੀ ਚੁਗਾਠ ਵਿਚ ਲੱਗਿਆ। ਬਾਬਾ ਪੂਰਨ ਦਾਸ ਜੀ ਮਹਾਰਾਜ ਨੇ ਵਚਨ ਕੀਤਾ ਕਿ ਗੇਟ ਕੁੱਛ ਕਹਿੰਦਾ ਹੋਊ। ਸੰਤ ਮਹਾਰਾਜ ਜੀ ਕਹਿੰਦੇ ਅਸੀਂ ਚੁੱਪ ਹੋ ਗਏ ਤਾਂ ਬਾਬਾ ਜੀਆਂ ਨੇ ਵਚਨ ਕੀਤਾ ਕਿ ਗੇਟ ਕਹਿੰਦੈ ਕਿ ਨੀਵਾਂ ਹੋ ਕੇ ਚੱਲ। ਨੀਵਾਂ ਹੋ ਕੇ ਚਲੇਂਗਾ ਤਾਂ ਤੈਨੂੰ ਦੁੱਖ ਨਹੀਂ ਮਿਲੂਗਾ। ਇਉਂ ਇਉਂ ਵਚਨ ਕਰਦੇ ਕਰਦੇ ਹੀ ਬੇਅੰਤ ਸਿੱਖਿਆ ਬੇਅੰਤ ਖੁਸ਼ੀਆਂ ਵਰਤਾ ਜਾਂਦੇ ਸੀ।

ਗੁਰਬਾਣੀ:- ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥
ਇਹ ਤ੍ਰੈ ਭੈਣੇ ਵੇਸ ਕਰਿ ਤਾ ਵਸਿ ਆਵੀ ਕੰਤੁ ॥

## ਸੰਤ ਮਹਾਰਾਜ ਜੀਆਂ ਤੋਂ ਬਾਬਾ ਪੂਰਨ ਦਾਸ ਜੀ ਮਹਾਰਾਜ ਨੇ ਵੱਡੀ ਸਿਰੀ ਸਾਹਿਬ ਫੜ ਲੈਣੀ ਅਤੇ ਹਰ ਸੇਵਾ

ਸਮਾਂ ਲੰਘਦਾ ਗਿਆ। ਨਿੱਤ ਨਵੀਆਂ ਖੇਡਾਂ ਨਿੱਤ ਨਵੇਂ ਕੌਤਕ। ਸੰਗਤਾਂ ਦੀ ਆਵਾਜਾਈ ਬਹੁਤ ਵੱਧ ਗਈ। ਮੇਰੇ ਗੁਰੂਦੇਵ ਮਹਾਰਾਜ ਜੀਆਂ ਨੇ ਇਕ ਦਿਨ ਆਪਣੇ ਮੁਖਾਰਬਿੰਦ ਤੋਂ ਵਚਨ ਕੀਤਾ ਕਿ ਬਾਬਾ ਪੂਰਨ ਦਾਸ ਜੀ ਮਹਾਰਾਜ ਅੰਦਰ ਆਪਣੇ ਆਸਣ ਤੇ ਬੈਠੇ ਸਨ। ਸੰਗਤ ਵਾਰੀ ਵਾਰੀ ਬਾਬਾ ਜੀਆਂ ਦੇ ਦਰਸ਼ਨ ਕਰਨ ਵਾਸਤੇ ਅੰਦਰ ਜਾ ਰਹੀ ਸੀ। ਕਹਿੰਦੇ ਅਸੀਂ ਗੇਟ ਤੇ ਪਹਿਰੇ ਤੇ ਖੜ੍ਹੇ ਸੀ। ਮਾਈਆਂ ਬਹੁਤ ਧੱਕਾ ਕਰਦੀਆਂ ਸਨ। ਅਸੀਂ ਬਥੇਰਾ ਕਿਹਾ, ਕੋਈ ਨਾ ਮੰਨੇ। ਕਹਿੰਦੇ ਮੇਰੇ ਕੋਲ ਵੱਡੀ ਸਿਰੀ ਸਾਹਿਬ ਫੜੀ ਹੋਈ ਸੀ ਉਹ ਮਿਆਨ ਵਿਚੋਂ ਕੱਢ ਲਈ। ਫੇਰ ਕੀ ਸੀ ਬੱਸ ਸਾਰੀ ਸੰਗਤ ਪਿੱਛੇ ਹਟ ਗਈ। ਬਾਬਾ ਪੂਰਨ ਦਾਸ ਜੀ ਮਹਾਰਾਜ ਸਾਨੂੰ ਕਹਿੰਦੇ ਬਲਵੰਤ ਸਿਆਂ, ਕਿਰਪਾਨ ਸਾਨੂੰ ਫੜਾ ਦੇ, ਤੂੰ ਨਾ ਚੱਕਿਆ ਕਰ। ਸੰਤ ਮਹਾਰਾਜ ਜੀ ਕਹਿੰਦੇ ਅਸੀਂ ਬਾਬਾ ਕੋਲ ਕਿਰਪਾਨ ਰੱਖਕੇ ਮੱਥਾ ਟੇਕ ਦਿੱਤਾ, ਮੁੜਕੇ ਨਹੀਂ ਚੁੱਕੀ।

ਇਸ ਤਰ੍ਹਾਂ ਲੰਗਰਾਂ ਦੀ ਸੇਵਾ, ਅਖੰਡ ਪਾਠਾਂ ਦੀ ਸੇਵਾ, ਕੀਰਤਨ ਦੀ ਸੇਵਾ ਦੇ ਨਾਲ ਬਾਬਾ ਪੂਰਨ ਦਾਸ ਜੀ ਮਹਾਰਾਜ ਜੀਆਂ ਦੀਆਂ ਖੁਸ਼ੀਆਂ ਵੀ ਪ੍ਰਾਪਤ ਕਰੀ ਜਾਂਦੇ। ਬਾਬਾ ਪੂਰਨ ਦਾਸ ਜੀ ਮਹਾਰਾਜ ਨੇ ਉਦਾਸੀਨ ਹੁੰਦੇ ਹੋਏ 22 ਗੁਰ ਅਸਥਾਨਾਂ ਦੀ ਸੇਵਾ ਕਰਵਾਈ ਅਤੇ ਨਿਸ਼ਾਨ ਸਾਹਿਬ ਝੁਲਾਏ। ਇਨ੍ਹਾਂ ਅਸਥਾਨਾਂ ਦੀ ਸੇਵਾ ਕਰਵਾਉਣ ਸਮੇਂ ਵੀ ਮੇਰੇ ਗੁਰੂਦੇਵ ਸੰਤ ਮਹਾਰਾਜ ਜੀ ਬਾਬਾ ਪੂਰਨ ਦਾਸ ਜੀ ਦੇ ਨਾਲ ਸਨ। ਅਸਥਾਨਾਂ ਦੇ ਨਾਲ ਨਾਲ ਕਈ ਧਰਮਸ਼ਾਲਾ ਬਣਵਾਈਆਂ। ਅਤੇ ਕਈ ਪ੍ਰਾਇਮਰੀ ਸਕੂਲ ਧਰਮਸ਼ਾਲਾ ਵਿਚ ਹੀ ਚਲਵਾਏ।

ਗੁਰਬਾਣੀ:-

ਜਾਕੈ ਮਸਤਕਿ ਭਾਗ ਸਿ ਸੇਵਾ ਲਾਇਆ ॥
ਤਾ ਕੀ ਪੂਰਨ ਆਸ ਜਿਨ ਸਾਧ ਸੰਗੁ ਪਾਇਆ ॥

# ਬਾਬਾ ਪੂਰਨ ਦਾਸ ਜੀਆਂ ਦੇ ਵਰ

ਹੋਰ ਸੇਵਾਵਾਂ ਦੇ ਨਾਲ ਨਾਲ ਰੋੜੇਵਾਲ ਸਾਹਿਬ ਵੀ ਗੁਰਦੁਆਰਾ ਸਾਹਿਬ ਦੀ ਸੇਵਾ ਹੋਈ। ਲੰਗਰ ਵਾਸਤੇ ਵੀ ਕਮਰਾ ਬਣਵਾਇਆ ਗਿਆ। ਸੰਤ ਮਹਾਰਾਜ ਜੀ ਇਕ ਵਾਰੀ ਵਚਨ ਕਰਦੇ ਸੀ ਕਿ ਅਸੀਂ ਬਾਬਾ ਪੂਰਨ ਦਾਸ ਜੀਆਂ ਨੂੰ ਬੇਨਤੀ ਕੀਤੀ ਕਿ ਮਹਾਰਾਜ ਅਸੀਂ ਕੀਰਤਨ ਕਥਾ ਤਾਂ ਕਰੀ ਜਾਂਦੇ ਹਾਂ, ਕੋਈ ਸੁਣਨ ਤਾਂ ਆਉਂਦਾ ਨਹੀਂ ਤਾਂ ਬਾਬਾ ਜੀਆਂ ਨੇ ਵਚਨ ਕੀਤਾ ਕਿ ਕਥਾ ਕੀਰਤਨ ਸੁਣਨ ਵਾਸਤੇ ਤਾਂ ਸੰਗਤਾਂ ਐਨੀਆਂ ਆਇਆ ਕਰਨਗੀਆਂ, ਤੈਥੋਂ ਸੰਭਾਲੀਆਂ ਨਹੀਂ ਜਾਣੀਆਂ, ਤੂੰ ਤਾਂ ਲੁਕ ਲੁਕ ਕੇ ਰਿਹਾ ਕਰੇਂਗਾ। ਬਾਬਾ ਜੀਆਂ ਦੇ ਇਹ ਵਚਨ ਬਿਲਕੁਲ ਸੱਚ ਹੋਏ। ਬਾਬਾ ਪੂਰਨ ਦਾਸ ਜੀ ਮਹਾਰਾਜ ਨੇ ਹੋਰ ਦਾਤਾਂ ਵੰਡਣ ਦੇ ਨਾਲ ਇਕ ਦਿਨ ਵਚਨ ਕੀਤਾ ਕਿ ਭਾਈ ਜਿਹੜਾ ਇਕ ਸਪੀਕਰ ਰੋੜੇਵਾਲ ਡੇਰੇ ਨੂੰ ਦੇਊ ਉਹਦੇ ਇਕ ਮੁੰਡਾ, ਜਿਹੜਾ ਦੋ ਸਪੀਕਰ ਦੇਊ ਉਹਦੇ ਦੋ ਮੁੰਡੇ। ਬਹੁਤ ਸਾਰੇ ਸੇਵਾਦਾਰਾਂ ਨੇ ਗੁਰਦੁਆਰਾ ਸਾਹਿਬ ਨੂੰ ਬਾਬਾ ਜੀਆਂ ਦੇ ਵਚਨ ਕਰਨ ਤੇ ਸਪੀਕਰ ਦਿਤੇ ਅਤੇ ਮਹਾਂਪੁਰਖਾਂ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

ਗੁਰਬਾਣੀ:-

ਹਰਿ ਇਕਸ ਹਥ ਆਇਆ ਵਰੋਸਾਣੇ ਬਹੁਤੇਰੇ॥

ਭਾਈ ਗੁਰਦਾਸ ਜੀ-ਸੰਤ ਭਗਤ ਗੁਰ ਸਿੰਘ ਹੈ ਪਰਉਪਕਾਰੀ ਜਗ ਤਾਰਨ ਆਏ।

## ਬਾਬਾ ਪੂਰਨ ਦਾਸ ਜੀਆਂ ਦਾ ਵਚਨ ਮੰਨਕੇ ਚਲੈਲੇ ਜਾਣਾ

ਰੋੜੇਵਾਲ ਸਾਹਿਬ ਸੰਗਤਾਂ ਦੀ ਰੌਣਕ ਬਹੁਤ ਰਹਿਣ ਲਗ ਪਈ। ਅਖੰਡ ਪਾਠਾਂ ਦੀਆਂ ਲੜੀਆਂ ਚਲੀ ਜਾਣੀਆਂ। ਸਵੇਰੇ ਸ਼ਾਮ ਨਿਤਨੇਮ ਕੀਰਤਨ ਦੀਆ ਧੁਨਾਂ ਨੇ ਆਲਾ ਦੁਆਲਾ ਸਾਰਾ ਇਲਾਕਾ ਹੀ ਮਹਿਕਾ ਦਿੱਤਾ। ਬਾਬਾ ਪੂਰਨ ਦਾਸ ਜੀ ਮਹਾਰਾਜ ਜੀਆਂ ਦੀ ਮਹਿਮਾ ਜਸ ਤਾਂ ਇਲਾਕੇ ਵਿਚ ਪਹਿਲਾਂ ਹੀ ਬਹੁਤ ਸੀ ਪ੍ਰੰਤੂ ਹੁਣ ਲੋਕ ਇਹ ਵੀ ਕਹਿਣ ਲੱਗ ਪਏ ਕਿ ਬਾਬਾ ਪੂਰਨ ਦਾਸ ਜੀਆਂ ਦਾ ਚੇਲਾ ਬਲਵੰਤ ਸਿੰਘ ਤਾਂ ਨਿਰਾ ਰੱਬ ਦਾ ਹੀ ਰੂਪ ਹੈ।

ਇਕ ਦਿਨ ਪਿੰਡ ਚਲੈਲੇ ਤੋਂ ਰੋੜੇਵਾਲ ਬਾਬਾ ਪੂਰਨ ਦਾਸ ਜੀ ਮਹਾਰਾਜ ਕੋਲ ਸੰਗਤ ਆ ਕੇ ਕਹਿਣ ਲੱਗੀ ਕਿ ਮਹਾਰਾਜ ਜੀ, ਅਸੀਂ ਅਪਣੇ ਪਿੰਡ ਗੁਰਦੁਆਰਾ ਸਾਹਿਬ ਬਣਵਾਉਣਾ ਹੈ ਸਾਨੂੰ ਕੋਈ ਗ੍ਰੰਥੀ ਦੇ ਦਿਉ। ਬਾਬਾ ਪੂਰਨ ਦਾਸ ਜੀ ਮਹਾਰਾਜ ਨੇ ਵਚਨ ਕੀਤਾ ਕਿ ਭਾਈ ਸਾਡੇ ਕੋਲ ਗ੍ਰੰਥੀ ਤਾਂ ਕੋਈ ਵਾਧੂ ਹੈ ਨਹੀਂ। ਕੁਝ ਸਾਧੂ ਡਿਊਟੀਆਂ ਤੇ ਰਹਿੰਦੇ ਨੇ ਜਾਂ ਆਹ ਬਲਵੰਤ ਸਿਹੁੰ ਹੈ। ਸੰਤ ਮਹਾਰਾਜ ਦੱਸਦੇ ਸਨ ਕਿ ਅਸੀਂ ਬਾਬਾ ਜੀਆਂ ਦੇ ਕੋਲ ਹੀ ਖੜ੍ਹੇ ਸੀ। ਚਲੈਲੇ ਦੀ ਸੰਗਤ ਬਾਬਾ ਜੀਆਂ ਨੂੰ ਬੇਨਤੀ ਕਰਨ ਲੱਗੀ ਕਿ ਮਹਾਰਾਜ ਜੀ ਸਾਨੂੰ ਬਲਵੰਤ ਸਿੰਘ ਹੀ ਦੇ ਦਿਉ। ਬਾਬਾ ਪੂਰਨ ਦਾਸ ਜੀ ਵਚਨ ਕਰਨ ਲੱਗੇ ਕਿ ਭਾਈ ਸਾਡੇ ਕੋਲ ਵੀ ਇਹੀ ਸੀ.ਹੁਣ ਤੁਸੀਂ ਲਿਜਾਣਾ ਤੁਸੀਂ ਲੈ ਜਾਉ। ਇਹ ਵਚਨ ਕਰਕੇ ਮੇਰੇ ਗੁਰੂਦੇਵ ਮਹਾਰਾਜ ਜੀਆਂ ਨੂੰ ਚਲੈਲੇ ਦੀ ਸੰਗਤ ਦੇ ਨਾਲ ਤੋਰ ਦਿੱਤਾ। ਸੰਤ ਮਹਾਰਾਜ ਜੀ ਇਕ ਦਿਨ ਵਚਨ ਕਰਦੇ ਸਨ ਕਿ ਸਾਨੂੰ ਪਿੰਡ ਦੇ ਲੋਕਾਂ ਨੇ ਮੜ੍ਹੀਆਂ ਵਿਚ ਲਿਜਾਕੇ ਬਿਠਾ ਦਿੱਤਾ ਕਿ ਐਥੇ ਗੁਰਦੁਆਰਾ ਬਣਾਉਣਾ ਹੈ।

ਗੁਰਬਾਣੀ:-

ਸੰਤਨ ਅਵਰ ਨ ਕਾਹੂ ਜਾਨੀ ॥
ਬੇਪਰਵਾਹ ਸਦਾ ਰੰਗ ਹਰਿ ਕੈ ਜਾ ਕੋ ਪਾਖੁ ਸੁਆਮੀ ॥

ਅਥਵਾ:- ਗੁਰ ਚੇਲੇ ਹੈ ਮਨੁ ਮਾਨਿਆ ॥
ਤਾ ਸਹਜੇ ਰਾਮ ਪਛਾਨਿਆ ॥

# ਚਲੈਲੇ ਦੇ ਗੁਰ ਅਸਥਾਨ ਪ੍ਰਤੀ ਸੰਤ ਬਾਬਾ ਜੁਆਲਾ ਸਿੰਘ ਜੀ ਹਰਖੋਵਾਲ ਵਾਲਿਆਂ ਦੇ ਵਚਨ

ਰੋੜੇਵਾਲ ਡੇਰਾ-ਫਕੀਰੋਂ ਕੇ ਬਖ਼ਸ਼ੀਸ਼ੇ ਤਖਤ-ਚੋਏ ਤੇ ਬੈਠਿਆਂ ਬਾਬਾ ਬੀਰਮ ਦਾਸ ਜੀ ਮਹਾਰਾਜ ਨੇ ਸੰਤ ਬਾਬਾ ਜੁਆਲਾ ਸਿੰਘ ਜੀ ਹਰਖੋਵਾਲ ਵਾਲਿਆਂ ਨੂੰ ਬਖ਼ਸ਼ਿਸ਼ ਕੀਤੀ ਸੀ ਕਿ ਸਿੱਖਾ ਤੂੰ ਤਾਂ ਬ੍ਰਹਮਗਿਆਨੀ ਬਣ ਗਿਆ ਹੈਂ। ਜੀਹਨੂੰ ਦਿਲ ਚਾਹੇ ਦ੍ਰਿਸਟੀ ਕਰ ਦੇਵੀਂ ਉਹ ਵੀ ਬ੍ਰਹਮਗਿਆਨੀ ਬਣ ਜਾਵੇਗਾ। ਫੇਰ ਬਾਬਾ ਜੁਆਲਾ ਸਿੰਘ ਜੀਆਂ ਨੂੰ ਐਸੀ ਖੁਮਾਰੀ ਚੜ੍ਹੀ ਕਿ 12 ਸਾਲ ਸਰੀਰ ਦੀ ਸੁਧ ਬੁਧ ਹੀ ਨਾ ਰਹੀ। ਤੇਰਵੇਂ ਸਾਲ ਸੁਰਤ ਆਈ। ਬਸਤਰ ਪਹਿਨਾ ਕੇ ਬਾਣੇ ਵਿਚ ਲਿਆਂਦੇ। ਉਨ੍ਹਾਂ ਤੋਂ ਅੱਗੇ ਕਿੰਨੇ ਡੇਰੇਦਾਰ ਸਾਧੂ ਹੋਏ। ਬਾਬਾ ਜੁਆਲਾ ਸਿੰਘ ਜੀ ਨੇ ਚਲੈਲੇ ਬਾਬਾ ਰੋਡੂ ਰਾਮ ਜੀ ਦੀ ਕੁਟੀਆ ਵਿਚ ਠਹਿਰ ਕੇ ਗੁਰਦੁਆਰਾ ਸਾਹਿਬ ਦੀ ਸੇਵਾ ਸ਼ੁਰੂ ਕਰਵਾ ਦਿੱਤੀ। ਪਹਿਲਾਂ ਇਕ ਖੂਹੀ ਅਤੇ ਹਲਟੀ ਲਗਵਾਈ। ਸੰਗਤਾਂ ਗੁਰੂ ਘਰ ਵਾਸਤੇ ਇੱਟਾਂ ਢੋਣ ਲਗ ਪਈਆਂ। ਪਿੰਡ ਨਾਲੋਂ ਅਸਥਾਨ ਦੂਰ ਸਮਝ ਕੇ ਅੱਧੇ ਲੋਕਾਂ ਨੇ ਤਾਂ ਇੱਟਾਂ ਪਿੰਡ ਦੇ ਨੇੜੇ ਟੋਬੇ ਦੇ ਕਿਨਾਰੇ ਸੁੱਟ ਲਈਆਂ ਅਤੇ ਅੱਧਿਆਂ ਨੇ ਸੰਤਾਂ ਕੋਲ ਖੂਹੀ ਤੇ ਸੁੱਟੀਆਂ। ਲੋਕ ਆਪੋ ਵਿਚ ਫਟ ਗਏ ਅਤੇ ਲੜਨ ਲੱਗ ਪਏ। ਸੰਤ ਬਾਬਾ ਜੁਆਲਾ ਸਿੰਘ ਜੀ ਨੇ ਵਚਨ ਕੀਤਾ ਕਿ ਲੋਕੋ ਜਿਸ ਤਰ੍ਹਾਂ ਤੁਸੀਂ ਫਟ ਗਏ ਇਹ ਖੂਹ ਵੀ ਫਟ ਜਾਵੇਗਾ। ਪਰ ਇਥੇ ਗੁਰਦੁਆਰਾ ਜ਼ਰੂਰ ਬਣੇਗਾ। ਜਿਥੇ ਇੱਟਾਂ ਸੁਟੀਆਂ ਨੇ ਇਥੇ ਤੱਕ ਗੁਰਦੁਆਰਾ ਬਣੇਗਾ, ਅਸੀਂ ਤਾਂ ਹੁਣ ਚਲਦੇ ਹਾਂ ਪਰ ਸਮਾਂ ਆਉਣ ਤੇ ਸਾਡਾ ਸਰੀਰ ਆਵੇਗਾ ਉਦੋਂ ਉਹ ਗੁਰਦੁਆਰਾ ਬਣਾਵੇਗਾ ਤੁਸੀਂ ਹੁੱਤ ਵੀ ਨਹੀਂ ਕਰਨੀ। ਇਹ ਵਚਨ ਕਰਕੇ ਸੰਤ ਮਹਾਰਾਜ ਜੀ ਪਟਿਆਲੇ ਨੂੰ ਚਲੇ ਗਏ। ਬਾਅਦ ਵਿਚ ਏਸੇ ਅਸਥਾਨ ਦੀ ਸੇਵਾ ਮੇਰੇ ਗੁਰੂਦੇਵ ਮਹਾਰਾਜ ਜੀਆਂ ਨੇ ਕਰਵਾਈ। ਗੁਰਦੁਆਰਾ ਬਣਨ ਤੋਂ ਬਾਅਦ ਫਟੇ ਖੂਹ ਤੱਕ ਗੁਰਦੁਆਰਾ ਲੱਗਿਆ। ਸੰਤਾਂ ਦਾ ਵਚਨ ਫਲੀਭੂਤ ਹੋਇਆ।

ਗੁਰਬਾਣੀ:-

ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥
ਜੋ ਜਨ ਪੀਰਿ ਨਿਵਾਜਿਆ ਤਿਨਾ ਅੰਚ ਨ ਲਾਗ ॥

## ਚਲੈਲੇ ਗੁਰਦੁਆਰਾ ਸਾਹਿਬ ਬਣਵਾਉਣਾ

ਬਾਬਾ ਪੂਰਨ ਦਾਸ ਜੀ ਮਹਾਰਾਜ ਗੁਰਦੁਆਰਾ ਅਬਲੋਵਾਲ ਸਾਹਿਬ ਦੀ ਚਾਰਦੀਵਾਰੀ ਦੀ ਸੇਵਾ ਕਰਵਾ ਰਹੇ ਸਨ। ਮਾਘੀ ਦਾ ਜੋੜ ਮੇਲਾ ਸੀ। ਚਲੈਲੇ ਪਿੰਡ ਦੀ ਪੰਚਾਇਤ ਸੰਗਤ ਸਮੇਤ, ਅਜੀਤ ਸਿੰਘ ਦੁਖੀ ਸਮੇਤ ਉਥੇ ਬਾਬਾ ਜੀਆਂ ਕੋਲ ਪਹੁੰਚੀ ਅਤੇ ਗੁਰਦੁਆਰਾ ਸਾਹਿਬ ਦਾ ਨੀਂਹ ਪੱਥਰ ਰੱਖਣ ਵਾਸਤੇ ਤਾਰੀਖ ਲੈ ਕੇ ਆਏ। ਚਲੈਲੇ ਸ੍ਰੀ ਅਖੰਡ ਪਾਠ ਪ੍ਰਕਾਸ ਕਰਵਾਏ। ਮਾਘੀ ਦੇ ਜੋੜ ਮੇਲੇ ਨੂੰ ਭੋਗ ਪਏ। ਕੀਰਤਨ ਦੀਵਾਨ ਸਜੇ। ਅਤੇ ਲੰਗਰ ਚੱਲੇ। ਬਾਬਾ ਪੂਰਨ ਦਾਸ ਜੀ ਮਹਾਰਾਜ ਨੇ ਆਪਣੇ ਕਰ ਕਮਲਾਂ ਨਾਲ ਨੀਂਹ ਪੱਥਰ ਰੱਖਿਆ। ਉਸ ਸਮੇਂ ਗਿਆਨੀ ਅਜੀਤ ਸਿੰਘ ਜੀ ਦੁਖੀ ਅਤੇ ਪ੍ਰਸਿੱਧ ਵਿਦਵਾਨ ਸੰਤ ਅਮਰ ਸਿੰਘ ਜੀ ਨਿਰਮਲੇ ਕਥਾਗਰ ਹਾਜ਼ਰ ਸਨ। ਉਪਰੰਤ ਇਸ ਤੋਂ ਬਾਅਦ ਚੌਥੀਆਂ ਖਰੌੜਾਂ ਦਾ ਪੰਚਾਇਤ ਵਲੋਂ ਇਕੱਠ ਹੋਇਆ ਅਤੇ ਮਹੰਤੀ ਦੀ ਪੱਗ ਦੀ ਰਸਮ ਮੇਰੇ ਗੁਰੂਦੇਵ ਸੰਤ ਮਹਾਰਾਜ ਨੂੰ ਬਾਬਾ ਪੂਰਨ ਦਾਸ ਜੀ ਮਹਾਰਾਜ ਦੇ ਹੱਥੋਂ ਕਰਵਾਈ। ਇਸ ਤਰ੍ਹਾਂ ਗੁਰਦੁਆਰਾ ਸਾਹਿਬ ਦੀ ਸੇਵਾ ਪ੍ਰਾਰੰਭ ਹੋ ਗਈ। ਅੱਜ ਹੋਰ ਕੱਲ੍ਹ ਹੋਰ ਐਨਾ ਪ੍ਰਤਾਪ ਵਧ ਗਿਆ, ਬੇਅੰਤ ਸਿੰਘ ਜਥੇ ਵਿਚ ਹੋਰ ਆ ਰਲੇ। ਸਵੇਰੇ ਸ਼ਾਮ ਨਿਤਨੇਮ ਦੂਰ ਦੁਰਾਡੇ ਇਲਾਕਿਆਂ ਵਿਚ ਅਖੰਡ ਪਾਠ ਅਤੇ ਦੀਵਾਨ ਹੋਣੇ। ਮਾਇਆ ਲਿਆ ਲਿਆਕੇ ਗੁਰ ਅਸਥਾਨ ਦੀ ਸੇਵਾ ਸੰਪੂਰਨ ਹੋਈ। ਜਥੇ ਵਿਚਲੇ ਸਿੰਘਾਂ ਦੇ ਨਾਮ ਮੈਂ ਪਿਛੇ ਲਿਖ ਚੁਕਿਆ ਹਾਂ। ਇਨ੍ਹਾਂ ਵਿਚੋਂ ਕੁਝ ਰੋੜੇਵਾਲ ਸਾਹਿਬ ਆਖੰਡ ਪਾਠਾਂ ਤੇ ਸਨ ਅਤੇ ਕੁਝ ਚਲੈਲੇ ਸਨ। ਜਥੇਦਾਰ ਭਾਈ ਹਰਚਰਨ ਸਿੰਘ ਸਨ। ਇਨ੍ਹਾਂ ਦੇ ਨਾਲ ਭਾਈ ਗੁਰਚਰਨ ਸਿੰਘ ਭਾਈ ਬਾਬਾ, ਭਾਈ ਸਤਨਾਮ ਸਿੰਘ, ਸੰਤ ਗੁਰਦਿਆਲ ਸਿੰਘ ਕਾਠ ਮੱਠੀ, ਸੰਤ ਅਜੀਤ ਸਿੰਘ ਦੁਖੀ, ਸੰਤ ਦਲਬਾਰਾ ਸਿੰਘ ਸਿਹੌੜਾ, ਭਾਈ ਜੁਗਿੰਦਰ ਸਿੰਘ ਜੋਗੀ, ਭਾਈ ਤੇਜਾ ਸਿੰਘ ਮਸਤਾਨਾ, ਬਾਬਾ ਗੁਰਦਿਆਲ ਸਿੰਘ ਸਿਹੌੜਾ ਵੱਡੇ ਭਰਾਤਾ, ਭਾਈ ਕਰਨੈਲ ਸਿੰਘ ਚਲੈਲਾ ਅਤੇ ਸੰਤ ਅਰਜਨ ਸਿੰਘ ਬਾਵਾ ਆਦਿਕ ਬਹੁਤ ਸਾਰੇ ਸਿੰਘ ਸਨ। ਇਥੇ ਹੀ ਭਾਈ(ਸੰਤ) ਹਰੀ ਸਿੰਘ ਰੰਧਾਵਾ ਵੀ ਜਥੇ ਵਿਚ ਆ ਸ਼ਾਮਲ ਹੋਏ। ਗਿਆਨੀ ਰਿਪਦੁਮਣ ਸਿੰਘ ਸੈਕਟਰੀ ਦੀ ਡਿਊਟੀ ਕਰਿਆ ਕਰਦੇ ਸਨ। ਇੱਕ ਤੋਂ ਕਈ ਜਥੇ

ਬਣ ਗਏ। ਦੂਰ ਦੂਰ ਤੱਕ ਜਥਿਆਂ ਨੇ ਗੁਰਮਤ ਪ੍ਰਚਾਰ ਵਾਸਤੇ ਜਾਣਾ ਅਤੇ ਦੀਵਾਨ ਅਖੰਡ ਪਾਠ ਕਰਨੇ। ਏਸੇ ਸਮੇਂ ਹੀ ਰੋੜੇਵਾਲ ਸਾਹਿਬ ਵਿਖੇ ਬਾਬਾ ਪੂਰਨ ਦਾਸ ਜੀ ਮਹਾਰਾਜ ਕੋਲ ਗੁਰਚਰਨ ਸਿੰਘ ਟੋਹੜਾ ਵੀ ਜਥੇ ਵਿਚ ਆ ਗਏ ਸਨ। ਚਲੈਲੇ ਨਗਰ ਟਕਸਾਲ ਹੀ ਚੱਲ ਪਈ। ਭਾਈ ਹਰਚਰਨ ਸਿੰਘ ਜਥੇਦਾਰ ਨੇ ਇਕ ਵਾਰ ਦੱਸਿਆ ਕਿ ਅੰਮ੍ਰਿਤ ਵੇਲੇ ਇਸ਼ਨਾਨ ਆਦਿਕ ਕਰਵਾਕੇ 2 ਵਜੇ ਸਾਨੂੰ ਸੰਤ ਮਹਾਰਾਜ ਅਭਿਆਸ ਨਾਮ ਸਿਮਰਨ ਤੇ ਬਿਠਾ ਦਿੰਦੇ ਸੀ। ਸਾਥੋਂ ਪਹਿਲਾਂ ਸੰਤ ਮਹਾਰਾਜ ਖੁਦ ਇਸ਼ਨਾਨ ਕਰਕੇ ਤਿਆਰ ਬਰ ਤਿਆਰ ਹੁੰਦੇ ਸਨ। ਦੋ ਵਜੇ ਸਾਨੂੰ ਅਭਿਆਸ ਤੇ ਬਿਠਾਕੇ ਆਪ ਖੁਦ ਤੁਰ ਫਿਰਕੇ ਨਿਗਰਾਨੀ ਰੱਖਦੇ ਸਨ। ਸਵੇਰੇ ਦੋ ਵਜੇ ਤੋਂ ਤਿੰਨ ਵਜੇ ਤੱਕ ਨਾਮ ਸਿਮਰਨ ਚਲਦਾ ਸੀ। ਪੰਜੇ ਬਾਣੀਆਂ ਦਾ ਨਿਤਨੇਮ ਦਾ ਸਮਾਂ ਸੀ। ਤਿੰਨ ਤੋਂ ਚਾਰ ਵਜੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਸੰਤ ਮਹਾਰਾਜ ਜੀ ਆਪ ਖੁਦ ਸ਼ੁਰੂ ਕਰ ਦਿਆ ਕਰਦੇ ਸਨ। ਸੂਰਜ ਦੀ ਟਿੱਕੀ ਨਿਕਲਣ ਦੇ ਨਾਲ ਹੀ ਆਸਾ ਦੀ ਵਾਰ ਦੇ ਕੀਰਤਨ ਦੀ ਸਮਾਪਤੀ ਕਰਵਾਉਂਦੇ ਸੀ। ਉਪਰੰਤ ਅਰਦਾਸ ਅਤੇ ਬਾਅਦ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੁਕਮਨਾਮਾ ਸਾਹਿਬ ਦੀ ਕਥਾ ਸੰਤ ਮਹਾਰਾਜ ਆਪ ਕਰਿਆ ਕਰਦੇ ਸਨ। ਸਵੇਰ ਦੇ 9 ਵਜੇ ਤੱਕ ਇਹ ਨਿਤਨੇਮ ਚਲਦਾ ਸੀ। ਇਸ ਤੋਂ ਪਿੱਛੋਂ ਹਾਜ਼ਰੀ ਦਾ ਪ੍ਰਸ਼ਾਦਾ ਲੰਗਰ ਸਭ ਛਕਦੇ ਸੀ। ਸੰਤ ਮਹਾਰਾਜ ਜੀ ਵੀ ਸਿੰਘਾਂ ਦੇ ਨਾਲ ਹੀ ਹੁੰਦੇ ਸਨ। ਸਵੇਰੇ ਹਾਜਰੇ ਦੇ ਪ੍ਰਸ਼ਾਦੇ ਤੋਂ ਉਪਰੰਤ ਦੁਪਹਿਰ ਇਕ ਵਜੇ ਤੱਕ ਆਰਾਮ ਦਾ ਸਮਾਂ ਹੁੰਦਾ ਸੀ। ਇਸ ਤੋਂ ਪਿਛੋਂ ਇਸ਼ਨਾਨ ਆਦਿਕ ਕਰਕੇ ਚਾਹ ਛਕਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਰਥਾਂ ਬੋਧਾਂ ਸਮੇਤ ਸੰਥਿਆ ਸੰਤ ਮਹਾਰਾਜ ਜੀ ਆਪ ਕਰਾਉਂਦੇ ਸਨ। ਤੀਜੇ ਪਹਿਰ 4 ਵਜੇ ਚਾਹ ਛਕਕੇ ਕਿਰਿਆ ਕਰਮ ਕਰਕੇ ਫੇਰ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਸੰਤ ਮਹਾਰਾਜ ਜੀ ਆਪ ਕਰਿਆ ਕਰਦੇ ਸਨ ਅਤੇ ਨਾਲ ਹੀ ਵਿਦਿਆਰਥੀ ਸਿੰਘਾਂ ਤੋਂ ਕਰਾਇਆ ਕਰਦੇ ਸਨ। ਸ਼ਾਮ ਨੂੰ ਸ੍ਰੀ ਰਹਿਰਾਸ ਸਾਹਿਬ ਦੇ ਪਾਠ ਉਪਰੰਤ ਕੀਰਤਨ ਆਰਤਾ ਆਰਤੀ ਦਾ ਨਿਤਨੇਮ ਸੀ। ਰਾਤ ਨੂੰ 9 ਵਜੇ ਲੰਗਰ ਛਕਕੇ ਸੌਣ ਆਰਾਮ ਦਾ ਸਮਾਂ ਸੀ। ਇਹ ਹਰ ਰੋਜ਼ ਦੇ ਨਿਤਨੇਮ ਦਾ ਸਮਾਂ ਸੀ। ਭਾਈ ਹਰਚਰਨ ਸਿੰਘ ਦਸਦੇ ਸਨ ਕਿ ਸਾਨੂੰ ਨਹੀਂ ਪਤਾ ਸੰਤ ਮਹਾਰਾਜ ਕਦੋਂ ਸੌਂਦੇ ਸੀ। ਸੌਂਦੇ ਸੀ ਜਾਂ ਨਹੀਂ।

ਗੁਰਬਾਣੀ ਦਾ ਫੁਰਮਾਨ ਹੈ:-

ਜਨੁ ਪਰਉਪਕਾਰੀ ਆਏ॥
ਜੀਅ ਦਾਨ ਦੇ ਭਗਤੀ ਲਾਇਨੁ ਹਰਿ ਸਿਉ ਲੈਨਿ ਮਿਲਾਏ॥

ਅਥਵਾ:-

ਪੂਰਬ ਕਰਮ ਅੰਕੁਰਿ ਜਬ ਪ੍ਰਗਟਿਓ ਭੇਟਿਓ ਪੁਰਖ ਰਸਕਿ ਬੈਰਾਗੀ॥
ਮਿਟਿਓ ਅੰਧੇਰ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥

ਇਸ ਤਰ੍ਹਾਂ ਬੇਅੰਤ ਸੇਵਾ ਸਿਮਰਨ ਚਲਦੇ ਸਨ। ਦੂਰ ਦੂਰ ਤੱਕ ਸੁਗੰਧੀ ਫੈਲ ਦੀ ਫੈਲ ਗਈ। ਸੰਗਤਾਂ ਦਰਸ਼ਨਾਂ ਵਾਸਤੇ ਆਉਂਦੀਆਂ ਅਤੇ ਸੰਤ ਮਹਾਰਾਜ ਜੀ ਬਾਬਾ ਪੂਰਨ ਦਾਸ ਜੀ ਮਹਾਰਾਜ ਕੋਲ ਰੋਤੇਵਾਲ ਭੇਜ ਦਿੰਦੇ। ਆਲੇ ਦੁਆਲੇ ਦੂਰ ਦੂਰ ਅਖੰਡ ਪਾਠ ਹੁੰਦੇ ਰਹਿੰਦੇ। ਹਰ ਅਖੰਡ ਪਾਠ ਦੇ ਸਮੇਂ ਰਾਤ ਨੂੰ ਸੰਤ ਮਹਾਰਾਜ ਜੀ ਦੀਵਾਨ ਸਜਾਇਆ ਕਰਦੇ ਸਨ। ਤੀਜੇ ਦਿਨ ਸ੍ਰੀ ਆਸਾ ਦੀ ਵਾਰ ਦੇ ਕੀਰਤਨ ਹੋਣੇ। ਸੰਤ ਮਹਾਰਾਜ ਜੀ ਵਚਨ ਕਰਿਆ ਕਰਦੇ ਸਨ ਕਿ ਕਈ ਵਾਰੀ ਅਖੰਡ ਪਾਠ ਦੇ ਭੋਗ ਪੈਣ ਤੋਂ ਘਰ ਵਾਲਿਆਂ ਨੇ ਬੇਨਤੀਆਂ ਕਰਨੀਆਂ, ਖਹਿੜੇ ਪੈ ਜਾਣਾ ਕਿ ਅਸੀਂ ਤਾਂ ਸੰਗਤ ਦੀ ਸੇਵਾ ਵਿਚ ਹੀ ਲੱਗੇ ਰਹੇ। ਦੀਵਾਨ ਕੀਰਤਨ ਤਾ ਸਾਥੋਂ ਸੁਣਿਆ ਨਹੀਂ ਗਿਆ, ਕਿਰਪਾ ਕਰੋ ਅੱਜ ਰਹਿਕੇ ਫੇਰ ਦੀਵਾਨ ਸੁਣਾਓ। ਤੀਜੇ ਦਿਨ ਰਾਤ ਨੂੰ ਫੇਰ ਸੰਗਤ ਦੀ ਬੇਨਤੀ ਮੰਨਕੇ ਸੰਤ ਮਹਾਰਾਜ ਜੀਆਂ ਨੇ ਦੀਵਾਨ ਸਜਾਉਣੇ।

ਗੁਰਬਾਣੀ:-

ਕੋਟਿ ਮਧੇ ਕੋਈ ਸੰਤ ਦਿਖਾਇਆ॥

ਅਥਵਾ :- ਕੋਈ ਇਕ ਅਧ ਨਾਇ ਰਸੀਅੜਾ ਕਾ ਵਿਰਲੀ ਜਾਇ ਵੁਠੀ॥

ਅਤੇ : ਹਉ ਵਾਰੀ ਜੀਉ ਵਾਰੀ ਕਲਿ ਮਹਿ ਨਾਮ ਸੁਣਾਵਣਿਆ॥
ਸੰਤ ਪਿਆਰੇ ਸਚੈ ਧਾਰੇ ਵਡਭਾਗੀ ਦਰਸਨ ਪਾਵਣਿਆ॥

ਚਲੈਲੇ ਐਨਾ ਤਪ ਹੋਇਆ ਕਿ ਸੰਤ ਮਹਾਰਾਜ ਜੀਆਂ ਨੇ ਅਸਥਾਨ ਦਾ ਨਾਮ ਹੀ ਗੁਰਦੁਆਰਾ ਤਪਸਰ ਸਾਹਿਬ ਰਖ ਦਿੱਤਾ। ਏਥੇ ਇਸ ਤਰ੍ਹਾਂ ਟਕਸਾਲ ਬਾਰਾਂ ਸਾਲ ਚਲਦੀ ਰਹੀ। ਸੰਤ ਮਹਾਰਾਜ ਜੀ ਚਲੈਲੇ ਰਹਿੰਦੇ ਹੋਏ ਵੀ ਬਾਬਾ ਪੂਰਨ ਦਾਸ ਮਹਾਰਾਜ ਜੀਆਂ ਦੇ ਦਰਸ਼ਨ ਸਵੇਰੇ ਸ਼ਾਮ ਰੋੜੇਵਾਲ ਪਹੁੰਚਕੇ ਕਰਕੇ ਜਾਂਦੇ ਅਤੇ ਸਿੰਘਾਂ ਦੀਆਂ ਅੱਡ ਅੱਡ ਡਿਊਟੀਆਂ ਲਾਕੇ ਜਾਇਆ ਕਰਦੇ।

ਗੁਰਬਾਣੀ:-

ਸੰਤਾ ਕਉ ਮਤ ਕੋਊ ਨਿੰਦਹੁ ਸੰਤ ਰਾਮ ਹੈ ਏਕੋ ॥

ਅਥਵਾ:-

ਰਾਮ ਸੰਤ ਮਹਿ ਭੇਦੁ ਕਿਛੁ ਨਾਹੀ.............. ॥

## ਚਲੈਲੇ ਤੋਂ ਆਲੇ ਦੁਆਲੇ ਦੇ ਇਲਾਕਿਆਂ ਵਿਚ ਵਿਚਰਨਾ

ਸਮਾਂ ਲੰਘਦਾ ਗਿਆ। ਚਲੈਲੇ ਤੋਂ ਬੇਅੰਤ ਸ਼ਰਧਾਲੂ ਸੰਗਤਾਂ ਸੰਤ ਮਹਾਰਾਜ ਜੀਆਂ ਤੋਂ ਸ੍ਰੀ ਅਖੰਡ ਪਾਠ ਅਤੇ ਦੀਵਾਨਾਂ ਦੀਆਂ ਤਾਰੀਖਾਂ ਲੈ ਕੇ ਜਾਂਦੀਆਂ। ਸੰਤ ਮਹਾਰਾਜ ਜੀਆਂ ਦਾ ਗੁਰਮੱਤ ਦਾ ਪ੍ਰਚਾਰ ਵੀ ਜ਼ੋਰ ਤੇ ਸੀ। ਸ੍ਰੀ ਅਖੰਡ ਪਾਠ ਪ੍ਰਕਾਸ਼ ਕਰਨ ਤੋਂ ਇਕ ਦਿਨ ਪਹਿਲਾਂ ਹੀ ਪਾਠੀ ਸਿੰਘਾਂ ਨੂੰ ਭੇਜ ਦਿੰਦੇ ਸਨ। ਆਪ ਕਈ ਵਾਰੀ ਦੀਵਾਨ ਦੇ ਸਮੇਂ ਜਾਂ ਕਈ ਵਾਰੀ ਭੋਗ ਵਾਲੇ ਦਿਨ ਸ੍ਰੀ ਆਸਾ ਦੀ ਵਾਰ ਦੇ ਕੀਰਤਨ ਦੇ ਸਮੇਂ ਰਾਤ ਨੂੰ ਹੀ ਪਹੁੰਚ ਜਾਂਦੇ। ਆਉਣ ਜਾਣ ਵਾਸਤੇ ਸਭ ਤੋਂ ਪਹਿਲਾਂ ਇਕ ਸਾਈਕਲ ਲਿਆ। ਜਾਣ ਸਮੇਂ ਇਕ ਸਿੰਘ ਨੂੰ ਨਾਲ ਲੈ ਜਾਣਾ। ਇਕ ਵਾਰੀ ਜਥੇਦਾਰ ਭਾਈ ਹਰਚਰਨ ਸਿੰਘ ਦੱਸੇ ਕਿ ਪਿੰਡ ਭੂਸਲਾ (ਘੁੜਾਮ ਦੇ ਨੇੜੇ) ਸ੍ਰੀ ਆਸਾ ਜੀ ਵਰ ਦੇ ਕੀਰਤਨ ਸਮੇਂ ਜਾਣਾ ਸੀ। ਸੰਤ ਮਹਾਰਾਜ ਜੀ ਰਾਤ ਨੂੰ ਹੀ ਚਲ ਪਏ। ਮੈਨੂੰ ਨਾਲ ਲੈ ਲਿਆ। ਹਨੇਰੀ ਰਾਤ ਸੀ। ਕਹਿਣ ਲੱਗਿਆ ਕਿ ਕਦੇ ਮੈਂ ਸਾਈਕਲ ਚਲਾਉਂਦਾ ਅਤੇ ਸੰਤ ਮਹਾਰਾਜ ਜੀ ਪਿੱਛੇ ਬਹਿ ਜਾਂਦਾ। ਜਾਂਦੇ ਜਾਂਦੇ ਹਨੇਰੇ ਵਿਚ ਰਸਤਾ ਭੁਲ ਗਏ। ਕੁਝ ਪਤਾ ਨਾ ਲੱਗੇ। ਸਿਆਲ ਦਾ ਮਹੀਨਾ ਸੀ। ਮੱਕੀਆਂ ਵੱਢਕੇ ਲੋਕਾਂ ਦੇ ਮੂਹਾਰੇ ਲਾਏ ਹੋਏ ਸਨ। ਸੰਤ ਮਹਾਰਾਜ ਜੀ ਅਤੇ ਹਰਚਰਨ ਸਿੰਘ ਇਕ ਖੇਤ ਵਿਚ ਲਾਏ ਮੂਹਾਰਿਆਂ ਕੋਲ ਚਲੇ ਗਏ। ਸਾਈਕਲ ਇਕ ਪਾਸੇ ਸੁੱਟ ਦਿੱਤਾ ਅਤੇ ਮੂਹਾਰਿਆਂ ਦੇ ਵਿਚ ਵੜਕੇ ਪੈ ਗਏ। ਸੰਤ ਮਹਾਰਾਜ ਜੀ ਭਾਈ ਹਰਚਰਨ ਸਿੰਘ ਨੂੰ ਵਚਨ ਕਰਨ ਲੱਗੇ ਕਿ ਆ ਜਾਹ, ਤੂੰ ਸਾਡੇ ਨਾਲ ਹੀ ਪੈ ਜਾਹ। ਹਰਚਰਨ ਸਿੰਘ ਕਹਿੰਦਾ ਕਿ ਮੈਂ ਜਕਾਂ। ਸੰਤ ਮਹਾਰਾਜ ਜੀਆਂ ਨੇ ਫੇਰ ਵਚਨ ਕੀਤਾ ਕਿ ਕੀ ਗੱਲ ਐ, ਜਕਦਾ ਕਿਉਂ ਐਂ, ਪਿਉ ਪੁੱਤ ਇਕੱਠੇ ਹੀ ਪੈਂਦੇ ਹੁੰਦੇ ਨੇ। ਐਨਾ ਵਚਨ ਕਰਨ ਤੇ ਹਰਚਰਨ ਸਿੰਘ ਕਹਿੰਦਾ ਕਿ ਮੈਂ ਸੰਤ ਮਹਾਰਾਜ ਜੀਆਂ ਦੇ ਨਾਲ ਹੀ ਮੂਹਾਰੇ ਵਿਚ ਪੈ ਗਿਆ। ਦੋਵਾਂ ਨੇ ਇਕ ਕੰਬਲ ਉੱਪਰ ਲੈ ਲਿਆ। ਕੁਝ ਚਿਰ ਆਰਾਮ ਕੀਤਾ। ਸੰਤ ਮਹਾਰਾਜ ਜੀਆਂ ਨੇ ਫੇਰ ਤੁਰਨ ਵਾਸਤੇ ਭਾਈ ਹਰਚਰਨ ਸਿੰਘ ਨੂੰ ਉਠਾਇਆ। ਪਿੰਡ ਲੱਭਣ ਵਾਸਤੇ ਦੇਖੋ ਨੀਤੀ ਮਹਾਰਾਜ ਜੀਆਂ ਦੀ। ਹਰਚਰਨ ਸਿੰਘ ਨੂੰ ਕਹਿਣ ਲੱਗੇ ਕਿ ਮੱਕੀ ਦੇ ਖੇਤ ਨੂੰ ਜੋ ਖਾਲ ਆਉਂਦਾ ਹੈ ਉਹਦੇ ਨੱਕੇ ਦੇਖ ਕਿੱਧਰ ਨੂੰ ਮਾਰੇ ਹੋਏ ਨੇ, ਜਿੱਧਰ ਨੂੰ ਨੱਕੇ ਮਾਰੇ ਹੋਣਗੇ ਪਾਣੀ ਉਧਰੋਂ ਆਉਂਦਾ ਹੋਊ। ਉਹ ਪਾਣੀ ਖੂਹ ਤੋਂ ਆਉਂਦਾ ਹੋਊ। ਹਰਚਰਨ ਸਿੰਘ ਕਹਿੰਦਾ ਕਿ ਅਸੀਂ ਇਸ ਤਰ੍ਹਾਂ ਖੂਹ ਤੇ ਪਹੁੰਚ ਗਏ। ਸੰਤ ਮਹਾਰਾਜ ਫੇਰ ਵਚਨ ਕਰਨ ਲੱਗੇ ਕਿ ਹੁਣ ਦੇਖ ਏਸ ਖੂਹ ਨੂੰ

ਪਹੀ ਕਿਧਰੋਂ ਆਉਂਦੀ ਹੈ ਉਹ ਪਹੀ ਅੱਗੇ ਜਾ ਕੇ ਪਹੇ(ਰਸਤੇ ) ਨੂੰ ਮਿਲਦੀ ਹੋਵੇਗੀ। ਪਹੇ ਤੇ ਪਹੁੰਚ ਗਏ। ਫੇਰ ਵਚਨ ਕੀਤਾ ਕਿ ਪਹੀ ਤੋਂ ਦੇਖ ਗੱਡੇ ਦੀ ਲੀਹ ਪਹੇ ਤੇ ਕਿੱਧਰ ਨੂੰ ਮੁੜਦੀ ਹੈ ਜਿਧਰ ਨੂੰ ਮੁੜੇਗੀ ਉਧਰ ਪਿੰਡ ਹੋਵੇਗਾ। ਇਸ ਤਰ੍ਹਾਂ ਪਿੰਡ ਪਹੁੰਚ ਗਏ। ਹਨੇਰੀ ਰਾਤ, ਕੁੱਛ ਪਤਾ ਨਾ ਲੱਗੇ। ਪਿੰਡ ਤਾਂ ਆ ਗਏ ਪਰ ਪਤਾ ਨਾ ਲੱਗੇ ਕਿ ਕਿਹੜਾ ਪਿੰਡ ਹੈ। ਸੰਤ ਮਹਾਰਾਜ ਜੀ ਹਰਚਰਨ ਸਿੰਘ ਨੂੰ ਫੇਰ ਵਚਨ ਕਰਨ ਲੱਗੇ ਕਿ ਅਸੀਂ ਸਾਈਕਲ ਚਲਉਂਦੇ ਹਾਂ, ਪਿੰਡ ਦੀ ਉਪਰ ਦੀ ਫਿਰਨੀ ਫਿਰਨੀ ਗੇੜਾ ਦਿੰਦੇ ਹਾਂ, ਕੋਈ ਸਕੂਲ ਆਊ, ਉਥੇ ਗੇਟ ਤੇ ਪਿੰਡ ਦਾ ਨਾਉਂ ਲਿਖਿਆਂ ਹੋਊ।

ਮੇਰੇ ਗੁਰੂਦੇਵ ਮਹਾਰਾਜ ਜੀ ਸਾਈਕਲ ਚਲਾਉਣ ਲਗ ਗਏ, ਹਰਚਰਨ ਸਿੰਘ ਪਿੱਛੇ ਬੈਠ ਗਿਆ। ਪਿੰਡ ਦੇ ਉਪਰ ਦੀ ਗੇੜਾ ਦਿੰਦਿਆਂ ਤੋਂ ਸਕੂਲ ਆ ਗਿਆ ਜਿਹੜੇ ਪਿੰਡ ਭੋਗ ਤੇ ਜਾਣਾ ਸੀ ਉਹ ਪਿੰਡ ਉਹੀ ਸੀ। ਐਨੇ ਨੂੰ ਸਵੇਰੇ ਦੇ 4 ਵੱਜ ਗਏ। ਅਖੰਡ ਪਾਠ ਵਾਲਿਆਂ ਨੇ ਘਰੇ ਸਪੀਕਰ ਲਾ ਦਿਤਾ। ਸਪੀਕਰ ਤੋਂ ਆਵਾਜ਼ ਆਪਣੇ ਪਾਠੀ ਸਿੰਘ ਦੀ ਆਈ। ਆਵਾਜ਼ ਸੁਣਕੇ ਘਰ ਪਹੁੰਚ ਗਏ।

ਐਨੀਆਂ ਮੁਸ਼ੱਕਤਾਂ ਘਾਲਣਾਵਾਂ ਘਾਲੀਆਂ ਹਨ, ਉਹ ਆਰਾਮ ਕਰਨ ਵੀ ਜਾਣਦੇ ਸਨ। ਬਾਬਾ ਪੂਰਨ ਦਾਸ ਜੀ ਮਹਾਰਾਜ ਜੀਆਂ ਦੇ ਵਚਨਾਂ ਤੇ ਫੁੱਲ ਚੜ੍ਹਾਉਂਦੇ ਸਨ ਕਿ ਆਪਾਂ ਤਾਂ ਉਚੇ ਸੁੱਚੇ ਨਿਸ਼ਾਨ ਸਾਹਿਬ ਝੁਲਾਉਣੇ ਨੇ ਅਤੇ ਗੁਰਮੱਤ ਦਾ ਪ੍ਰਚਾਰ ਕਰਨਾ ਹੈ। ਘੋਰ ਕਠਿਨ ਤਪਸਿਆ ਸੀ ਸੰਤ ਮਹਾਰਾਜ ਜੀਆਂ ਦੀ। ਉਹਨਾਂ ਨੂੰ ਐਨੀ ਘਾਲਣਾ ਦੀ ਕੋਈ ਜ਼ਰੂਰਤ ਨਹੀਂ ਸੀ ਉਹ ਸਾਨੂੰ ਜੀਵਾਂ ਨੂੰ ਤਾਰਨ ਵਾਸਤੇ ਆਏ ਅਤੇ ਸਾਡੇ ਵਰਗਿਆਂ ਦਾ ਭਲਾ ਕਰਨਾ ਸੀ। ਜਿਸ ਤਰ੍ਹਾਂ ਘਰ ਲੱਭ ਲਿਆ ਇਸ ਤਰ੍ਹਾਂ ਜੁਗਤੀਆਂ ਨਾਲ ਪਰਮੇਸ਼ਰ ਦੇ ਦਰ ਘਰ ਦਾ ਰਸਤਾ ਦ੍ਰਿੜਾਉਣਾ ਸੀ।

ਗੁਰਬਾਣੀ:-

ਪਰਉਪਕਾਰ ਨਿਤ ਚਿਤਵਤੇ<br>
ਨਾਹੀ ਕਛੁ ਪੋਚ॥

ਅਥਵਾ:-

ਕਬੀਰ ਸੇਵਾ ਕਉ ਦੁਇ ਭਲੇ ਇਕੁ ਸੰਤੁ ਇਕੁ ਰਾਮੁ॥<br>
ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ॥

# ਰੋੜੇਵਾਲ ਤੋਂ ਗੁਫ਼ਾਸਰ ਸਾਹਿਬ
# ਅਤੇ
# ਫਕੀਰੋਂ ਕਾ ਬਖਸ਼ੀਸ-ਏ-ਤਖਤ

ਇਸ ਪਵਿਤਰ ਤਪੋ ਬਨ ਭੂਮੀ ਵਿਚ ਸੰਘਣੇ ਜੰਗਲ ਅੱਜ ਢੱਕ, ਪਲਹ ਹੁੰਦੇ ਸਨ। ਝਿੜਿਆ ਵਿਚ ਬੈਠਕੇ ਬਾਬਾ ਦੇਵਾ ਦਾਸ ਜੀ ਮਹਾਰਾਜ ਨੇ ਤਪਸਿਆ ਕੀਤੀ। ਤਪ ਕਰਦਿਆਂ ਨੂੰ ਬਹੁਤ ਸਮਾਂ ਲੰਘ ਗਿਆ। ਅਠ ਅਠ ਦਿਨ ਭੁਖੇ ਪਿਆਸੇ ਤਪ ਕਰਦੇ ਰਹਿੰਦੇ। ਅੱਠੀਂ ਦਿਨੀ ਕਦੀ ਕਦਾਈ ਛੋਲਿਆ ਦੀ ਮੂਠੀ ਛਕਦੇ ਸਨ। ਬਾਬਾ ਬੀਰਮ ਦਾਸ ਜੀਆਂ ਦੇ ਕਹਿਣ ਤੇ ਪਿੰਡ ਦੇ ਮੁਖਤਿਆਰ ਬਘੇਲ ਸਿੰਘ ਨੇ ਦਸਵਾਂ ਦਸੌਧ ਦੇਣਾ ਸ਼ੁਰੂ ਕੀਤਾ ਅਤੇ ਬਾਬਾ ਦੇਣਾ ਦਾਸ ਜੀਆਂ ਦੇ ਗੁਰਬਾਣੀ ਪੜ੍ਹਨ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਮੰਗਵਾਕੇ ਦਿਤਾ ਜੋ ਅੱਜ ਵੀ ਰੋੜੇਵਾਲ ਸਾਹਿਬ ਸ਼ਸ਼ੋਭਿਤ ਹੈ। ਬਾਬਾ ਦੇਵਾ ਦਾਸ ਜੀਆਂ ਤਪ ਅਸਥਾਨ ਨੇ ਇਕ ਗੁਫ਼ਾ ਦਾ ਰੂਪ ਧਾਰ ਲਿਆ ਸੀ ਸੰਘਣਾ ਜੰਗਲ ਸੀ ਉਥੇ ਸਮਾਂ ਆਪਣੀ ਤੋਰ ਤੁਰੀ ਗਿਆ। ਅੱਜ ਸਮਾਂ ਆ ਗਿਆ ਬਾਬਾ ਪੂਰਨ ਦਾਸ ਜੀ ਮਹਾਰਾਜ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੂੰ ਨਾਲ ਲੈ ਕੇ ਬਧੌਛੀ ਡੇਰੇ ਵਿਚ ਪਹੁੰਚੇ। ਬਾਬਾ ਬੀਰਮ ਦਾਸ ਜੀ ਮਹਾਰਾਜ ਜੀਆਂ ਦੀ ਸਮਾਧ ਤੇ ਨਮਸ਼ਕਾਰ ਕੀਤੀ ਅਤੇ ਸੰਤ ਮਹਾਰਾਜ ਜੀਆਂ ਨੂੰ ਮੁਖਾਤਬ ਕਰਕੇ ਵਚਨ ਕੀਤਾ ਕਿ ਬਲਵੰਤ ਸਿੰਘ ਅੱਜ ਆਪਾਂ ਵੱਡੇ ਡੇਰੇ ਤੋਂ ਬਾਵਾ ਜੀ ਦੀ ਸਮਾਧ ਅਤੇ ਇਸ ਡੇਰੇ ਅਸਾਡੀ ਮਹੰਤੀਆਂ ਦੀ ਬਖਸ਼ਿਸ਼ ਅਮਾਨਤ ਰੱਖੀ ਉਹ ਅੱਜ ਲੈ ਚੱਲੇ ਹਾਂ। ਇਹੀ ਭਾਗ ਹੁਣ ਰੋੜੇਵਾਲ ਲੱਗਣਗੇ। ਇਸ ਕਰਕੇ ਇਹ ਫਕੀਰੋਂ ਕਾ ਬਖਸ਼ੀਸੇਂ ਤਖਤ ਰੋੜੇਵਾਲ ਸਾਹਿਬ। ਜਿਥੇਂ ਅੱਜ ਵੀ ਉਸੇ ਤਰ੍ਹਾਂ ਹੀ ਬਰਕਤਾਂ ਵਰਤ ਰਹੀਆਂ ਹਨ। ਇਸ ਅਸਥਾਨ ਤੇ ਬਾਬਾ ਬੀਰਮ ਦਾਸ ਜੀ ਮਹਾਰਾਜ ਕਦੀ ਕਦਾਈ ਭੋਜਨ ਛਕਦੇ ਛਕਦੇ ਵਚਨ ਕਰ ਦਿੰਦੇ ਹੁੰਦੇ ਸੀ ਕਿ ਇਥੇ ਤਾਂ ਖੀਰਾਂ ਦੇ ਭੰਡਾਰੇ ਚਲਣਗੇ। ਏਸੇ ਤਰ੍ਹਾਂ ਬਾਬਾ ਮੋਨੀ ਜੀ ਮਹਾਰਾਜ ਦਿੜ੍ਹਬੇ ਵਾਲੇ ਭੋਜਨ ਛਕਕੇ ਥਾਲ ਵਗਾਹ ਕੇ ਪਰ੍ਹਾਂ ਮਾਰਦੇ ਤਾਂ ਬਾਬਾ ਪੂਰਨ ਦਾਸ ਜੀ ਮਹਾਰਾਜ ਨੇ ਵਚਨ ਕਰਨੇ ਕਿ ਭਾਈ ਏਥੇ ਤਾਂ ਲੰਗਰਾਂ ਵਿਚ ਥਾਲ ਇਉਂ ਹੀ ਚਲਿਆ ਕਰਨਗੇ। ਅੱਜ ਮਹਾਂਪੁਰਸ਼ਾਂ ਦੇ ਉਹ ਵਚਨ ਪਰਤੱਖ ਫਲੀਭੂਤ ਹੁੰਦੇ ਦੇਖ ਰਹੇ ਹਾਂ।

ਗੁਰਬਾਣੀ:-

ਪੂਰੇ ਕਾ ਕੀਆ ਸਭ ਕਿਛੁ ਪੂਰਾ
ਘਟ ਵਧ ਕਿਛੁ ਨਾਹਿ ॥

ਅਥਵਾ:-

ਦਿਨ ਦਿਨ ਚੜ੍ਹੇ ਸਵਾਇਆ
ਨਾਨਕ ਹੋਤੁ ਨ ਘਾਟ ॥

ਹਵਾਲਾ:- ਮਾਲਵਾ ਇਤਿਹਾਸ ਸੈਂਚੀ ਚੌਥੀ ਪੰਨਾ 130-134

# ਬਾਬਾ ਪੂਰਨ ਦਾਸ ਜੀ ਮਹਾਰਾਜ ਨੇ ਸੰਤ ਮਹਾਰਾਜ ਜੀਆਂ ਨੂੰ ਵਰ ਦੇਣੇ

ਜਦੋਂ ਸੰਤ ਮਹਾਰਾਜ ਜੀ ਚਲੈਲੇ ਨਗਰ ਬਿਰਾਜਮਾਨ ਸਨ। ਅਤੇ ਉਥੇ ਗੁਰਦੁਆਰਾ ਸਾਹਿਬ ਦੀ ਸੇਵਾ ਚਲ ਰਹੀ ਸੀ। ਅਤੇ ਨਾਲ ਵਿਦਿਆਰਥੀਆਂ ਦੀ ਗੁਰਮੱਤ ਦੀ ਪੜ੍ਹਾਈ ਸੰਥਿਆ ਜਪ ਤਪ ਅਭਿਆਸ ਨਿਤਨੇਮ ਚੱਲ ਰਹੇ ਸਨ। ਸੰਤ ਮਹਾਰਾਜ ਜੀ ਬੜੀਆਂ ਚੜ੍ਹਦੀਆਂ ਕਲਾਂ ਵਿਚ ਰਹਿੰਦੇ ਸਨ। ਬਾਬਾ ਪੂਰਨ ਦਾਸ ਜੀ ਮਹਾਰਾਜ ਰੋੜਵਾਲ ਸਾਹਿਬ ਬਿਰਾਜਮਾਨ ਸਨ। ਕਿਸੇ ਨੇ ਬਾਬਾ ਪੂਰਨ ਦਾਸ ਜੀ ਮਹਾਰਾਜ ਨੂੰ ਜਾ ਕੇ ਚੁਗਲੀ ਕਰ ਦਿਤੀ ਕਿ ਮਹਾਰਾਜ ਜੀ, ਥੋਡਾ ਚੇਲਾ ਬਲਵੰਤ ਸਿਘ ਬੜੀ ਸ਼ੁਕੀਨੀ ਲਾਉਂਦਾ ਹੈ। ਬਾਬਾ ਪੂਰਨ ਦਾਸ ਜੀ ਮਹਾਰਾਜ ਉਹਦੀ ਗੱਲ ਸੁਣਕੇ ਰੋਹ ਵਿਚ ਆ ਗਏ। ਉਸਨੂੰ ਵਚਨ ਕਰਨ ਲੱਗੇ ਕਿ ਤੂੰ ਸਾਡੇ ਬਲਵੰਤ ਸਿੰਘ ਨੂੰ ਕੀ ਸਮਝਦਾ ਹੈਂ, ਬਲਵੰਤ ਸਿੰਘ ਤਾਂ ਸਾਡਾ ਕੁਆਰੀ ਕੁੜੀ ਵਾਗੂੰ ਸੰਭਾਲਿਆ ਹੋਇਆ ਹੈ, ਤੂੰ ਉਹਦੀ ਸ਼ੁਕੀਨੀ ਪਰਖਦਾ ਹੈਂ? ਬਲਵੰਤ ਸਿੰਘ ਨੂੰ ਤਾਂ ਨਿੱਤ ਨਵੇਂ ਜੋੜੇ ਨਵੇਂ ਘੋੜੇ, ਨਿਤ ਨਵੀਆਂ ਪੁਸ਼ਾਕਾਂ ਨਿਤ ਨਵੀਆਂ ਡਾਕਾਂ, ਨਿੱਤ ਨਵੇਂ ਬਾਣੇ ਨਵੇਂ ਖਾਣੇ ਆਉਣਗੇ, ਜਿਹੜੀ ਮੰਦੀ ਦ੍ਰਿਸ਼ਟੀ ਨਾਲ ਤੂੰ ਸਾਡੇ ਬਲਵੰਤ ਸਿੰਘ ਨੂੰ ਤਕਦਾ ਹੈਂ ਤੇਰੀ ਤਾਂ ਇਹ ਦ੍ਰਿਸ਼ਟੀ ਵੀ ਨਹੀਂ ਰਹਿਣੀ। ਸੁਣਿਆ ਹੈ ਕਿ ਬਾਅਦ ਵਿਚ ਉਹ ਪੁਰਸ਼ ਅੰਨ੍ਹਾਂ ਹੋ ਗਿਆ ਸੀ।

ਗੁਰਬਾਣੀ:-

ਸਿਧਾ ਪੁਰਖਾ ਕੀਆ ਵਡਿਆਈਆ॥

ਅਥਵਾ:-

ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ<br>ਜੋ ਹਰਿ ਹਿਰਦੈ ਸਦਾ ਵਸਾਇ॥

ਅਥਵਾ:-

ਇਕ ਸਾਧ ਬਚਨ ਅਟਲਾਧਾ॥

ਸਭ ਸੰਗਤਾਂ ਨੂੰ ਪਤਾ ਹੀ ਹੈ ਕਿ ਸੰਤ ਮਹਾਰਾਜ ਜੀ ਸੰਗਤਾਂ ਵਿਚ ਕਿਸ ਤਰ੍ਹਾਂ ਵਿਚਰਦੇ ਹੁੰਦੇ ਸਨ। ਉਹ ਤਾਂ ਰਾਜੇ ਯੋਗੀ ਵੀ ਸਨ ਅਤੇ ਯੋਗੀਰਾਜ ਵੀ ਸਨ। ਜਿਧਰ ਨੂੰ ਜਾਂਦੇ ਸੀ, ਧਰਤੀ ਕੰਬਦੀ ਹੁੰਦੀ ਸੀ। ਚੰਦ ਸੂਰਜ ਵੀ ਲੁਕਦੇ ਸਨ ਉਨ੍ਹਾਂ ਦੇ ਤਪ ਤੇਜ਼ ਪ੍ਰਕਾਸ਼ ਦੇ ਸਾਹਮਣੇ। ਤਪ ਤੇਜ਼ ਹੀ ਐਨਾ ਸੀ ਕਿ ਸਾਹਮਣੇ ਕੋਈ ਦੇਖ ਨਹੀਂ ਸੀ ਸਕਦਾ ਅਤੇ ਫੇਰ ਉਪਰੋਂ ਬਾਬਾ ਪੂਰਨ ਦਾਸ ਜੀ ਮਹਾਰਾਜ ਯਮਨਜਤੀ ਦੀਆਂ ਬਖ਼ਸ਼ਿਸ਼ਾਂ। ਕੋਈ ਜਵਾਬ ਹੀ ਨਹੀਂ ਸੀ।

# ਸਿਹੌੜੇ ਪਿੰਡ ਦਾ ਸਿੰਦਰ ਸਿੰਘ ਤੰਦਰੁਸਤ ਹੋਣਾ

ਇਸ ਤਰ੍ਹਾਂ ਸਮਾਂ ਬੀਤਦਾ ਗਿਆ। ਗੁਰਮਤ ਪ੍ਰਚਾਰ ਰੋੜੇਵਾਲ ਅਤੇ ਉਥੋਂ ਦੂਰ ਦੂਰ ਦੇ ਪਿੰਡਾਂ ਵਿਚ ਜ਼ੋਰ ਸ਼ੋਰ ਨਾਲ ਚਲ ਰਿਹਾ ਸੀ। ਸੰਤ ਮਹਾਰਾਜ ਜੀ ਚਲੈਲੇ ਤੋਂ ਰੋੜੇਵਾਲ ਵੀ ਗੇੜਾ ਰੱਖਦੇ ਸਨ। ਏਸੇ ਸਮੇਂ ਦਰਮਿਆਨ ਪਿੰਡ ਸਿਹੌੜੇ ਤੋਂ ਸੰਤ ਮਹਾਰਾਜ ਜੀਆਂ ਦੇ ਹਮ ਜਮਾਤੀ ਸ. ਬਲਵੰਤ ਸਿੰਘ ਪਿੰਡ ਦੇ ਸਰਪੰਚ ਸਨ ਉਨ੍ਹਾਂ ਦੇ ਛੋਟੇ ਭਰਾ ਸਿੰਦਰ ਸਿੰਘ ਬੀਮਾਰ ਹੋ ਗਏ। ਕਿਸੇ ਡਾਕਟਰ ਦੇ ਸਮਝ ਵਿਚ ਬੀਮਾਰੀ ਨਾ ਆਵੇ। ਜਿਸ ਡਾਕਟਰ ਕੋਲ ਵੀ ਜਾਣ ਉਸੇ ਤੋਂ ਜਵਾਬ ਮਿਲ ਜਾਵੇ। ਆਖਰ ਨੂੰ ਹੰਭਕੇ ਘਰ ਬੈਠ ਗਏ। ਬਲਵੰਤ ਸਿੰਘ ਸਰਪੰਚ ਰੋੜੇਵਾਲ ਸਾਹਿਬ ਸੰਤ ਮਹਾਰਾਜ ਜੀਆਂ ਦੇ ਚਰਨਾਂ ਵਿਚ ਬੇਨਤੀ ਕਰਨ ਵਾਸਤੇ ਗਿਆ। ਮੇਰੇ ਗੁਰੂਦੇਵ ਮਹਾਰਾਜ ਜੀ ਮਿਲ ਗਏ। ਸਰਪੰਚ ਬਲਵੰਤ ਸਿੰਘ ਤੋਂ ਸੁੱਖ ਸਾਂਦ ਪੁੱਛੀ ਤਾਂ ਉਹ ਰੋ ਪਿਆ ਕਹਿੰਦਾ ਮਹਾਰਾਜ ਮੇਰਾ ਛੋਟਾ ਭਰਾ ਸਿੰਦਰ ਬੀਮਾਰ ਹੈ ਡਾਕਟਰਾਂ ਨੇ ਜਵਾਬ ਦੇ ਦਿੱਤਾ। ਸੰਤ ਮਹਾਰਾਜ ਜੀਆਂ ਨੇ ਉਹਨੂੰ ਢਾਰਸ ਦਿੱਤੀ ਅਤੇ ਨਾਲ ਹੀ ਇਕ ਜਲ ਦੀ ਬੋਤਲ ਦੇ ਦਿਤੀ ਕਿ ਆਹ ਜਲ ਵਰਤੋ। ਪੰਦਰਾਂ ਦਿਨਾਂ ਬਾਅਦ ਆ ਕੇ ਸਾਨੂੰ ਦੱਸੀਂ। ਸਰਪੰਚ ਬਲਵੰਤ ਸਿੰਘ ਨੂੰ ਹੌਸਲਾ ਜਿਹਾ ਹੋਇਆ। ਪਿੰਡ ਜਾ ਕੇ ਆਪਣੇ ਛੋਟੇ ਭਰਾ ਨੂੰ ਜਲ ਵਰਤਣ ਬਾਰੇ ਦਸਿਆ। ਪੰਦਰਵੇਂ ਦਿਨ ਉਹੀ ਸਿੰਦਰ ਸਿੰਘ ਆਪਣੇ ਭਰਾ ਨਾਲ ਚੱਲਕੇ ਰੋੜੇਵਾਲ ਆਇਆ। ਸਿੰਦਰ ਸਿੰਘ ਬਿਲਕੁਲ ਤੰਦਰੁਸਤ ਸੀ। ਸਾਰੇ ਪ੍ਰਵਾਰ ਦੇ ਮੈਂਬਰ, ਰਿਸ਼ਤੇਦਾਰ ਦੋਸਤ ਹੈਰਾਨ ਸਨ ਕਿ ਬਿਨਾਂ ਦਵਾਈ ਤੋਂ ਕਿੱਡੀ ਵੱਡੀ ਕਰਾਮਤ ਵਰਤੀ ਹੈ। ਪਿੰਡ ਵਿਚ ਸਾਰੇ ਰੌਲਾ ਪੈ ਗਿਆ ਕਿ ਆਪਣੇ ਪਿੰਡ ਦਾ ਸੰਤ ਬਲਵੰਤ ਸਿੰਘ ਰੋੜੇਵਾਲ ਹੈ ਜੀਹਨੇ ਸਿੰਦਰ ਨੂੰ ਠੀਕ ਕਰ ਦਿਤਾ। ਡਾਕਟਰਾਂ ਨੇ ਜਵਾਬ ਦਿੱਤਾ ਸੀ। ਹੁਣ ਸਾਰੇ ਪਿੰਡ ਵਿਚ ਇਉਂ ਕਾਹਲੀ ਮੱਚ ਗਈ ਕਿ ਕਦੋਂ ਅਸੀਂ ਆਪਣੇ ਪਿੰਡ ਦੇ ਸੰਤਾਂ ਨੂੰ ਪਿੰਡ ਲੈ ਕੇ ਆਈਏ। ਸਾਰੇ ਪਿੰਡ ਨੇ ਸਲਾਹ ਮਸ਼ਵਰਾ ਕਰਕੇ ਰੋੜੇਵਾਲ ਜਾਣ ਵਾਸਤੇ ਪ੍ਰੋਗਰਾਮ ਬਣਾ ਲਿਆ। ਪਿੰਡ ਦੇ ਬੱਚੇ ਬੱਚੇ ਨੂੰ ਉਤਸ਼ਾਹ ਸੀ ਕਿ ਕਦੋਂ ਸੰਤ ਆਪਣੇ ਪਿੰਡ ਆਉਣ। ਪਿੰਡ ਦੀ ਪੰਚਾਇਤ ਸੰਗਤ ਸਮੇਤ ਸੰਤ ਮਹਾਰਾਜ ਜੀਆਂ ਕੋਲ ਰੋੜੇਵਾਲ ਸਾਹਿਬ ਪਹੁੰਚ ਗਈ। ਸਾਰੀ ਸੰਗਤ ਰੋੜੇਵਾਲ ਸਾਹਿਬ ਪਹੁੰਚਕੇ ਸੰਤ ਮਹਾਰਾਜ ਜੀਆਂ ਦੇ ਦਰਸ਼ਨ ਕਰਕੇ ਬਹੁਤ ਖੁਸ਼ ਸੀ। ਲੰਗਰ ਵਿਚ ਜਲ ਪ੍ਰਸ਼ਾਦਾ ਛਕਿਆ ਅਤੇ ਬਾਅਦ

ਦੁਪਹਿਰ ਸੰਤ ਮਹਾਰਾਜ ਜੀਆਂ ਨੂੰ ਪਿੰਡ ਆਉਣ ਬਾਰੇ ਬੇਨਤੀ ਕੀਤੀ। ਉਧਰ ਚਲੈਲੇ ਵੀ ਜਪ ਤਪ ਨਿਤਨੇਮ ਚੱਲ ਰਹੇ ਸਨ। ਪਿੰਡ ਸਿਹੌੜੇ ਦੀ ਸੰਗਤ ਨੇ ਸ੍ਰੀ ਅਖੰਡ ਪਾਠ ਸਾਹਿਬ ਦੀ ਤਾਰੀਖ ਬਾਰੇ ਬੇਨਤੀ ਕੀਤੀ ਤਾਂ ਸੰਤ ਮਹਾਰਾਜ ਜੀਆਂ ਨੇ ਪਿੰਡ ਸਿਹੌੜੇ ਦੀ ਸੰਗਤ ਦੀ ਬੇਨਤੀ ਪ੍ਰਵਾਨ ਕਰਦੇ ਹੋਏ ਸ੍ਰੀ ਅਖੰਡ ਪਾਠ ਸਾਹਿਬ ਦੀ ਤਾਰੀਖ ਅਤੇ ਦੋ ਦੀਵਾਨਾਂ ਦੀ ਤਾਰੀਖ ਦੇ ਦਿੱਤੀ। ਸਾਰੀ ਸੰਗਤ ਸੰਤ ਮਹਾਰਾਜ ਜੀਆਂ ਤੋਂ ਖੁਸ਼ੀਆਂ ਲੈ ਕੇ ਵਾਪਸ ਪਿੰਡ ਮੁੜ ਆਈ। ਸ੍ਰੀ ਅਖੰਡ ਪਾਠ ਅਤੇ ਦੀਵਾਨਾਂ ਵਿਚ ਦਿਨ ਥੋੜ੍ਹੇ ਹੀ ਸਨ। ਸੰਗਤ ਤਿਆਰੀ ਵਿਚ ਜੁਟ ਗਈ। ਪਿੰਡ ਵਿਚ ਵਿਆਹ ਨਾਲੋਂ ਵੀ ਕਿਤੇ ਵੱਧ ਖੁਸ਼ੀਆਂ ਵਾਲਾ ਮਾਹੌਲ ਸੀ। ਸਮਾਂ ਆ ਗਿਆ।

ਗੁਰਦੁਆਰਾ ਸ਼ਹੀਦ ਗੜ੍ਹ ਵਿਚ ਸ੍ਰੀ ਅਖੰਡ ਪਾਠ ਪ੍ਰਕਾਸ਼ ਕਰ ਦਿੱਤੇ। ਸੰਤ ਮਹਾਰਾਜ ਜੀਆਂ ਨੇ ਦੋ ਦੀਵਾਨ ਸਜਾਏ। ਭੋਗ ਦੇ ਸਮੇਂ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਕੀਤਾ। ਭੋਗ ਉਪਰੰਤ ਪੰਚਾਇਤ ਸਮੇਤ ਪਿੰਡ ਦੀ ਸਾਰੀ ਸੰਗਤ ਨੇ ਸੰਤ ਮਹਾਰਾਜ ਜੀਆਂ ਨੂੰ ਗੁਰਦੁਆਰਾ ਸਿਧ ਸਰ ਸਾਹਿਬ ਜਾਣ ਵਾਸਤੇ ਬੇਨਤੀ ਕੀਤੀ। ਤਾਂ ਸੰਤ ਮਹਾਰਾਜ ਜੀਆਂ ਨੇ ਬੇਨਤੀ ਪ੍ਰਵਾਨ ਕਰਦੇ ਹੋਏ ਵਚਨ ਕੀਤੇ ਕਿ ਸਿਧ ਸਰ ਤਾਂ ਇਕ ਮੱਸਿਆ ਨਹੀਂ, ਬਾਰਾਂ ਮੱਸਿਆ ਹੀ ਮਨਾਇਆ ਕਰਾਂਗੇ। ਸਮਾਂ ਆ ਗਿਆ ਬਾਬਾ ਅਤਰ ਸਿੰਘ ਜੀ ਮਹਾਰਾਜ ਦਾ ਵਚਨ ਪੂਰਾ ਹੋਵੇਗਾ। ਪਹਿਲੀ ਵਾਰੀ ਸੰਤ ਮਹਾਰਾਜ ਜੀ ਪਿੰਡ ਸਿਹੌੜੇ 1968 ਵਿਚ ਆਏ ਸਨ।

ਗੁਰਬਾਣੀ:-

ਮਿਰਤਕ ਕਉ ਪਾਇਓ ਤਨਿ ਸਾਸਾ
ਬਿਛਰਤ ਆਨਿ ਮਿਲਾਇਆ॥
ਪਸੂ ਪ੍ਰੇਤ ਮੁਗਧ ਭਏ ਸ੍ਰੋਤੇ
ਹਰਿ ਨਾਮਾ ਮੁਖਿ ਗਾਇਆ॥

ਅਥਵਾ:- ਸਾਧ ਭੇਟੇ ਪੂਰਬਿ ਸੰਜੋਗ॥

# ਸ੍ਰੀ ਫਤਹਿਗੜ੍ਹ ਸਾਹਿਬ ਸ਼ਹੀਦੀ ਜੋੜ ਮੇਲੇ ਤੇ ਜਾਣਾ
# ਅਤੇ
# ਸੰਤ ਫਤਹਿ ਸਿੰਘ ਨਾਲ ਮਿਲਾਪ

ਚਲੈਲੇ ਗੁਰਦੁਆਰਾ ਸਾਹਿਬ ਜਪ ਤਪ ਚਲਦੇ ਚਲਦੇ ਸ੍ਰੀ ਫਤਹਿਗੜ੍ਹ ਸਾਹਿਬ ਦੇ ਸਹੀਦੀ ਜੋੜ ਮੇਲੇ ਦਾ ਸਮਾਂ ਆ ਗਿਆ। ਪਟਿਆਲਾ ਸਰਹੰਦ ਰੋਡ ਉਪਰ ਚਲੈਲੇ ਪਿੰਡ ਵਾਲੇ ਮੋੜ ਤੇ ਜਿਥੇ ਅੱਜ ਕੱਲ੍ਹ ਬਿਜਲੀ ਦਾ ਗਰਿੱਡ ਬਣਿਆ ਹੋਇਆ ਹੈ ਉਥੇ ਬਾਬਾ ਪੂਰਨ ਦਾਸ ਜੀ ਮਹਾਰਾਜ ਹਰ ਸਾਲ ਜੋੜ ਮੇਲੇ ਦੇ ਦਿਨਾਂ ਵਿਚ ਲੰਗਰ ਚਲਾਇਆ ਕਰਦੇ ਸਨ। ਸੰਤ ਮਹਾਰਾਜ ਇਕ ਦਿਨ ਦਾਸ ਨੂੰ ਲਿਖਾਉਂਦੇ ਵਚਨ ਕਰਦੇ ਸਨ ਕਿ ਅਸੀਂ ਫਤਹਿਗੜ੍ਹ ਸਾਹਿਬ ਜੋੜ ਮੇਲੇ ਤੇ ਚਲੇ ਗਏ। ਗੁਰ ਅਸਥਾਨ ਦੇ ਦਰਸ਼ਨ ਦੀਦਾਰੇ ਕਰਕੇ ਅਸੀਂ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਾਲੀ ਸਟੇਜ ਤੇ ਚਏ। ਉਸ ਸਮੇਂ ਸ਼ਰੋਮਣੀ ਕਮੇਟੀ ਦੇ ਪ੍ਰਧਾਨ ਸੰਤ ਫਤਹਿ ਸਿੰਘ ਜੀ ਸਨ ਅਤੇ ਉਹੀ ਸਟੇਜ ਦੀ ਸੰਭਾਲਣਾ ਕਰ ਰਹੇ ਸਨ। ਸਟੇਜ ਤੇ ਪਹੁੰਚਕੇ ਸੰਤ ਮਹਾਰਾਜ ਜੀਆਂ ਨੇ ਸੰਤ ਫਤਹਿ ਸਿੰਘ ਜੀਆਂ ਤੋਂ ਟਾਈਮ ਮੰਗਿਆ। ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਸੰਤ ਫਤਹਿ ਸਿੰਘ ਨੇ ਸਾਨੂੰ ਪੈਰਾਂ ਤੋਂ ਲੈ ਕੇ ਉਪਰ ਨੂੰ ਸੀਸ ਤੱਕ ਤੱਕਿਆ। ਸੋਚਿਆ ਹੋਣੈ ਕਿ ਸਾਡੀ ਐਡੀ ਵੱਡੀ ਸਟੇਜ ਐ, ਇਹ ਮੁੰਡਾ ਜਿਆ ਕੀ ਕਰੂ। ਸੰਤ ਮਹਾਰਾਜ ਜੀਆਂ ਦੀ ਅਵਸਥਾ ਉਸ ਸਮੇਂ 25-26 ਸਾਲ ਦੀ ਹੋਵੇਗੀ ਅੰਦਾਜ਼ਨ। ਸੰਤ ਮਹਾਰਾਜ ਜੀ ਕਹਿੰਦੇ ਕਿ ਸੰਤ ਫਤਹਿ ਸਿੰਘ ਨੇ ਸਾਨੂੰ ਦੋ ਮਿੰਟ ਦਾ ਸਮਾਂ ਦੇ ਦਿੱਤਾ। ਕਹਿੰਦੇ ਸਾਡੇ ਕੋਲ ਵੱਡੀ ਸਿਰੀ ਸਾਹਿਬ ਫੜੀ ਹੋਈ ਸੀ ਅਸੀਂ ਮੇਜ਼ ਤੇ ਹੱਥ ਮਾਰਕੇ ਖੜ੍ਹਕੇ ਬੋਲਣਾ ਸ਼ੁਰੂ ਕੀਤਾ। ਸੰਤ ਫਤਹਿ ਸਿੰਘ ਸਾਡੇ ਮੂੰਹ ਵੱਲ ਉਪਰ ਨੂੰ ਦੇਖੀ ਜਾਵੇ ਕਿ ਇਹ ਕੀ ਚੀਜ਼ ਹੋਈ। ਉਮਰ ਛੋਟੀ ਵਚਨ ਵੱਡੇ ਵੱਡੇ ਅਣਮੁੱਲੇ। ਸੰਤ ਮਹਾਰਾਜ ਕਹਿੰਦੇ ਕਿ ਦੋ ਮਿੰਟ ਦੀ ਥਾਂ ਵੀਹ ਮਿੰਟ ਹੋ ਗਏ ਸੰਤ ਫਤਹਿ ਸਿੰਘ ਜੀਆਂ ਨੇ ਸਾਨੂੰ ਨਹੀਂ ਰੋਕਿਆ। ਅਸੀਂ ਫਤਹਿ ਬੁਲਾਈ ਅਤੇ ਬੈਠ ਗਏ ਤਾਂ ਸੰਤ ਫਤਹਿ ਸਿੰਘ ਜੀ ਪੁੱਛਣ ਲੱਗੇ ਕਿ ਕਿਥੇ ਰਹਿੰਦੇ ਹੁੰਦੇ ਹੋ? ਤਾਂ ਸੰਤ ਮਹਾਰਾਜ ਜੀਆਂ ਨੇ ਚਲੈਲੇ ਦਾ ਪਤਾ ਦੱਸ ਦਿਤਾ। ਸੰਤ ਫਤਹਿ ਸਿੰਘ ਜੀਆਂ ਨੇ ਵਚਨ ਕੀਤਾ

ਕਿ ਤੁਸੀਂ ਸੰਤ ਬਲਵੰਤ ਸਿੰਘ ਨਹੀਂ, ਤੁਸੀਂ ਤਾਂ ਸ੍ਰੀਮਾਨ 108 ਸੰਤ ਬਲਵੰਤ ਸਿੰਘ ਹੋ। ਜੋੜ ਮੇਲੇ ਤੇ ਦਰਸ਼ਨ ਕਰਕੇ ਮੇਰੇ ਗੁਰੂਦੇਵ ਮਹਾਰਾਜ ਜੀ ਚਲੈਲੇ ਆ ਗਏ।

ਥੋੜ੍ਹੇ ਦਿਨਾਂ ਬਾਅਦ ਸੰਤ ਫਤਹਿ ਸਿੰਘ ਜੀ ਚਲੈਲੇ ਆ ਗਏ। ਉਨ੍ਹਾਂ ਨੇ ਆਕੇ ਚਲਦੀ ਟਕਸਾਲ ਅਸਥਾਨ ਦੀ ਮਰਿਯਾਦਾਦੇਖੀ, ਬਹੁਤ ਹੀ ਪ੍ਰਭਾਵਤ ਹੋਏ। ਵਚਨ ਕਰਨ ਲੱਗੇ ਕਿ ਇਹੋ ਜਿਹੀਆਂ ਮਹਾਨ ਹਸਤੀਆਂ ਦੀ ਸਿੱਖ ਪੰਥ ਨੂੰ ਲੋੜ ਹੈ। ਸੰਤ ਮਹਾਰਾਜ ਜੀਆਂ ਨੂੰ ਕਹਿਣ ਲੱਗੇ ਕਿ ਆਉ ਤੁਹਾਨੂੰ ਪ੍ਰਧਾਨ ਬਣਾ ਦੇਈਏ। ਬਹੁਤ ਜੋਰ ਪਾਇਆ। ਮੇਰੇ ਗੁਰੂਦੇਵ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਸਾਡੇ ਸਿਰ ਉਪਰ ਸਾਡੇ ਗੁਰੂਦੇਵ ਬਾਬਾ ਪੂਰਨ ਦਾਸ ਜੀ ਹਨ ਉਨ੍ਹਾਂ ਤੋਂ ਪੁੱਛੇ ਬਿਨਾਂ ਮੈਂ ਕੋਈ ਵੀ ਕਦਮ ਨਹੀਂ ਪੁੱਟ ਸਕਦਾ। ਸੰਤ ਫਤਹਿ ਸਿੰਘ ਜੀ ਜੋਰ ਲਾ ਕੇ ਚਲੇ ਗਏ। ਉਸ ਤੋਂ ਕੁਝ ਸਮੇਂ ਬਾਅਦ ਸੰਤ ਫਤਹਿ ਸਿੰਘ ਜੀ ਬੀਮਾਰ ਹੋ ਗਏ ਅਤੇ ਰਜਿੰਦਰਾ ਹਸਪਤਾਲ ਪਟਿਆਲਾ ਦਾਖਲ ਸਨ। ਸੰਤ ਮਹਾਰਾਜ ਜੀ ਉਥੇ ਵੀ ਸੰਤ ਫਤਹਿ ਸਿੰਘ ਜੀਆਂ ਦੀ ਸੁੱਖ ਸਾਂਦ ਪੁੱਛਣ ਗਏ। ਹਾਲ ਚਾਲ ਪੁੱਛਿਆ। ਦੋਵਾਂ ਸੰਤਾਂ ਦਾ ਮੇਲ ਹੋਇਆ। ਸੰਤ ਮਹਾਰਾਜ ਜੀ ਕਹਿੰਦੇ ਕਿ ਅਸੀਂ ਹਸਦੇ ਹਸਦਿਆਂ ਨੇ ਕਿਹਾ ਕਿ ਬਾਬਾ, ਤੂੰ ਨਾ ਮਰਦੈਂ ਨਾ ਮੰਜੀ ਛਡਦੈਂ। ਸੰਤ ਫਤਹਿ ਸਿੰਘ ਵੀ ਹੱਸਕੇ ਕਹਿੰਦੇ, ਬਾਬਾ ਤੂੰ ਆ ਤਾਂ ਸਈ ਤੈਨੂੰ ਪ੍ਰਧਾਨ ਬਣਾਕੇ ਮੈਂ ਮੰਜੀ ਛਡ ਦੇਊਂ। ਇਹ ਵਚਨ ਬਿਲਾਸ ਹੁੰਦੇ ਗਏ ਅਤੇ ਸੰਤ ਮਹਾਰਾਜ ਜੀ ਪਤਾ ਸੁਤਾ ਲੈ ਕੇ ਵਾਪਸ ਚਲੈਲੇ ਆ ਗਏ।

# ਗੁਰਚਰਨ ਸਿੰਘ ਟੌਹੜਾ ਨੂੰ ਪਰਧਾਨ ਬਣਾਉਣਾ

ਮੇਰੇ ਗੁਰੂਦੇਵ ਮਹਾਰਾਜ ਜੀਆਂ ਨੂੰ ਸੰਤ ਫਤਹਿ ਸਿੰਘ ਜੀਆਂ ਦੇ ਪ੍ਰਧਾਨ ਬਣਨ ਲਈ ਵਾਰ ਵਾਰ ਕਹਿਣ ਤੇ ਉਨ੍ਹਾਂ ਨੇ ਬਾਬਾ ਪੂਰਨ ਦਾਸ ਜੀ ਮਹਾਰਾਜ ਨੂੰ ਸਾਰੀ ਵਿਥਿਆ ਸੁਣਾਈ ਕਿ ਸੰਤ ਫਤਹਿ ਸਿੰਘ ਬਹੁਤ ਜੋਰ ਪਾ ਰਹੇ ਹਨ। ਤਾਂ ਬਾਬਾ ਪੂਰਨ ਦਾਸ ਜੀ ਮਹਾਰਾਜ ਨੇ ਵਚਨ ਕੀਤਾ ਕਿ ਆਪਾਂ ਤਾਂ ਗੁਰੂ ਕੇ ਨਿਸ਼ਾਨ ਉੱਚੇ ਝੁਲਾਉਣੇ ਨੇ, ਗੁਰਮਤ ਦਾ ਪ੍ਰਚਾਰ ਕਰਨਾ ਹੈ, ਗੁਰਚਰਨ ਸਿੰਘ ਟੌਹੜਾ ਨੂੰ ਭੇਜ ਦੇਹ ਇਹਨੂੰ ਪ੍ਰਧਾਨ ਬਣਾ ਦਿੰਦੇ ਹਾਂ। ਬਾਬਾ ਪੂਰਨ ਦਾਸ ਜੀ ਮਹਾਰਾਜ ਦੇ ਵਚਨ ਹੋਣ ਤੇ ਗੁਰਚਰਨ ਸਿੰਘ ਟੌਹੜਾ ਦੇ ਪ੍ਰਧਾਨ ਬਣਾਉਣ ਦੀਆਂ ਤਿਆਰੀਆਂ ਆਰੰਭ ਕਰ ਦਿੱਤੀਆਂ। ਸੰਤ ਫਤਹਿ ਸਿੰਘ ਜੀਆਂ ਨੂੰ ਵੀ ਦੱਸ ਦਿੱਤਾ। ਸੰਤ ਮਹਾਰਾਜ ਜੀ ਕਹਿੰਦੇ ਕਿ ਅਸੀਂ ਦਿਨ ਰਾਤ ਇਕ ਕਰਕੇ ਉਸ ਇਲਾਕੇ ਵਿਚ ਲੋਕਾਂ ਨੂੰ ਅੰਮ੍ਰਿਤ ਛਕਾਇਆ ਅਤੇ ਗੁਰਚਰਨ ਸਿੰਘ ਟੌਹੜਾ ਦੀਆਂ ਵੋਟਾਂ ਵਧਾਈਆਂ ਅਤੇ ਬਾਬਾ ਪੂਰਨ ਦਾਸ ਜੀ ਮਹਾਰਾਜ ਮੇਰੇ ਦਾਦਾ ਗੁਰੂਦੇਵ ਜੀਆਂ ਦੇ ਅਸ਼ੀਰਵਾਦ ਸਦਕਾ ਗੁਰਚਰਨ ਸਿੰਘ ਟੌਹੜਾ ਸਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬਣ ਗਏ ਅਤੇ ਹਰ ਸਾਲ ਬਣਦੇ ਹੀ ਗਏ। ਵਿਚਕਾਰ ਦੀ ਥੋੜ੍ਹਾ ਸਮਾਂ ਛੱਡਕੇ ਪੂਰੀ ਉਮਰ ਹੀ ਉਹ ਪ੍ਰਧਾਨ ਰਹੇ।

ਗੁਰਬਾਣੀ:-

ਹਰਿ ਮਨੁ ਤਨੁ ਵਸਿਆ ਸੋਈ॥
ਜੈ ਜੈ ਕਾਰ ਕਰੇ ਸਭ ਕੋਈ॥
ਗੁਰੂ ਪੂਰੇ ਕਹੇ ਵਡਿਆਈ॥
ਤਾਕੀ ਸੇਵਿ ਨ ਬਿਰਥੀ ਜਾਈ॥
ਹਉ ਕੁਰਬਾਣ ਜਾਈ ਤੇਰੇ ਨਾਵੈ॥
ਜਿਸਨੋ ਬਖਸਿ ਲੈਹਿ ਮੇਰੇ ਪਿਆਰੇ
ਸੋ ਜਸ ਤੇਰਾ ਗਾਵੈ॥ ----------॥

# ਪੰਜਵੇਂ ਤਖਤ ਨੂੰ ਮਾਨਤਾ ਦਵਾਉਣੀ

ਗੁਰਦੁਆਰਾ ਕਪੂਰ ਗੜ੍ਹ ਤਲਵੰਡੀ ਸਾਬੋ ਵਿਖੇ ਪੂਜਾਰੀਆਂ ਦਾ ਕਬਜਾ ਸੀ। ਕਪੂਰ ਸਿੰਘ ਦੀ ਹਵੇਲੀ ਸਮੇਤ ਦਸਮ ਗੁਰੂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਸ਼ਤਰ ਉਥੇ ਸਨ। ਮੇਰੇ ਗੁਰੂਦੇਵ ਸੰਤ ਮਹਾਰਾਜ ਜੀ ਅਤੇ ਭਾਈ ਅਜੀਤ ਸਿੰਘ ਦੁਖੀ ਜਥੇ ਦੇ ਸਾਰੇ ਸਿੰਘਾਂ ਨੂੰ ਨਾਲ ਲੈ ਕੇ ਉਥੇ ਪਹੁੰਚੇ। ਬਾਬਾ ਪੂਰਨ ਦਾਸ ਜੀ ਮਹਾਰਾਜ ਜੀ ਵੀ ਨਾਲ ਹੀ ਸਨ ਜੋ ਨਾਲ ਰਹਿਕੇ ਤਾਕਤਾਂ ਵਰਤਾ ਰਹੇ ਸਨ। ਉਥੇ ਜਾ ਕੇ ਗੁਰਦੁਆਰਾ ਕਪੂਰਗੜ੍ਹ ਪੁਜਾਰੀਆਂ ਤੋਂ ਆਬਾਦ ਕਰਾਇਆ। ਬਾਬਾ ਪੂਰਨ ਦਾਸ ਜੀ ਮਹਾਰਾਜ ਦਾ ਅਸ਼ੀਰਵਾਦ ਸਦਕਾ ਸਹਿਜਾਦਪੁਰੀਏ ਰਾਜੇ, ਜੋ ਕਿ ਸਿਧੂਵਾਲੀਆਂ ਦੇ ਰਿਸ਼ਤੇਦਾਰ ਸਨ ਤੋਂ ਪੰਜਵਾਂ ਤਖਤ ਸ੍ਰੀ ਦਮਦਮਾ ਸਾਹਿਬ ਮੁਕਤ ਕਰਾਕੇ ਸਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪਿਆ ਅਤੇ ਪੰਜਵੇਂ ਤਖਤ ਦੀ ਮਾਨਤਾ ਸੰਤ ਮਹਾਰਾਜ ਜੀ ਅਤੇ ਗਿਆਨੀ ਅਜੀਤ ਸਿੰਘ ਦੁਖੀ ਨੇ ਗੁਰੂ ਪੰਥ ਤੋਂ ਲਿਆਂਦੀ। ਅਤੇ ਇਹ ਤਖਤ ਦੇ ਪਹਿਲੇ ਜਥੇਦਾਰ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਥਾਪੇ ਗਏ ਅਤੇ ਮੈਨੇਂਜਰ ਗਿਆਨੀ ਅਜੀਤ ਦੁਖੀ ਨੂੰ ਥਾਪਿਆ ਗਿਆ।

ਹਵਾਲਾ:- ਮਾਲਵਾ ਇਤਿਹਾਸ ਸੈਂਚੀ ਚੌਥੀ

## ਬਾਬਾ ਪੂਰਨ ਦਾਸ ਜੀ ਮਹਾਰਾਜ ਦਾ ਸਚਖੰਡ ਗਮਨ

ਮੇਰੇ ਗੁਰੂਦੇਵ ਮਹਾਰਾਜ ਜੀ ਪਿੰਡ ਚਲੈਲੇ ਦੇ ਅਸਥਾਨ ਦੀ ਸੇਵਾ ਸੰਭਾਲ ਵਿਚ ਸਨ। ਜਪ ਤਪ ਅਖੰਡ ਪਾਠਾਂ ਦੀਵਾਨਾਂ ਦੀਆਂ ਲੜੀਆਂ ਹੀ ਚਲ ਰਹੀਆਂ ਸਨ। ਬਹੁਤ ਸਾਰੇ ਵਿਦਿਆਰਥੀ ਸੰਤ ਮਹਾਰਾਜ ਜੀਆਂ ਪਾਸੋਂ ਸੰਥਿਆ ਲੈ ਰਹੇ ਸਨ। ਸੰਤ ਮਹਾਰਾਜ ਜੀਆਂ ਆਪ ਆਪਣੀ ਰਸਨਾ ਤੋਂ ਵਚਨ ਕੀਤੇ ਸਨ ਇਕ ਦਿਨ ਚਲੈਲੇ ਨਗਰ ਜਦੋਂ ਸੰਤ ਮਹਾਰਾਜ ਜੀ ਵਿਦਿਆਰਥੀਆਂ ਨੂੰ ਸੰਥਿਆ ਕਰਵਾਕੇ ਬਾਹਰ ਆਏ ਤਾਂ ਸਾਹਮਣੇ ਭਾਈ ਲਾਲ ਸਿੰਘ ਬਹਿਬਲਪੁਰ ਵਾਲੇ ਮਿਲ ਗਏ। ਭਾਈ ਲਾਲ ਸਿੰਘ ਸੰਤ ਮਹਾਰਾਜ ਜੀਆਂ ਦੇ ਭਣੋਈਆ ਸਨ ਅਤੇ ਬਾਬਾ ਪੂਰਨ ਦਾਸ ਜੀ ਮਹਾਰਾਜ ਦੇ ਦੋਹਤਮਾਨ ਸਨ। ਸੰਤ ਮਹਾਰਾਜ ਜੀਆਂ ਨੇ ਭਾਈ ਲਾਲ ਸਿੰਘ ਜੀਆਂ ਪਾਸੋਂ ਬਾਬਾ ਜੀ ਦਾ ਹਾਲ ਚਾਲ ਪੁਛਿਆ ਤਾਂ ਭਾਈ ਲਾਲ ਸਿੰਘ ਨੇ ਕਿ ਬਾਬਾ ਜੀਆਂ ਨੇ ਤੁਹਾਡੇ ਕੋਲ ਭੇਜਿਆ ਹੈ ਤੁਹਾਨੂੰ ਮਿਲਣਾ ਚਾਹੁੰਦੇ ਹਨ। ਉਸੇ ਸਮੇਂ ਭਾਈ ਹਰਚਰਨ ਸਿੰਘ ਚਲੈਲੇ ਜਥੇਦਾਰ ਨੂੰ ਨਾਲ ਲੈ ਕੇ ਰੋੜੇਵਾਲ ਸਾਹਿਬ ਪਹੁੰਚੇ। ਜਦੋਂ ਸੰਤ ਮਹਾਰਾਜ ਬਾਬਾ ਪੂਰਨ ਦਾਸ ਜੀਆਂ ਦੇ ਸਾਹਮਣੇ ਗਏ ਨਮਸ਼ਕਾਰ ਕੀਤੀ।

ਬਾਬਾ ਜੀ ਪਲੰਘ ਤੇ ਬਿਰਾਜੇ ਹੋਏ ਸਨ। ਬਾਬਾ ਜੀਆਂ ਨੇ ਆਵਾਜ਼ ਮਾਰੀ ਕਿ ਭਾਈ ਬਲਵੰਤ ਸਿਆਂ, ਆ ਗਿਆ? ਤਾਂ ਸੰਤ ਮਹਾਰਾਜ ਜੀ ਕਹਿੰਦੇ ਕਿ ਅਸੀਂ ਬਾਬਾ ਜੀਆਂ ਦੇ ਨੇੜੇ ਹੋਏ ਤਾਂ ਬਾਬਾ ਪੂਰਨ ਦਾਸ ਜੀਆਂ ਨੇ ਇਕ ਨੇਤਰ ਪ੍ਰਕਾਸ਼ ਕੀਤਾ ਅਤੇ ਸੱਜਾ ਹੱਥ ਉਪਰ ਚੁਕਿਆ। ਇਸ਼ਾਰਾ ਕਰ ਗਏ ਅਤੇ ਚੁੱਪ ਕਰ ਗਏ। ਅਤੇ ਸਮਾਧੀ ਵਿਚ ਲੀਨ ਹੋ ਗਏ। ਸੰਤ ਮਹਾਰਾਜ ਜੀ ਕਹਿੰਦੇ ਕਿ ਬਾਬਾ ਜੀਆਂ ਦੇ ਨੇਤਰ ਦੀ ਉਹ ਅਗੰਮੀ ਦ੍ਰਿਸ਼ਟੀ ਅਕਹਿ ਅਤੇ ਅਕੱਥ ਸੀ। ਉਸੇ ਦ੍ਰਿਸ਼ਟੀ ਵਿਚ ਆਪਣਾ ਖਜ਼ਾਨਾ ਸੰਤ ਮਹਾਰਾਜ ਜੀਆਂ ਨੂੰ ਬਖਸ਼ ਗਏ-

ਗੁਰਬਾਣੀ:- ਲੋਹਉ ਹੋਯਉ ਲਾਲ ਨਦਰਿ ਸਤਿਗੁਰ ਜਦਿ ਧਾਰੈ ॥

ਅਥਵਾ:- ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥
ਤਉ ਮੇਰੈ ਮਨ ਭਇਆ ਨਿਧਾਨਾ ॥
ਖਾਵਹੁ ਖਰਚਹੁ ਰਲ ਮਿਲਿ ਭਾਈ ॥
ਤੋਟ ਨ ਆਵੈ ਵਧਦੇ ਜਾਈ ॥ .........॥

ਇਸ ਸਮੇਂ ਦਿਨ ਦੇ 10-11 ਵਜੇ ਸੀ। ਗਿਆਨੀ ਵਰਿਆਮ

ਸਿੰਘ ਅਤੇ ਰਿਪਦੁਮਣ ਸਿੰਘ ਇਕ ਦੋ ਡਾਕਟਰਾਂ ਨੂੰ ਲੈ ਕੇ ਆਏ ਪਰ ਇਹ ਤਾਂ ਖੇਡ ਹੀ ਅਨੋਖੀ ਸੀ। ਮੁੜਕੇ ਬਾਬਾ ਪੂਰਨ ਦਾਸ ਜੀ ਮਹਾਰਾਜ ਨਹੀਂ ਬੋਲੇ। ਬਹੁਤ ਸਾਰੇ ਸੇਵਕ ਸੰਤ ਮਹਾਰਾਜ ਜੀਆਂ ਸਮੇਤ ਬਾਬਾ ਜੀਆਂ ਦੇ ਪਲੰਘ ਦੇ ਕੋਲ ਚਰਨਾਂ ਵਿਚ ਹੀ ਬੈਠੇ ਰਹੇ। ਬੇਅੰਤ ਸੰਗਤਾਂ ਰੌੜੇਵਾਲ ਸਾਹਿਬ ਪਹੁੰਚਣ ਲੱਗੀਆਂ। ਚਲੈਲੇ ਤੋਂ ਵੀ ਬਾਕੀ ਜਥਾ ਰੌੜੇਵਾਲ ਪਹੁੰਚ ਗਿਆਂ। ਕੀਰਤਨੀ ਜਥਾ ਸੰਗਤਾਂ ਦੀ ਸੇਵਾ ਵਿਚ ਲਗ ਗਿਆ। ਰਾਤ ਦਾ ਇਕ ਵੱਜ ਗਿਆ। ਨੌ ਮਈ ਸੰਨ 1966, 27 ਵਿਸਾਖ ਪ੍ਰਾਰੰਭ ਹੋ ਗਿਆ। ਤਕਰੀਬਨ ਸਵਾ ਇਕ ਵਜੇ ਬਾਬਾ ਜੀ ਰਾਮ-ਰਾਮ ਦੀ ਆਵਾਜ਼ ਦੇ ਕੇ ਸਚਖੰਡ ਚਲੇ ਗਏ। ਦਿਨ ਚੜ੍ਹਿਆ, 9 ਮਈ ਦੁਪਹਿਰ ਸਵਾ ਇਕ ਵਜੇ ਦੇ ਨੇੜੇ ਤੇੜੇ ਬਾਬਾ ਜੀਆਂ ਦਾ ਅੰਤਮ ਸੰਸਕਾਰ ਕਰ ਦਿੱਤਾ ਗਿਆ।

ਗੁਰਬਾਣੀ:-

> ਦੇਵਪੁਰੀ ਮਹਿ ਗਯਉ ਆਪਿ ਪਰਮੇਸ਼ਰ ਭਾਯਉ ॥
> ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾ ਯਉ ॥

ਅਥਵਾ:-

> ਸੂਰਜ ਕਿਰਣਿ ਮਿਲੈ ਜਲ ਕਾ ਜਲੁ ਹੂਆ ਰਾਮ ॥
> ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥

# ਰੋੜੇਵਾਲ ਸਾਹਿਬ ਦੀ ਮਹੰਤੀ ਦੀ ਪੱਗ ਦਾ ਸਮਾਗਮ

9 ਮਈ 1966, 27 ਵਿਸਾਖ ਨੂੰ ਬਾਬਾ ਪੂਰਨ ਦਾਸ ਜੀ ਮਹਾਰਾਜ ਦੇ ਸਚਖੰਡ ਜਾਣ ਤੋਂ ਬਾਅਦ ਰੋੜੇਵਾਲ ਸਾਹਿਬ ਅਤੇ ਗੁਰਦੁਆਰਾ ਤਪ ਸਰ ਸਾਹਿਬ ਚਲੈਲਾ ਦੀ ਸੇਵਾ ਸਿਮਰਨ ਮਰਿਯਾਦਾ ਉਸੇ ਤਰ੍ਹਾਂ ਹੀ ਚਲਦੀ ਰਹੀ। ਹਰ ਮਹੀਨੇ ਸੁਦੀ ਦਸਵੀਂ ਨੂੰ ਖੁੱਲ੍ਹਾ ਦੀਵਾਨ ਸਜਦਾ ਜਿਸ ਵਿਚ ਸੰਤ ਮਹਾਰਾਜ ਜੀ ਵੀ ਪ੍ਰਵਚਨ ਕੀਰਤਨ ਕਰਿਆ ਕਰਦੇ ਸਨ। ਬੇਅੰਤ ਸੰਗਤਾਂ ਲਾਹੇ ਲੈਂਦੀਆਂ ਸਨ ਅਤੇ ਆਪਣੇ ਮਨ ਦੀਆਂ ਮੁਰਾਦਾਂ ਪੂਰੀਆਂ ਕਰਕੇ ਸੁਖ ਸਾਂਤੀ ਪ੍ਰਾਪਤ ਕਰਦੀਆਂ ਸਨ। ਇਕ ਸਾਲ ਬਾਅਦ ਬਾਬਾ ਪੂਰਨ ਦਾਸ ਜੀ ਮਹਾਰਾਜ ਜੀ ਪਹਿਲੀ ਬਰਸੀ 9 ਮਈ 1967 ਨੂੰ ਮਨਾਈ ਗਈ। ਬੇਅੰਤ ਸੰਗਤਾਂ ਇਕੱਤਰ ਹੋਈਆਂ। ਉਸ ਸਮੇਂ ਸਿਰਫ਼ ਦਰਬਾਰ ਸਾਹਿਬ(ਬਾਰਾਂ ਦਰੀ) ਦੀ ਹੀ ਸੇਵਾ ਸੰਪੰਨ ਹੋਈ ਸੀ। ਇਲਾਕੇ ਦੀਆਂ ਪੰਚਾਇਤਾਂ ਅਤੇ ਹੋਰ ਸੰਗਤਾਂ ਇਕੱਤਰ ਹੋਈਆਂ ਸਨ। ਸ੍ਰੀ ਅਖੰਡ ਪਾਠਾਂ ਦੇ ਭੋਗ ਉਪਰੰਤ ਸਭ ਸੰਗਤ ਨੇ ਰੋੜੇਵਾਲ ਸਾਹਿਬ ਦੀ ਮਹੰਤੀ ਦੀ ਪੱਗ ਦੇਣ ਬਾਰੇ ਗੁਰਮਤਾ ਕੀਤਾ। ਬਾਬਾ ਪੂਰਨ ਦਾਸ ਜੀ ਮਹਾਰਾਜ ਦੇ ਚੇਲੇ ਭਾਵੇਂ ਹੋਰ ਵੀ ਸਨ ਜਿਵੇਂ ਸੰਤ ਜੀਤ ਸਿੰਘ ਜੀ ਅਤੇ ਸੰਤ ਹਮੀਰ ਸਿੰਘ ਜੀ ਪਾਰਸ ਇਤਿਆਦਕ। ਭਾਵੇਂ ਪੱਗ ਦੇ ਚਾਹਵਾਨ ਹੋਰ ਵੀ ਹੋਣਗੇ ਪ੍ਰੰਤੂ ਸੰਤ ਬਾਬਾ ਪੂਰਨ ਦਾਸ ਜੀ ਮਹਾਰਾਜ ਦੀ ਕਿਰਪਾ, ਬਖਸ਼ਿਸ਼ਾਂ ਅਤੇ ਹੋਰ ਤਪ ਤਪੱਸਿਆ ਕਠਿਨ ਘਾਲਣਾ ਕਮਾਈ ਸੇਵਾ ਦੇਖਕੇ ਸਾਰੀ ਸੰਗਤ ਨੇ ਸੰਤ ਮਹਾਰਾਜ ਜੀਆਂ ਨੂੰ ਮਹੰਤੀ ਦੀ ਪੱਗ ਸੌਂਪਣ ਦਾ ਮਤਾ ਬਣਾ ਲਿਆ। ਭਾਵੇਂ ਸੰਤ ਮਹਾਰਾਜ ਜੀ ਬਾਬਾ ਪੂਰਨ  ਦਾਸ ਜੀ ਮਹਾਰਾਜ ਦੇ ਵਿਛੋੜੇ ਵਿਚ ਉਦਾਸ ਸਨ ਪ੍ਰੰਤੂ ਫੇਰ ਵੀ ਸਾਰੀ ਸੰਗਤ ਨੇ ਸੰਤ ਮਹਾਰਾਜ ਜੀਆਂ ਨੂੰ ਬੇਨਤੀ ਕਰਕੇ ਅਸਥਾਨ ਦੀ ਜ਼ੁੰਮੇਵਾਰੀ ਸੰਭਾਲਣ ਲਈ, ਮੁੱਖ ਸੇਵਾਦਾਰ ਵਜੋਂ ਮਹੰਤੀ ਦੀ ਪੱਗ ਬੰਨ੍ਹ ਦਿੱਤੀ। ਜੈਕਾਰਿਆਂ ਦੀ ਗੂੰਜ ਵਿਚ ਸਾਰੀ ਸੰਗਤ ਨੇ ਪ੍ਰਵਾਨਗੀ ਦਿੱਤੀ ਅਤੇ ਦੇਗਾਂ ਵਰਤਾਈਆਂ ਗਈਆਂ।

ਏਸ ਸਮਾਗਮ ਨੂੰ ਨੇਪਰੇ ਚੜ੍ਹਾਉਣ ਵਾਸਤੇ ਨੰਬਰਦਾਰ ਗੁਰਬਚਨ ਸਿੰਘ ਜੀ ਕਾਠਮੱਠੀ, ਸ.ਜੋਰਾ ਸਿੰਘ ਜੀ, ਸ.ਰਿਪਦੁਮਣ ਸਿੰਘ ਰੋੜੇਵਾਲ ਸਿੰਘ, ਗਿਆਨੀ ਅਜੀਤ ਸਿੰਘ ਜੀ ਦੁਖੀ ਅਤੇ ਸੰਤ ਅਮਰ ਸਿੰਘ ਜੀ ਕਥਾਗਰ ਹੋਰਾਂ ਨੇ ਅਣਥੱਕ ਮਿਹਨਤ ਕਰਕੇ ਖਾਸ ਭੂਮਿਕਾ ਨਿਭਾਈ।

ਗੁਰਬਾਣੀ:-

ਤਖਤੈ ਊਪਰਿ ਸੋ ਬਹੈ
ਜੋ ਤਖਤੈ ਲਾਇਕ ਹੋਈ॥

# ਗੁਰ ਅਸਥਾਨਾਂ ਦੀ ਸੇਵਾ

ਇਸ ਤੋਂ ਪਿੱਛੋਂ ਸਾਰੇ ਸਿੰਘ ਰਲ ਮਿਲਕੇ ਸੇਵਾ ਸੰਭਾਲਦੇ ਅਤੇ ਪਹਿਲਾਂ ਨਾਲੋਂ ਵੀ ਵਧ ਚੜ੍ਹਕੇ ਤਕੜੇ ਹੋਕੇ ਸੇਵਾ ਵਿਚ ਜੁਟੇ ਰਹੇ। ਸੰਤ ਮਹਾਰਾਜ ਜੀਆ ਨੇ ਦੁਬਾਰਾ ਫੇਰ ਪਹਿਲਾਂ ਦੀ ਤਰ੍ਹਾਂ ਦੂਰ ਦੁਰਾਡੇ ਪਿੰਡਾਂ ਵਿਚ ਜਾ ਕੇ ਦੀਵਾਨ ਲਾ ਕੇ ਗੁਰਮਤ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ। ਪਿੰਡ ਪਿੰਡ ਜਾ ਕੇ ਅੰਮ੍ਰਿਤ ਛਕਾਉਣਾ ਸ਼ੁਰੂ ਕਰ ਦਿੱਤਾ। ਬਾਬਾ ਪੂਰਨ ਦਾਸ ਜੀ ਮਹਾਰਾਜ ਦੇ ਵਚਨਾਂ ਤੇ ਫੁੱਲ ਚੜ੍ਹਾਉਂਦੇ ਹੋਏ ਗੁਰੂ ਘਰਾਂ ਦੀ ਸੇਵਾ ਅਤੇ ਗੁਰੂ ਕੇ ਉੱਚੇ ਸੁੱਚੇ ਨਿਸ਼ਾਨ ਝੁਲਾਉਣੇ ਸ਼ੁਰੂ ਕਰ ਦਿੱਤੇ। ਭਾਈ ਹਰਚਰਨ ਸਿੰਘ ਚਲੈਲਾ, ਭਾਈ ਸਤਨਾਮ ਸਿੰਘ, ਬਾਬਾ ਗੁਰਦਿਆਲ ਸਿੰਘ, ਭਾਈ ਗੁਰਚਰਨ ਸਿੰਘ ਭਾਈ ਬਾਬਾ, ਬਾਬਾ ਦਰਬਾਰਾ ਸਿੰਘ ਸਿਹੌੜਾ, ਭਾਈ ਹਰੀ ਸਿੰਘ ਰੰਧਾਵਾ ਇਤਿਆਦਕ ਸਿੰਘ ਕੀਰਤਨੀ ਜਥੇ ਵਿਚ ਸ਼ਾਮਲ ਸੰਤ ਮਹਾਰਾਜ ਜੀਆਂ ਨਾਲ ਦੀਵਾਨਾਂ ਵਿਚ ਸੇਵਾ ਕਰਦੇ ਸਨ। ਪਾਠੀ ਸਿੰਘ ਪਾਠਾਂ ਦੀ ਸੇਵਾ ਵਿਚ ਤਤਪਰ ਰਹਿੰਦੇ ਸਨ। ਏਸ ਸਮੇਂ ਦਰਮਿਆਨ ਰੋੜੇਵਾਲ ਸਾਹਿਬ ਦੇ ਗੁਰਦੁਆਰਾ ਗੁਫ਼ਾ ਸਰ ਸਾਹਿਬ, ਗੁਰਦੁਆਰਾ ਤਪ ਸਰ ਸਾਹਿਬ ਚਲੈਲਾ ਤੋਂ ਬਿਨਾਂ ਆਲੇ ਦੁਆਲੇ ਦੇ ਪਿੰਡਾਂ ਜਿਵੇਂ ਪਿੰਡ ਜਖਵਾਲੀ ਦਾ ਗੁਰਦੁਆਰਾ ਸਾਹਿਬ, ਗੁਰਦੁਆਰਾ ਸਾਹਿਬ ਪਤਾਸ਼ਾਹੀ ਨੌਂਵੀ ਪਿੰਡ ਰੌਂਘਲਾ, ਗੁਰਦੁਆਰਾ ਸਾਹਿਬ ਪਿੰਡ ਕਾਲੀਆਂ ਰੌਣਾਂ ਜਾਤੀਵਾਲ ਨੇੜੇ ਭਾਦਸੋਂ, ਗੁਰਦੁਆਰਾ ਸਾਹਿਬ ਪਿੰਡ ਕਾਠ ਮੱਠੀ, ਗੁਰਦੁਆਰਾ ਚਰਨ ਕੰਵਲ ਸਾਹਿਬ ਪਾਤਸ਼ਾਹੀ ਨੌਂਵੀ ਪਿੰਡ ਖਲੀਫੇਵਾਲਾ ਬੇਅੰਤ ਸੇਵਾਵਾਂ ਕਰਵਾਈਆਂ। 1968 ਤੱਕ ਜ਼ਿਆਦਾਤਰ ਰੋੜੇਵਾਲ ਸਾਹਿਬ ਅਤੇ ਚਲੈਲੇ ਪਿੰਡ ਆਲੇ ਦੁਆਲੇ ਦੇ ਇਲਾਕਿਆਂ ਵਿਚ ਹੀ ਵਿਚਰਦੇ ਰਹੇ। ਜਦੋਂ ਸੰਤ ਮਹਾਰਾਜ ਜੀ ਗੁਰਦੁਆਰਾ ਤਪ ਸਰ ਚਲੈਲਾ ਦੀ ਕਾਰ ਸੇਵਾ ਕਰਵਾ ਰਹੇ ਸਨ ਅਤੇ ਬਾਬਾ ਪੂਰਨ ਦਾਸ ਜੀ ਮਹਾਰਾਜ ਨੇ ਆਪਣੀ ਹੱਥੀ ਉਥੋਂ ਦੀ ਮਹੰਤੀ ਦੀ ਪੱਗ ਬੰਨ੍ਹੀ ਉਦੋਂ ਸੰਤ ਮਹਾਰਾਜ ਜੀਆਂ ਨੂੰ ਚਲੈਲੇ ਵਾਲੇ ਸੰਤ ਕਿਹਾ ਕਰਦੇ ਸਨ। ਬਾਬਾ ਪੂਰਨ ਦਾਸ ਜੀ ਮਹਾਰਾਜ ਦੇ ਸਚਖੰਡ ਜਾਣ ਤੇ ਰੋੜੇਵਾਲ ਸਾਹਿਬ ਦੀ ਮਹੰਤੀ ਦੀ ਪੱਗ ਬੰਨ੍ਹੀ ਤਾਂ ਸੰਗਤ ਰੋੜੇਵਾਲ ਵਾਲੇ ਸੰਤ ਕਹਿਣ ਲੱਗ ਪਈ। ਚੌਵੀ ਘੰਟੇ ਲੰਗਰ ਚਲਦਾ ਰਹਿੰਦਾ ਸੀ। ਅਸਥਾਨ ਦੀ ਜੋ ਜ਼ਮੀਨ ਸੀ ਉਹ

ਉਪਜਾਊ ਨਹੀਂ ਸੀ। ਕੱਲਰ ਹੀ ਕੱਲਰ ਸਨ। ਕਈ ਗਊਆਂ ਅਤੇ ਮੱਝਾਂ ਦੀ ਵੀ ਸੰਗਤ ਵਿਚੋਂ ਹੀ ਅਰਦਾਸ ਹੋਈ। ਉਨ੍ਹਾ ਦੀ ਸੰਭਾਲਣਾ ਵੀ ਸੰਤ ਮਹਾਰਾਜ ਜੀਆਂ ਦੀ ਦੇਖ ਰੇਖ ਹੇਠ ਸਿੰਘ ਹੀ ਕਰਦੇ ਸਨ। ਡੰਗਰ ਸੰਭਾਲਣ ਵਾਸਤੇ ਵੀ ਸਿੰਘਾਂ ਦੀਆਂ ਅਲਹਿਦਾ ਅਲਹਿਦਾ ਡਿਊਟੀਆਂ ਸਨ। ਹੁਣ ਜ਼ੁੰਮੇਵਾਰੀਆਂ ਵੀ ਵਧ ਗਈਆਂ। ਸਮਾਂ ਵੀ ਐਸਾ ਆ ਗਿਆ ਕਿ ਦੂਰ ਦੂਰ ਤੱਕ ਸੰਤ ਮਹਾਰਾਜ ਜੀਆਂ ਨੂੰ ਸਿੰਘਾਂ ਸਮੇਤ ਜਾਣਾ ਪੈਂਦਾ ਸੀ। ਮੋਟਰ ਸਾਈਕਲ ਤੇ ਜਾਣਾ ਮੁਸ਼ਕਲ ਹੁੰਦਾ ਸੀ ਤਾਂ ਇਕ ਛੋਟੀ ਜੀਪ ਲੈ ਲਈ ਜਿਸ ਕਰਕੇ ਦੂਰ ਦੁਰਾਡੇ ਜਾਣਾ ਸੌਖਾ ਹੋ ਗਿਆ। ਸੰਤ ਮਹਾਰਾਜ ਜੀ ਆਪ ਵੀ ਜੀਪ ਚਲਾ ਲਿਆ ਕਰਦੇ ਸਨ। ਇਸ ਤੋਂ ਪਹਿਲਾਂ ਇਕ ਘੋੜੀ ਵੀ ਲੈ ਲਈ ਸੀ ਜਿਸਦਾ ਨਾਉਂ ਲਾਲੀ, ਸੰਤ ਮਹਾਰਾਜ ਜੀਆਂ ਨੇ ਆਪ ਰੱਖਿਆ ਸੀ।

ਗੁਰਬਾਣੀ:-

ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ ॥
ਤਾਂ ਕੀ ਪੂਰਨ ਆਸ ਜਿਨ ਸਾਧ ਸੰਗੁ ਪਾਇਆ ॥

ਅਥਵਾ:-

ਸਤਿਗੁਰ ਕੀ ਸੇਵਾ ਊਤਮ ਹੈ ਭਾਈ
ਰਾਮ ਨਾਮਿ ਚਿਤੁ ਲਾਇ ॥ ........ ॥

# ਗੁਰਦੁਆਰਾ ਸਿੱਧ ਸਰ ਸਾਹਿਬ ਠਹਿਰਨਾ

ਪਿੰਡ ਸਿਹੌੜਾ, ਲਸਾੜਾ, ਮਦਨੀਪੁਰ, ਮਾਂਗੇਵਾਲ ਅਤੇ ਇਲਾਕੇ ਦੇ ਹੋਰਨਾਂ ਪਿੰਡਾਂ ਦੀਆਂ ਸੰਗਤਾਂ ਦੇ ਬੇਨਤੀਆਂ ਕਰਨ ਤੋਂ ਸੰਤ ਮਹਾਰਾਜ ਜੀਆਂ ਨੇ ਮੱਸਿਆ ਦਾ ਦੀਵਾਨ ਲਾਇਆ ਅਤੇ ਗੁਰਦੁਆਰਾ ਸਿੱਧ ਸਰ ਸਾਹਿਬ ਹੀ ਪੱਕੇ ਤੌਰ ਤੇ ਆਪਣਾ ਆਸਣ ਲਾ ਕੇ ਹੋਰਨਾਂ ਇਲਾਕਿਆ ਵਿਚ ਵਿਚਰਣ ਵਾਸਤੇ ਏਸ ਅਸਥਾਨ ਨੂੰ ਹੀ ਕੇਂਦਰ ਬਣਾ ਲਿਆ। ਹਰ ਰੋਜ਼ ਹੀ ਸੰਗਤ ਦੀ ਆਵਾਜਾਈ ਸ਼ੁਰੂ ਹੋ ਗਈ। ਸਿੱਧ ਸਰ ਦੇ ਝਾੜ ਛਿੱਛਰੇ ਦੇਖਕੇ ਜਿਥੇ ਲੋਕ ਆਉਣ ਤੋਂ ਡਰਿਆ ਕਰਦੇ ਸਨ ਅੱਜ ਉਹੀ ਅਸਥਾਨ ਤੇ ਸੰਗਤਾਂ ਦਾ ਮੇਲਾ ਲੱਗਣਾ ਸ਼ੁਰੂ ਹੋ ਗਿਆ। ਬਾਬਾ ਪੂਰਨ ਦਾਸ ਜੀ ਮਹਾਰਾਜ ਤੋਂ ਮਿਲੀਆਂ ਬਖ਼ਸ਼ਸ਼ਾਂ ਅਤੇ ਹੋਰਨਾਂ ਬੇਅੰਤ ਮਹਾਂਪੁਰਖਾਂ ਦੀਆਂ ਪ੍ਰਾਪਤ ਕੀਤੀਆਂ ਖੁਸ਼ੀਆਂ ਵਿਚੋਂ ਸੰਤ ਮਹਾਰਾਜ ਜੀਆਂ ਨੇ ਬੇਅੰਤ ਦਾਤਾਂ ਦੇ ਭੰਡਾਰੇ ਵਰਤਾਉਣੇ ਸ਼ੁਰੂ ਕਰ ਦਿੱਤੇ। ਦੂਰ ਦੂਰ ਤੱਕ ਖੁਸ਼ਬੋ ਫੈਲ ਗਈ। ਹਰ ਮਹੀਨੇ ਮੱਸਿਆ ਵਾਲੇ ਦਿਨ ਦੀਵਾਨ ਸਜਾਇਆ ਜਾਂਦੇ ਅਤੇ ਅੰਮ੍ਰਿਤ ਛਕਾਇਆ ਜਾਂਦਾ ਸੀ।

ਗੁਰਬਾਣੀ:-

ਸਾਧ ਜਨਾ ਕੀ ਅਚਰਜ ਕਥਾ॥

ਅਥਵਾ: - ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜ ਸੰਸਾਰਿ॥

ਏਸ ਅਸਥਾਨ ਤੇ ਬੈਠਕੇ ਬੇਅੰਤ ਦਾਤਾਂ ਵੰਡੀਆਂ। ਜਿਸ ਬੀਬੀ ਨੇ ਬੇਨਤੀ ਕਰਨੀ ਕਿ ਮਹਾਰਾਜ ਮੇਰੇ ਪੁੱਤਰ ਨਹੀਂ ਹੈ ਜਾਂ ਕਿਸੇ ਮਾਤਾ ਨੇ ਬੇਨਤੀ ਮਹਾਰਾਜ ਮੇਰੇ ਪੋਤਾ ਨਹੀਂ ਹੈ, ਦਿਆਲੂ ਕਿਰਪਾਲੂ ਮਹਾਰਾਜ ਜੀਆਂ ਨੇ ਫਲ ਬਖਸ਼ ਦੇਣਾ ਅਤੇ ਵਚਨ ਕਰਨੇ ਕਿ ਜਾਹ ਬੀਬਿਆ ਤੇਰੇ ਗੱਡੂ ਆਊਗਾ, ਜਾਹ ਬੇਬੇ ਤੈਨੂੰ ਵੀ ਖੁਸ਼ੀਆਂ ਹੋਣਗੀਆਂ। ਜੋ ਵੀ ਵਚਨ ਕਰਨਾ ਪੱਥਰ ਤੇ ਲਕੀਰ ਸੀ। ਜਿਨ੍ਹਾਂ ਪ੍ਰੀਵਾਰਾਂ ਨੂੰ ਖੁਸ਼ੀਆਂ ਵੰਡੀਆਂ ਅੱਜ ਉਹ ਵਿਦੇਸ਼ਾਂ ਵਿਚ ਬੈਠੇ ਖੁਸ਼ੀਆਂ ਮਾਣ ਰਹੇ ਨੇ।

ਅੱਖੀਂ ਦੇਖਣ ਦੀਆਂ ਗੱਲਾਂ ਨੇ ਕਿ ਝੰਮਟ ਤੋਂ ਇਕ ਸਰਦਾਰ ਮੇਰੇ ਗੁਰੂਦੇਵ ਮਹਾਰਾਜ ਜੀਆਂ ਦੇ ਦਰਸ਼ਨਾਂ ਵਾਸਤੇ ਸਿਧ ਸਰ ਆਇਆ। ਨਮਸ਼ਕਾਰ ਕੀਤੀ। ਉਹਦੇ ਬੋਲਣ ਤੋਂ ਪਹਿਲਾਂ ਹੀ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਲਿਆ ਦੇਹ ਕੀ ਲੈ ਕੇ ਆਇਆ

ਹੈਂ। ਐਨਾ ਵਚਨ ਕਹਿਣ ਤੋਂ ਉਹਦੀ ਭੁੱਬ ਨਿਕਲ ਗਈ, ਕਹਿਣ ਲੱਗਿਆ ਕਿ ਮਹਾਰਾਜ ਜੀ , ਕਾਰੋਬਾਰ ਬਿਲਕੁਲ ਠੱਪ ਹੋਇਆ ਪਿਆ ਹੈ। ਬੀਮਾਰੀ, ਕਲੇਸ਼ ਨੇ ਘੇਰਾ ਪਾ ਲਿਆ। ਅੱਜ ਮੇਰੇ ਕੋਲ ਦੇਣ ਨੂੰ ਤਾਂ ਕੁਝ ਨਹੀਂ ਹੈ ਸੱਚੇ ਪਾਤਸਾਹ ਮੈਂ ਤਾਂ ਅੱਜ ਲੈਣ ਆਇਆ ਹਾਂ ਤੁਹਾਡੇ ਕੋਲੋਂ। ਉਹਦੇ ਐਨੀ ਕੁ ਬੇਨਤੀ ਕਰਨ ਤੋਂ ਵਚਨ ਕੀਤਾ ਕਿ ਜੇ ਲੈਣ ਆਇਆ ਤਾਂ ਕਰ ਪੱਲਾ। ਉਹਦੇ ਪੱਲੇ ਵਿਚ ਕੁਝ ਪ੍ਰਸ਼ਾਦ ਪਾ ਦਿੱਤਾ ਅਤੇ ਵਚਨ ਕੀਤਾ ਕਿ ਜਾਹ ਮਾਲਕ ਭਲੀ ਕਰੂ। ਅੱਜ ਉਹੀ ਸਰਦਾਰ ਪਰਿਵਾਰ ਸਮੇਤ ਕੈਨੇਡਾ ਬੈਠੇ ਹਨ। ਕਈ ਵਾਰ ਬਾਅਦ ਵਿਚ ਮਿਲੇ ਵੀ ਹਨ। ਸੰਤ ਮਹਾਰਾਜ ਜੀਆਂ ਤੋਂ ਬਲਿਹਾਰੇ ਜਾਂਦੇ ਹਨ। ਮਹਿਮਾ ਕਰਦੇ ਨਹੀਂ ਥਕਦੇ।

ਗੁਰਬਾਣੀ:-

ਚਾਰ ਪਦਾਰਥ ਜੇ ਕੋ ਮਾਗੈ ॥
ਸਾਧ ਜਨਾ ਕੀ ਸੇਵਾ ਲਾਗੈ ॥

ਅਥਵਾ:- ਸਿਧਾ ਪੁਰਖਾ ਕੀਆ ਵਡਿਆਈਆ ॥
ਤੁਧੁ ਵਿਣੁ ਸਿਧੀ ਕਿਨੈ ਨ ਪਾਈਆ ॥

## ਸੰਦੌੜ ਪਹਿਲੀ ਵਾਰ ਦੀਵਾਨ ਸਜਾਉਣੇ

ਇਸ ਤਰ੍ਹਾਂ ਸਿਧ ਸਰ ਸਾਹਿਬ ਬੇਅੰਤ ਬਰਕਤਾਂ ਵਰਤ ਰਹੀਆਂ ਸਨ। ਨਾਲ ਹੀ ਪਹਿਲਾਂ ਦੀ ਤਰ੍ਹਾਂ ਨਿਤਨੇਮ, ਨਾਮ ਅਭਿਆਸ ਨਿਰੰਤਰ ਚੱਲ ਰਿਹਾ ਸੀ। ਸਵੇਰੇ ਦੇ ਨਿਤਨੇਮ ਤੋਂ ਪਿੱਛੋਂ ਸੰਤ ਮਹਾਰਾਜ ਜੀ ਸੰਗਤਾਂ ਵਿਚ ਕੁਰਸੀ ਲਾ ਕੇ ਬਿਰਾਜਮਾਨ ਹੋਇਆ ਕਰਦੇ ਸਨ। ਸਭ ਦਾ ਦੁਖ ਸੁਖ ਸੁਣਦੇ ਸਨ ਅਤੇ ਸਭਨਾਂ ਦੀਆਂ ਝੋਲੀਆਂ ਭਰਦੇ ਸਨ। ਦੂਰ ਦੁਰਾਡੇ ਇਲਾਕਿਆਂ ਵਿਚ ਦੀਵਾਨ ਵੀ ਨਾਲ ਹੀ ਸਜਾਇਆ ਕਰਦੇ ਅਤੇ ਨਾਮ ਅੰਮ੍ਰਿਤ ਅਤੇ ਖੰਡੇ ਦੇ ਅੰਮ੍ਰਿਤ ਦੀਆਂ ਦਾਤਾਂ ਵਰਤਾਇਆ ਕਰਦੇ। ਸੰਦੌੜ ਤੋਂ ਭਾਈ ਹਰਬੰਸ ਸਿੰਘ ਦੀ ਮਾਤਾ ਗੁਰਦਿਆਲ ਕੌਰ ਸਿੱਧ ਸਰ ਦੇ ਇਲਾਕੇ ਵਿਚ ਆਪਣੀ ਕਿਸੇ ਰਿਸ਼ਤੇਦਾਰੀ ਵਿਚ ਆਈ ਹੋਈ ਸੀ। ਉਸਨੇ ਉਧਰ ਸੰਤ ਮਹਾਰਾਜ ਜੀਆਂ ਦੇ ਦੀਵਾਨ ਕਈ ਪਿੰਡਾਂ ਵਿਚ ਸੁਣੇ। ਵਾਜੇ ਦੀ ਬੀਨ ਸੁਣਕੇ ਉਹ ਮਾਤਾ ਤਾਂ ਦੀਵਾਨੀ ਹੀ ਹੋ ਗਈ। ਉਸਨੇ ਮੌਕਾ ਤਾੜਕੇ ਸੰਤ ਮਹਾਰਾਜ ਜੀਆਂ ਨੂੰ ਸੰਦੌੜ ਦੀਵਾਨ ਸਜਾਉਣ ਵਾਸਤੇ ਬੇਨਤੀ ਕਰ ਦਿੱਤੀ। ਇਸ ਸੰਬੰਧ ਵਿਚ ਸੰਤ ਮਹਾਰਾਜ ਜੀ ਕਈ ਵਾਰੀ ਵਚਨ ਕਰਿਆ ਕਰਦੇ ਸਨ ਕਿ ਜਿਥੇ ਵੀ ਦੀਵਾਨ ਹੋਣ ਇਹ ਮਾਤਾ ਉੱਤੇ ਹੀ ਚਲੀ ਜਾਇਆ ਕਰੇ, ਕਿਹਾ ਕਰੇ ਕਿ ਸਾਡੇ ਪਿੰਡ ਵੀ ਦੀਵਾਨ ਲਾਉ। ਕਹਿੰਦੇ ਅਸੀਂ ਦੇਖਿਆ ਕਿ ਇਹ ਮਾਤਾ ਇਕੱਲੀ ਹੈ ਪਿੰਡ ਦਾ ਹੋਰ ਕੋਈ ਨਹੀਂ। ਫੇਰ ਵੀ ਜਦੋਂ ਮਾਤਾ ਗੁਰਦਿਆਲ ਕੌਰ ਨੇ ਖਹਿੜਾ ਹੀ ਨਾ ਛਡਿਆ ਤਾਂ ਸੰਤ ਮਹਾਰਾਜ ਜੀਆਂ ਨੇ ਤਿੰਨ ਦੀਵਾਨਾਂ ਦੀ ਤਾਰੀਖ ਦੇ ਦਿਤੀ, ਅਤੇ ਪ੍ਰਸ਼ਾਦ ਦੇ ਦਿਤਾ। ਉਸ ਮਾਤਾ ਨੇ ਪਿੰਡ ਆ ਕੇ ਉਸ ਪ੍ਰਸ਼ਾਦ ਵਿਚ ਖਿੱਲਾਂ ਹੋਰ ਮਿਲਾਕੇ ਸਾਰੇ ਪਿੰਡ ਵਿਚ ਘਰ ਘਰ ਪ੍ਰਸ਼ਾਦ ਵੰਡਿਆ ਅਤੇ ਦੀਵਾਨਾਂ ਦਾ ਸੁਨੇਹਾ ਦਿੱਤਾ। ਪਿੰਡ ਵਿਚ ਕੁਝ ਚੋਣਵੇਂ ਵਿਅਕਤੀ ਵੱਡੇ ਦਰਵਾਜੇ ਇਕੱਠੇ ਹੋਏ ਜਿਨ੍ਹਾਂ ਵਿਚ ਸ.ਅਮਰ ਸਿੰਘ ਵੀ ਸੀ ਜਿਨ੍ਹਾਂ ਦਾ ਲਾਣਾ ਮਸ਼ੀਨ ਵਾਲਿਆਂ ਦਾ ਲਾਣਾ ਵੱਜਦਾ ਹੈ। ਨੰਬਰਦਾਰ ਜੁਗਿੰਦਰ ਸਿੰਘ, ਸਰਪੰਚ ਹਰਕਿਸ਼ਨ ਸਿੰਘ, ਸ.ਕਿਸ਼ਨ ਸਿੰਘ ਆਜ਼ਾਦ ਹਿੰਦ, ਸ.ਚੇਤਮ ਸਿੰਘ, ਸਾਬਕਾ ਸਰਪੰਚ ਸ. ਸੰਤਾ ਸਿੰਘ ਇਤਿਆਦਿਕ ਵੀ ਸ਼ਾਮਲ ਸਨ। ਭਰੇ ਇਕੱਠ ਵਿਚ ਸ.ਅਮਰ ਸਿੰਘ ਨੇ ਕਿਹਾ ਕਿ ਮਾਤਾ ਨੇ ਆਪਾਂ ਨੂੰ ਕਿਸੇ ਨੂੰ ਦੀਵਾਨ ਲਿਆਉਣ ਵਾਸਤੇ ਪੁਛਿਆ ਨਹੀਂ ਸੀ, ਹੁਣ ਮਹਾਂਪੁਰਸ਼ਾਂ ਤੋਂ ਉਹ ਦੀਵਾਨਾਂ ਦੀ ਤਾਰੀਖ ਲੈ

ਆਈ, ਹੁਣ ਇਹ ਪਿੰਡ ਦੀ ਇੱਜ਼ਤ ਦਾ ਸਵਾਲ ਹੈ ਸਾਰੇ ਤਕੜੇ ਹੋ ਕੇ ਸੇਵਾ ਕਰੀਏ ਅਤੇ ਮਹਾਂਪੁਰਸ਼ਾਂ ਦਾ ਕੀਰਤਨ ਸੁਣੀਏ। ਸਾਰੀ ਸੰਗਤ ਨੇ ਦੀਵਾਨਾਂ ਵਾਸਤੇ ਤਿਆਰੀਆਂ ਸ਼ੁਰੂ ਕਰ ਦਿੱਤੀਆਂ।

ਦੀਵਾਨਾਂ ਦੇ ਦਿਨ ਵੀ ਉਡੀਕਦਿਆਂ ਨੂੰ ਆ ਗਏ। ਜਨਵਰੀ ਫਰਵਰੀ ਦੇ ਦਿਨ ਸਨ। ਬੱਸ ਅੱਡੇ ਦੇ ਨੇੜੇ ਇਕ ਖੁਲ੍ਹੀ ਜਗਾਹ ਖਾਲੀ ਹੀ ਪਈ ਸੀ ਉਸਦੀ ਸਫ਼ਾਈ ਕਰਵਾਕੇ ਉਥੇ ਪੰਡਾਲ ਲਾਇਆ ਗਿਆ। ਦੀਵਾਨ ਦੀ ਸਮਾਪਤੀ ਤੋਂ ਪਿੱਛੋਂ ਸੰਤ ਮਹਾਰਾਜ ਜੀਆਂ ਦਾ ਜਲ ਪਾਣੀ ਛਕਣ ਵਾਸਤੇ ਸੰਤ ਪ੍ਰਕਾਸ਼ ਨੰਦ ਜੀਆਂ ਦੀ ਕੁਟੀਆ ਵਿਚ ਬੰਦੋਬਸਤ ਕੀਤਾ ਗਿਆ ਸੀ। ਪਹਿਲੇ ਦੀਵਾਨ ਦੇ ਸਮੇਂ ਜਥਾ ਕੀਰਤਨ ਕਰ ਰਿਹਾ ਸੀ। ਇਲਾਕੇ ਦੀਆਂ ਸੰਗਤਾਂ ਦੀ ਬਹੁਤ ਭੀੜ ਹੋ ਰਹੀ ਸੀ। ਸੰਗਤਾਂ ਦਾ ਬਹੁਤ ਜ਼ਿਆਦਾ ਇਕੱਠ ਸੀ। ਪਹਿਲੀ ਵਾਰੀ ਸੰਦੌੜ ਦੀਵਾਨ ਲੱਗ ਰਹੇ ਸਨ। ਦੁਪਹਿਰ ਦੋ ਕੁ ਵਜੇ ਦੇ ਕਰੀਬ ਸੰਤ ਮਹਾਰਾਜ ਜੀ ਦੀਵਾਨ ਵਿਚ ਪਹੁੰਚ ਗਏ। ਬੱਲੇ ਬੱਲੇ, ਉਸ ਦਿਨ ਦਾ ਨਜ਼ਾਰਾ ਕੀ ਦੱਸਾਂ ਤੇ ਕੀ ਲਿਖਾਂ। ਅਗਮ ਅਗਾਧ ਕਥਾ ਹੈ। ਦੀਵਾਨ ਵਿਚ ਬੈਠੀ ਸਾਰੀ ਸੰਗਤ ਹੀ ਦਰਸ਼ਨਾਂ ਵਾਸਤੇ ਉਠਕੇ ਖੜ੍ਹੀ ਹੋ ਗਈ। ਸੇਵਾਦਾਰਾਂ ਦੇ ਵੱਸ ਦੀ ਗੱਲ ਨਾ ਰਹੀ। ਸੰਤ ਮਹਾਰਾਜ ਜੀਆਂ ਨੇ ਕੀਰਤਨ ਸ਼ੁਰੂ ਕਰ ਦਿਤਾ। ਆਹਾ, ਹਾ ਹਾ, ਵਾਜੇ ਤੇ ਹੱਥ ਕਾਹਦਾ ਰਖਿਆ, ਸੰਗਤ ਨੱਚ ਰਹੀ ਸੀ ਖੁਸ਼ੀਆਂ ਵਿਚ। ਇਉਂ ਲਗਦਾ ਸੀ ਕਿ ਦੇਵੀ ਦੇਵਤੇ ਪਰੀਆਂ ਵੀ ਦੀਵਾਨ ਸੁਣਨ ਵਾਸਤੇ ਆ ਉਤਰੇ ਹੋਣ। ਸੰਤ ਮਹਾਰਾਜ ਜੀਆਂ ਨੇ ਪਹਿਲੇ ਦਿਨ ਧਰੂ ਭਗਤ ਦਾ ਪ੍ਰਸੰਗ ਸੁਣਾਇਆ। ਤਿੰਨੇ ਦੀਵਾਨ ਬਹੁਤ ਹੀ ਚੜ੍ਹਦੀਆਂ ਕਲਾਂ ਵਿਚ ਕੀਰਤਨ ਕੀਤਾ। ਸਮਾਪਤੀ ਵਾਲੇ ਦਿਨ ਸਵੇਰੇ ਪਿੰਡ ਦੇ ਗੁਰਦੁਆਰਾ ਸਾਹਿਬ ਵਿਚ ਸੰਤ ਮਹਾਰਾਜ ਜੀਆਂ ਨੇ ਖੁਦ ਪੰਜ ਪਿਆਰਿਆਂ ਵਿਚ ਸ਼ਾਮਲ ਹੋ ਕੇ ਖੰਡੇ ਬਾਟੇ ਦਾ ਅੰਮ੍ਰਿਤ ਛਕਾਇਆ। ਕੜਾਹੇ ਵਿਚ ਅੰਮ੍ਰਿਤ ਤਿਆਰ ਕੀਤਾ ਸੀ ਸੰਤ ਮਹਾਰਾਜ ਜੀਆਂ ਨੇ, ਉਸ ਦਿਨ 116 ਪ੍ਰਾਨੀਆਂ ਨੇ ਅੰਮ੍ਰਿਤ ਛਕਿਆ ਜਿਨ੍ਹਾਂ ਵਿਚ ਦਾਸ ਵੀ ਸ਼ਾਮਲ ਸੀ। ਜਦੋਂ ਅੰਮ੍ਰਿਤ ਛਕਣ ਦੀ ਮੇਰੀ ਵਾਰੀ ਆਈ ਸੀ ਤਾਂ ਸੰਤ ਮਹਾਰਾਜ ਜੀਆਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਆਪਣਾ ਉਂਜਲ ਭਰਕੇ ਮੇਰੇ ਨੇਤਰਾਂ ਵਿਚ ਮਾਰਿਆ ਅਤੇ ਫਤਹਿ ਬੁਲਵਾਈ ਸੀ।

ਇਨ੍ਹਾਂ ਤਿੰਨਾਂ ਦੀਵਾਨਾਂ ਵਿਚ ਸੰਤ ਮਹਾਰਾਜ ਜੀਆਂ ਨੇ ਐਸਾ ਰੰਗ ਵਰਤਾਇਆ ਪਿੰਡ ਸੰਦੌੜ ਤਾਂ ਕੀ, ਸਾਰਾ ਇਲਾਕਾ ਹੀ ਦੀਵਾਨਾ ਹੋ

ਗਿਆ। ਸੰਦੌੜ ਦੇ ਬਜ਼ੁਰਗ, ਬੱਚੇ ਗਲੀਆਂ ਵਿਚ ਧਾਰਨਾਵਾਂ ਪੜ੍ਹਦੇ 'ਨਾਮ ਜਪਿਆ ਨਾ ਭਗਤੀ ਕੀਤੀ ਕਿਥੋਂ ਭਾਲੇਂ ਰਾਜ ਗੱਦੀਆਂ';ਕੰਨੀ ਸੁਣੇ ਅਤੇ ਅੱਖੀਂ ਦੇਖੇ ਹਨ। ਇਨ੍ਹਾਂ ਦੀਵਾਨਾਂ ਤੋਂ ਪਿਛੋਂ ਸੰਤ ਮਹਾਰਾਜ ਜੀ ਉਸ ਮਾਈ ਮਾਤਾ ਗੁਰਦਿਆਲ ਕੌਰ ਨੂੰ ਵਿਚੋਲਣ ਮਾਤਾ ਕਿਹਾ ਕਰਦੇ ਸਨ ਜੀਹਨੇ ਐਨੀ ਸੰਗਤ ਨੂੰ ਨਾਲ ਜੋੜ ਲਿਆ ਅਤੇ ਸੰਗਤ ਨੇ ਵੀ ਬਹੁਤ ਸਹਿਯੋਗ ਦਿਤਾ। ਇਸ ਤੋਂ ਪਿਛੋਂ ਵੀ ਸਮੇਂ ਸਮੇਂ ਤੇ ਦੀਵਾਨਾਂ ਦੀ ਕਿਰਪਾ ਸੰਤ ਮਹਾਰਾਜ ਜੀ ਕਰਦੇ ਰਹੇ। ਜਿਥੇ ਵੇਰਕਾ ਵਾਲਿਆਂ ਦਾ ਦੁੱਧ ਦਾ ਸੈਂਟਰ ਹੈ ਉਥੇ ਵੀ ਦੀਵਾਨ ਲਗੇ, ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਵਿਚ ਵੀ ਲੱਗੇ ਅਤੇ ਗੁਰਦੁਆਰਾ ਸਾਹਿਬ ਵਿਚ ਵੀ ਲੱਗੇ ਜਿਥੇ ਬੈਠਕੇ ਸੰਦੌੜ ਕਾਲਜ ਬਣਾਉਣ ਦਾ ਮਤਾ ਪਾਸ ਕੀਤਾ ਜਿਸਦਾ ਵਿਸਥਾਰ ਪੂਰਵਕ ਵੇਰਵਾ ਅੱਗੇ ਆਵੇਗਾ।

ਸੰਦੌੜ ਸਕੂਲ ਵਿਚ ਦੀਵਾਨ ਸਮੇਂ ਆਉਂਦੇ ਹੋਏ

ਸੰਦੌੜ ਤੋਂ ਬਾਅਦ ਲੋਹਟਬੱਦੀ ਸੰਤ ਬਾਬਾ ਚੰਨਣ ਸਿੰਘ ਜੀਆਂ ਨੇ ਬਾਬਾ ਧਿਆਨ ਸਿੰਘ ਜੀਆਂ ਦੀ ਬਰਸੀ ਦੇ ਸਮੇਂ ਦੀਵਾਨ ਲਗਵਾਏ ਅਤੇ ਆਪਣੀ ਸਾਰੀ ਆਯੂ ਸੰਤ ਮਹਾਰਾਜ ਜੀਆਂ ਦੇ ਦੀਵਾਨ ਆਏ ਸਾਲ ਲਗਵਾਉਂਦੇ ਰਹੇ। ਪਹਿਲੀ ਵਾਰੀ ਸੰਤ ਚੰਨਣ ਸਿੰਘ ਜੀਆਂ ਨੇ ਸੰਦੌੜ ਦੇ ਪਹਿਲੇ ਤਿੰਨਾਂ ਦੀਵਾਨਾਂ ਵਿਚ ਕੀਰਤਨ ਸੁਣਿਆ ਸੀ ਮੁੜਕੇ ਉਸੇ ਕੀਰਤਨ ਦੇ ਦੀਵਾਨੇ ਹੋ ਗਏ। ਸੰਤ ਬਾਬਾ ਚੰਨਣ ਸਿੰਘ ਜੀਆਂ ਦੇ ਸੱਚਖੰਡ ਜਾਣ ਤੋਂ ਬਾਅਦ ਵੀ ਉਨ੍ਹਾਂ ਤੋਂ ਵਰੋਸਾਏ ਸੰਤ ਜਸਦੇਵ ਸਿੰਘ ਵੀ ਸੰਤ ਮਹਾਰਾਜ ਜੀਆਂ ਦੇ ਦੀਵਾਨ ਲਗਵਾਉਂਦੇ ਰਹੇ ਜੋ 2013 ਤੱਕ ਲਗਦੇ ਰਹੇ।

## ਬਾਬਾ ਸੀਹਾਂ ਸਿੰਘ ਖਾਲਸਾ ਕਾਲਜ ਸਿਧ ਸਰ ਬਣਾਉਣਾ

ਬੇਅੰਤ ਬਰਕਤਾਂ ਸਿਧ ਸਰ ਸਾਹਿਬ ਵਰਤ ਰਹੀਆਂ ਸਨ। ਏਸ ਇਲਾਕੇ ਦਾ ਕੋਈ ਵੀ ਪਿੰਡ ਨਹੀਂ ਰਿਹਾ ਹੋਣਾ ਜਿਥੋਂ ਸੰਗਤ ਸਿਧ ਸਰ ਨਾ ਜਾਂਦੀ ਹੋਵੇ। ਸੰਤ ਮਹਾਰਾਜ ਜੀਆਂ ਦੀ ਮਹਿਮਾ ਦੂਰ ਦੂਰ ਤੱਕ ਫੈਲ ਚੁੱਕੀ ਸੀ। ਹੁਣ ਸੰਗਤ ਸੰਤ ਮਹਾਰਾਜ ਜੀਆਂ ਨੂੰ ਸਿਧ ਸਰ ਸਿਹੌੜੇ ਵਾਲੇ ਸੰਤ ਕਹਿਣ ਲਗ ਪਈ। ਸਿਧ ਸਰ ਦੇ ਚਾਰ ਚੁਫੇਰੇ ਵੀਹ ਵੀਹ ਮੀਲ ਤੱਕ ਕੋਈ ਪਿੰਡ ਨਹੀਂ ਰਿਹਾ ਜਿਥੇ ਸੰਤ ਮਹਾਰਾਜ ਜੀਆਂ ਨੇ ਦੀਵਾਨ ਨਹੀਂ ਸਜਾਏ। ਪਿੰਡਾਂ ਵਿਚ ਜਾ ਕੇ ਪਹਿਲਾਂ ਜਥੇ ਦੇ ਸਿੰਘਾਂ ਨੇ ਕੀਰਤਨ ਕਰਨਾ। ਫੇਰ ਦੁਪਹਿਰ 2 ਕੁ ਵਜੇ ਦੇ ਕਰੀਬ ਸੰਤ ਮਹਾਰਾਜ ਜੀ ਆਪ ਆ ਜਾਂਦੇ  ਅਤੇ ਸ਼ਾਮ ਦੇ 4-5 ਵਜੇ ਤੱਕ ਦੀਵਾਨ ਵਿਚ ਕੀਰਤਨ ਵਖਿਆਨ ਕਰਦੇ ਅਤੇ ਅਖੀਰਲੇ ਦਿਨ ਅੰਮ੍ਰਿਤ ਛਕਾਇਆ ਜਾਂਦਾ ਸੀ। ਸੰਤ ਮਹਾਰਾਜ ਜੀਆਂ ਨੇ ਅੰਮ੍ਰਿਤ ਦੇ ਕੜਾਹਿਆਂ ਦੇ ਕੜਾਹੇ ਤਿਆਰ ਕਰ ਸੰਗਤਾਂ ਨੂੰ ਛਕਾਇਆ ਅਤੇ ਨਾਮ ਅੰਮ੍ਰਿਤ ਨਾਲ ਜੋੜਿਆ। ਕੋਟਲੀ ਪਿੰਡ ਦੇ ਸਰਦਾਰ ਬੇਅੰਤ ਸਿੰਘ ਜੋ ਉਸ ਸਮੇਂ ਰਾਜਨੀਤਕ ਅਹੁਦਿਆਂ ਤੇ ਸਨ ਅਤੇ ਜਥੇਦਾਰ ਹਰਨੇਕ ਸਿੰਘ ਮਾਂਗੇਵਾਲ ਵੀ ਸੰਤ ਮਹਾਰਾਜ ਜੀਆਂ ਦੇ ਪੂਰਨ ਸ਼ਰਧਾਲੂ ਸਨ। ਇਕ ਦਿਨ ਮੱਸਿਆ ਦਾ ਦੀਵਾਨ ਸਜਿਆ ਹੋਇਆ ਸੀ। ਬੇਅੰਤ ਸੰਗਤ ਅਤੇ ਇਲਾਕੇ ਦੇ ਮੋਹਤਬਰ ਅਤੇ ਪੰਚਾਇਤਾਂ ਬੈਠੀਆਂ ਸਨ। ਉਸ ਸਮੇਂ ਇਥੇ ਸਿਧ ਸਰ ਸਾਹਿਬ ਵਿਖੇ ਉਚੇ ਉਚੇ ਟਿੱਬਿਆਂ ਦੀ ਤਰ੍ਹਾਂ ਮਿੱਟੀ ਪਈ ਸੀ ਜੋ ਬਹੁਤ ਹੀ ਪਥਰੀਲੀ ਅਤੇ ਸਖ਼ਤ ਸੀ। ਸੰਤ ਮਹਾਰਾਜ ਜੀਆਂ ਨੇ ਭਰੇ ਦੀਵਾਨ ਵਿਚ ਵਚਨ ਕੀਤਾ ਕਿ ਭਾਈ ਏਸ ਪਵਿੱਤਰ ਅਸਥਾਨ ਤੇ ਕਾਲਜ ਬਣਾਉਣ ਵਾਸਤੇ ਬਾਬਾ ਅਤਰ ਸਿੰਘ ਜੀ ਮਹਾਰਾਜ ਮਸਤੂਆਣਾ ਸਾਹਿਬ ਵਾਲਿਆਂ ਦੇ ਵਚਨ ਆਪਾਂ ਹੁਣ ਪੂਰੇ ਕਰਨੇ ਹਨ। ਸਾਰੀ ਸੰਗਤ ਸਹਿਜੋਗ ਦਿਉ, ਆਪਾਂ ਇਲਾਕੇ ਦੇ ਬੱਚਿਆਂ ਨੂੰ ਉਚੇਰੀ ਵਿਦਿਆ ਵਾਸਤੇ ਕਾਲਜ ਬਣਾਈਏ। ਸੰਤ ਮਹਾਰਾਜ ਜੀਆਂ ਦੇ ਇਹ ਵਚਨ ਕਰਨ ਦੀ ਦੇਰ ਸੀ ਸੰਗਤਾਂ ਨੇ ਜੈਕਾਰਿਆਂ ਦੀਆਂ ਗੂੰਜਾਂ ਪਾ ਦਿੱਤੀਆਂ. ਜੈਕਾਰਿਆਂ ਦੀ ਗੂੰਜ ਵਿਚ ਇਲਾਕੇ ਦੀ ਸੰਗਤ ਦੀ ਮਨਜ਼ੂਰੀ ਮਿਲ ਗਈ। ਦੀਵਾਨ ਦੀ ਸਮਾਪਤੀ ਤੋਂ ਬਾਅਦ ਵੀ ਸੰਤ ਮਹਾਰਾਜ ਜੀਆਂ ਨੇ

ਵਚਨ ਕੀਤੇ ਅਤੇ ਹੋਰ ਵੀ ਬੁਲਾਰਿਆਂ ਨੇ ਕਿਹਾ ਕਿ ਇਹ ਸ਼ੁਭ ਕੰਮ ਛੇਤੀ ਤੋਂ ਛੇਤੀ ਸ਼ੁਰੂ ਕਰ ਦੇਣਾ ਚਾਹੀਦਾ ਹੈ। ਨਾਲ ਦੀ ਨਾਲ ਹੀ ਸੰਗਤ ਵਲੋਂ ਮਾਇਆ ਦੀਆਂ ਅਰਦਾਸਾਂ ਸ਼ੁਰੂ ਹੋ ਗਈਆਂ। ਇਕ ਦੂਜੇ ਤੋਂ ਮੂਹਰੇ ਹੋ ਕੇ ਲੋਕ ਸੰਤ ਮਹਾਰਾਂਜ ਜੀਆਂ ਨੂੰ ਮਾਇਆ ਦੀ ਸੇਵਾ ਵਾਸਤੇ ਬੇਨਤੀਆਂ ਕਰ ਰਹੇ ਸਨ। ਸੰਤ ਮਹਾਰਾਜ ਜੀਆਂ ਨੇ ਮਾਇਆ ਸੰਭਾਲਣ ਅਤੇ ਇਸਦਾ ਲੇਖਾ ਜੋਖਾ ਰਖਣ ਵਾਸਤੇ ਕੁਝ ਕੁ ਮੋਹਤਬਰ ਬੰਦਿਆਂ ਦੀ ਜ਼ਿੰਮੇਵਾਰੀ ਲਾ ਦਿੱਤੀ ਅਤੇ ਕਾਲਜ ਦੀ ਕਾਰ ਸੇਵਾ ਦਾ ਮੁੱਢ ਬੰਨ੍ਹ ਦਿੱਤਾ।

ਗੁਰਬਾਣੀ:-

ਸੰਤਾ ਕੇ ਕਾਰਜ ਆਪਿ ਖਲੋਇਆ
ਹਰਿ ਕੰਮੁ ਕਰਾਵਣਿ ਆਇਆ ਰਾਮੁ ॥

ਅਥਵਾ:-

ਸਾ ਧਰਤੀ ਭਈ ਹਰੀਅਫਲੀ
ਜਿਥੈ ਮੇਰਾ ਸਤਿਗੁਰ ਬੈਠਾ ਆਇ ॥

## ਸਿਧ ਸਰ ਕਾਲਜ ਦੀ ਸੇਵਾ ਸ਼ੁਰੂ ਕਰਨੀ

ਜਿਸ ਤਰ੍ਹਾਂ ਪਹਿਲਾਂ ਵੀ ਵੇਰਵਾ ਆ ਚੁਕਿਆ ਹੈ ਬੇਅੰਤ ਸੰਗਤਾਂ ਮਾਇਆ ਦੇ ਰਹੀਆਂ ਹਨ ਕਿ ਕਾਲਜ ਦੀ ਸੇਵਾ ਵਿਚ ਸਾਡੀ ਇਹ ਮਾਇਆ ਸਫ਼ਲੀ ਹੋ ਜਾਵੇ। ਸਭ ਤੋਂ ਪਹਿਲਾਂ ਸੰਤ ਮਹਾਰਾਜ ਜੀਆਂ ਨੇ ਉਹ ਜਗਾਹ ਪੱਧਰੀ ਕਰਵਾਉਣੀ ਸ਼ੁਰੂ ਕੀਤੀ ਜਿਥੇ ਕਾਲਜ ਦੀ ਇਮਾਰਤ ਬਣਾਉਣੀ ਸੀ। ਉਸ ਥਾਂ ਉੱਚੇ ਉੱਚੇ ਮਲ੍ਹੇ ਸਨ। ਬੇਅੰਤ ਸੰਗਤਾਂ ਆਕੇ ਹੱਥੀਂ ਸੇਵਾ ਕਰਦੀਆਂ ਸਨ। ਇਕ ਪਾਸੇ ਨਾਮ ਬਾਣੀ ਕੀਰਤਨ, ਦੂਜੇ ਪਾਸੇ ਗੁਰੂ ਕਾ ਅਤੁੱਟ ਲੰਗਰ ਅਤੇ ਤੀਜੇ ਪਾਸੇ ਸੇਵਾ। ਸੰਗਤਾਂ ਆਪਣਾ ਜਨਮ ਸਫ਼ਲਾ ਕਰਦੀਆਂ।

ਇੱਟ ਖੜੱਕਾ ਦੁੱਕੜ ਵੱਜੇ
ਤੀਜੇ ਪਾਸੇ ਚੁੱਲ੍ਹਾ।
ਇਹਨੀ ਗੱਲੀਂ ਰਬ ਵੀ ਰਾਜ਼ੀ
ਨਾਲੇ ਰਾਜ਼ੀ ਬੁੱਲਾ।

ਸੱਚ ਮੁੱਚ ਹੀ ਇਉਂ ਲੱਗਦਾ ਸੀ ਕਿ ਜਿਵੇਂ ਰੱਬ ਵੀ ਆਪ ਆ ਕੇ ਸੇਵਾ ਕਰਦਾ ਹੁੰਦੈ। ਦੂਰ ਦੂਰ ਤੋਂ ਸੰਗਤਾਂ ਟਰਾਲੀਆਂ ਭਰ ਭਰਕੇ ਆਪੋ ਆਪਣੀਆਂ ਕਹੀਆਂ ਬੱਠਲ ਲੈ ਕੇ ਸੇਵਾ ਵਾਸਤੇ ਪਹੁੰਚਦੀਆਂ। ਅਸੀਂ ਵੀ ਸੰਗਤ ਸਮੇਤ ਕਈ ਵਾਰੀ ਉਥੇ ਜਾ ਕੇ ਸੇਵਾ ਕੀਤੀ। ਐਨੀ ਪਥਰੀਲੀ ਅਤੇ ਪੱਕੀ ਮਿੱਟੀ ਸੀ ਕਿ ਜਦੋਂ ਪੁੱਟਣ ਵਾਸਤੇ ਕਹੀ ਮਾਰਦੇ ਤਾਂ ਕਹੀ ਬੁੜ੍ਹਕ ਕੇ ਸਿਰ ਨੂੰ ਆਉਂਦੀ ਸੀ। ਭਾਵੇਂ ਹੱਥਾਂ ਤੇ ਛਾਲੇ ਪੈ ਜਾਣੇ ਪਰ ਸੇਵਾ ਤੋਂ ਹਟਣ ਨੂੰ ਦਿਲ ਨਹੀਂ ਸੀ ਕਰਦਾ ਹੁੰਦਾ। ਸੰਤ ਮਹਾਰਾਜ ਜੀ ਖੁਦ ਸੇਵਾ ਕਰਨ ਵਾਲੀਆਂ ਸੰਗਤਾਂ ਵਿਚ ਫਿਰਕੇ ਦਰਸ਼ਨ ਦਿਆ ਕਰਦੇ ਅਤੇ ਸੰਗਤਾਂ ਨੂੰ ਹੱਲਾ ਸ਼ੇਰੀ ਦਿਆ ਕਰਦੇ ਸਨ। ਅਤੇ ਸੇਵਾ ਕਰਦੀਆਂ ਸੰਗਤਾਂ ਨੂੰ ਖੁਦ ਆਪ ਕਦੀ ਜਲੇਬੀਆਂ ਲੱਡੂ ਵਰਤਾਉਣੇ, ਕਦੀ ਚੌਲ ਵਰਤਾਉਣੇ ਅਤੇ ਕਦੀ ਫਲ ਵਰਤਾਉਣੇ। ਸੰਗਤਾਂ ਆਪਣੇ ਆਪ ਨੂੰ ਸੁਭਾਗੇ ਸਮਝਕੇ ਸੇਵਾ ਕਰਦੀਆਂ ਸਨ। ਥੋੜ੍ਹੇ ਸਮੇਂ ਵਿਚ ਹੀ ਸੰਗਤ ਨੇ ਸਾਰੀ ਜਗਾਹ ਪੱਧਰ ਕਰ ਦਿੱਤੀ। ਏਸ ਕਾਰ ਸੇਵਾ ਦੇ ਨਾਲ ਨਾਲ ਸੰਤ ਮਹਾਰਾਜ ਜੀ ਦੂਰ ਦੂਰ ਦੇ ਇਲਾਕਿਆਂ ਦੇ ਪਿੰਡਾਂ ਵਿਚ ਦੀਵਾਨ ਸਜਾਉਂਦੇ ਅਤੇ ਸੇਵਾ ਵਾਸਤੇ ਸੰਗਤ ਨੂੰ ਪ੍ਰੇਰਨਾ ਦਿੰਦੇ।

ਜੇ ਦੇਖੀਏ, ਐਨੀ ਕਠਿਨ ਘਾਲਣਾ ਕਮਾਈ ਬਿਨਾਂ ਕਿਸੇ ਲੋਭ ਲਾਲਚ ਤੋਂ ਕੀਹਦੀ ਖਾਤਰ ਕਰਦੇ ਸਨ।

ਗੁਰਬਾਣੀ ਵੀ ਇਸ ਗੱਲ ਦੀ ਗਵਾਹ ਹੈ ਕਿ

ਪਰਉਪਕਾਰ ਨਿਤ ਚਿਤਵਤੇ
ਨਾਹੀ ਕਛੁ ਪੋਚ ॥
ਅਥਵਾ:- ਪਰਉਪਕਾਰ ਕੇ ਕਾਰਨੇ ਸੰਤਾਂ ਧਾਰੀ ਦੇਹ।

ਸਿਧਸਰ ਕਾਲਜ ਬਣਾਉਣ ਵਾਸਤੇ ਟੱਕ ਲਾਉਣ ਸਮੇਂ

ਦੂਰ ਦੂਰ ਤੋਂ ਆ ਕੇ ਲੋਕੀ ਏਸ ਸੇਵਾ ਵਿਚ ਹਿੱਸੇ ਪਾਉਂਦੇ ਅਤੇ ਆਪਣੀ ਕਮਾਈ ਸਫ਼ਲੀ ਬਣਾਉਂਦੇ ਸਨ। ਕਾਲਜ ਦਾ ਨੀਂਹ ਪੱਥਰ ਰੱਖਣਾ ਸੀ। ਸ੍ਰੀ ਅਖੰਡ ਪਾਠ ਪ੍ਰਕਾਸ਼ ਕਰਵਾਏ ਗਏ। ਮਿਤੀ 13 ਅਪ੍ਰੈਲ 1969 ਨੂੰ ਭੋਗ ਤੋਂ ਉਪਰੰਤ ਕਾਲਜ ਦਾ ਨੀਂਹ ਪੱਥਰ ਸੰਤ ਮਹਾਰਾਜ ਜੀਆਂ ਨੇ ਆਪਣੇ ਕਰ ਕਮਲਾਂ ਨਾਲ ਰੱਖਿਆ। ਸੰਗਤ ਵਿਚ ਬਹੁਤ ਉਤਸ਼ਾਹ ਸੀ ਕਿ ਸਾਡੇ ਇਲਾਕੇ ਵਿਚ ਵਿਦਿਆ ਦਾ ਕੇਂਦਰ ਬਣ ਰਿਹਾ ਹੈ। ਕਿਉਂਕਿ ਇਸ ਤੋਂ ਪਹਿਲਾਂ ਨੇੜੇ ਤੇੜੇ ਹੋਰ ਕੋਈ ਕਾਲਜ ਨਹੀਂ ਸੀ। ਜਾਂ ਮਾਲੇਰਕੋਟਲੇ ਜਾਂ ਖੰਨੇ ਜਾਂ ਰਾੜਾ ਸਾਹਿਬ ਕਾਲਜ ਸਨ। ਦੂਰ ਦੁਰਾਡੇ ਪੇਂਡੂ ਇਲਾਕੇ ਵਿਚੋਂ ਲੜਕੀਆਂ ਨੂੰ ਜਾਣਾ ਬੜਾ ਮੁਸ਼ਕਲ ਸੀ। ਅੱਜ ਤਾਂ ਬਹੁਤ

ਸਾਧਨ ਹੋ ਗਏ ਸਨ ਪ੍ਰੰਤੂ 1968-69 ਵਿਚ ਅੱਜ ਵਾਲੀਆਂ ਸਹੂਲਤਾਂ ਨਹੀਂ ਸਨ। ਸੰਗਤ ਦਿਨ ਰਾਤ ਇਕ ਕਰਕੇ ਸੇਵਾ ਕਰ ਰਹੀ ਸੀ। ਕਾਲਜ ਦੀ ਇਮਾਰਤ ਦੀ ਉਸਾਰੀ ਵੀ ਸ਼ੁਰੂ ਕਰਵਾ ਦਿੱਤੀ। ਕਿਧਰੇ ਇੱਟਾਂ ਕਿਧਰੇ ਸੀਮਿੰਟ ਸਰੀਆ, ਕਿਧਰੇ ਰੇਤਾ ਢੇਰ ਲੱਗ ਗਏ। ਮਿਸਤਰੀ ਸਿੰਘ ਵੀ ਪਿੰਡਾਂ ਵਿਚੋਂ ਜਾ ਜਾਕੇ ਮੁਫ਼ਤ ਸੇਵਾ ਕਰਿਆ ਕਰਦੇ ਸਨ ਜਿਸ ਤਰ੍ਹਾਂ ਸੰਦੌੜ ਤੋਂ ਮਿਸਤਰੀ ਸਰਜੀਤ ਸਿੰਘ ਮਿਸਤਰੀ ਅਮਰ ਸਿੰਘ। ਏਸੇ ਤਰ੍ਹਾਂ ਹੋਰਨਾਂ ਪਿੰਡਾਂ ਵਿਚੋਂ ਵੀ ਬਹੁਤ ਸੇਵਾਦਾਰ ਪਹੁੰਚਦੇ ਅਤੇ ਸੇਵਾ ਕਰਦੇ ਨਾਲ ਹੀ ਸੰਤ ਮਹਾਰਾਜ ਜੀਆਂ ਦਾ ਕੀਰਤਨ ਸੁਣਕੇ ਅਤੇ ਦਰਸ਼ਨ ਕਰਕੇ ਮਹਾਂਪੁਰਸ਼ਾਂ ਦੀਆਂ ਖੁਸ਼ੀਆਂ ਪ੍ਰਾਪਤ ਕਰਦੇ। ਸਭ ਨੂੰ ਇਹੀ ਇਛਾ ਹੁੰਦੀ ਕਿ ਮੈਨੂੰ ਸੰਤ ਮਹਾਰਾਜ ਜੀ ਇਕ ਥਾਪੜਾ ਹੀ ਦੇਣ। ਥਾਪੜਾ ਦੇਣ ਦੇ ਨਾਲ ਹੀ ਜਿਸ ਤਰ੍ਹਾਂ ਬੈਟਰੀ ਚਾਰਜ ਹੋ ਜਾਂਦੀ ਹੈ ਇਉਂ ਹੋ ਜਾਂਦਾ ਸੀ ਜਿਨ੍ਹਾਂ ਨੇ ਸੰਤ ਮਹਾਰਾਜ ਜੀਆਂ ਦੇ ਥਾਪੜਿਆਂ ਦਾ ਆਨੰਦ ਮਾਣਿਆ ਹੈ ਉਹ ਤਾਂ ਉਹੀ ਜਾਣਦੇ ਨੇ ਉਸ ਆਨੰਦ ਨੂੰ ਲਿਖਿਆ ਨਹੀਂ ਜਾ ਸਕਦਾ। ਗੂੰਗੇ ਦੇ ਮਠਿਆਈ ਖਾਣ ਵਾਲੀ ਗੱਲ ਹੈ। ਏਧਰ ਕਾਰ ਸੇਵਾ ਚੱਲਿਆ ਕਰਦੀ ਉਧਰ ਸੰਤ ਮਹਾਰਾਜ ਜੀ ਪਿੰਡਾਂ ਵਿਚ ਨਾਮ ਦਾ ਛਿੱਟਾ ਦਿੰਦੇ ਅਤੇ ਸੰਗਤਾਂ ਨੂੰ ਪ੍ਰੇਰਿਤ ਕਰਦੇ। ਸੰਦੌੜ ਪਿੰਡ ਪਹਿਲੇ ਦੀਵਾਨਾਂ ਦਾ ਵੇਰਵਾ ਤਾਂ ਮੈਂ ਪਿਛੇ ਲਿਖ ਚੁੱਕਿਆ ਹਾਂ ਸੰਦੌੜ ਦੇ ਨਾਲ ਨਾਲ ਕੰਗਣਵਾਲ, ਨੱਥੋਹੇੜੀ, ਭੋਗੀਵਾਲ ਬਾਲੇਵਾਲ, ਮਾਲੇਰਕੋਟਲਾ, ਆਦਮਵਾਲ, ਸੰਗਰੂਰ ਦਾ ਇਲਾਕਾ ਮਸਤੂਆਣਾ ਸਾਹਿਬ, ਧੂਰੀ, ਟਿੱਬਾ, ਕਾਤਰੋਂ, ਸੰਤਪੁਰਾ ਮਹੇਰਨਾ, ਮੰਡੀ ਅਹਿਮਦਗੜ ਦਾ ਇਲਾਕਾ, ਡੇਹਲੋਂ, ਕਿਲਾ ਰਾਏਪੁਰ, ਦਮਦਮਾ ਸਾਹਿਬ ਤੱਕ ਸੰਤ ਮਹਾਰਾਜ ਜੀਆਂ ਦੇ ਕੀਰਤਨ ਦੀਵਾਨਾਂ ਨੇ ਲੋਕ ਮਸਤਾਨੇ ਕਰ ਦਿੱਤੇ ਸਨ। ਜਿਥੇ ਵੀ ਦੀਵਾਨ ਹੋਣੇ ਉਧਰ ਨੂੰ ਹੀ ਸੰਗਤ ਟਰਾਲੀਆਂ ਗੱਡੀਆਂ ਲੈ ਕੇ ਉਮਡ ਪੈਂਦੀ ਸੀ। ਭੋਗੀਵਾਲ ਬਾਲੇਵਾਲ ਪਿੰਡਾਂ ਵਿਚ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਦੇ ਅਨਿੰਨ ਸੇਵਕ ਸੰਤ ਬਿਸ਼ਨ ਜੀ ਕਾਂਝਲਾ ਦਾ ਅਸਥਾਨ ਕੋਠੀ ਸਾਹਿਬ ਹੋਣ ਕਰਕੇ ਇਨ੍ਹਾਂ ਦੋਵੇਂ ਪਿੰਡਾਂ ਨੂੰ ਸੰਤ ਮਹਾਰਾਜ ਜੀ ਭੋਗੀਵਾਲ ਸਾਹਿਬ ਅਤੇ ਬਾਲੇਵਾਲ ਸਾਹਿਬ ਕਿਹਾ ਕਰਦੇ ਸਨ।

ਹੁਣ ਤਾਂ ਸਿਧ ਸਰ ਸੇਵਾ ਕਰਨ ਵਾਲੀਆਂ ਸੰਗਤਾਂ ਦਾ ਅੰਤ ਹੀ

ਕੋਈ ਨਹੀਂ ਸੀ ਰਹਿੰਦਾ। ਬੇਥਾਹ ਸੰਗਤ ਸੇਵਾ ਕਰਕੇ ਜੀਵਨ ਸਫ਼ਲਾ ਕਰਦੀ। ਸੰਗਤ ਨੇ ਬੇਅੰਤ ਸੇਵਾ ਕਰਕੇ ਕਾਲਜ ਦੀ ਇਮਾਰਤ ਇਕ ਸਾਲ ਦੇ ਅੰਦਰ ਅੰਦਰ ਤਿਆਰ ਕਰ ਦਿਤੀ ਅਤੇ 1970 ਵਿਚ ਕਾਲਜ ਵਿਚ ਕਲਾਸਾਂ ਲੱਗਣੀਆਂ ਸ਼ੁਰੂ ਹੋ ਗਈਆਂ। ਸੰਤ ਮਹਾਰਾਜ ਜੀਆਂ ਨੇ ਸੰਗਤ ਨਾਲ ਮਸ਼ਵਰਾ ਕਰਕੇ ਏਸ ਕਾਲਜ ਦਾ ਨਾਮ ਬਾਬਾ ਸੀਹਾਂ ਸਿੰਘ ਜੀਆਂ ਦੇ ਨਾਮ ਤੇ "ਬਾਬਾ ਸੀਹਾਂ ਸਿੰਘ ਖਾਲਸਾ ਕਾਲਜ ਸਿਧ ਸਰ" ਰੱਖਿਆ ਸੀ।

ਸੰਨ 1970 ਤੋਂ ਲੈ ਕੇ 1983 ਤੱਕ ਇਹ ਕਾਲਜ ਸੰਤ ਮਹਾਰਾਜ ਜੀਆਂ ਦੀ ਦੇਖ ਰੇਖ ਹੇਠ ਕਮੇਟੀ ਦੇ ਅਧੀਨ ਚਲਦਾ ਰਿਹਾ ਅਤੇ ਏਸ ਕਾਲਜ ਦੀ ਚੜ੍ਹਤ ਨੂੰ ਦੇਖਦੇ ਹੋਏ ਸੰਨ 1983 ਵਿਚ ਏਸਦਾ ਸਾਰਾ ਪ੍ਰਬੰਧ ਪੰਜਾਬ ਸਰਕਾਰ ਨੇ ਅਪਣੇ ਹੱਥਾਂ ਵਿਚ ਲੈ ਲਿਆ ਅਤੇ ਏਸ ਕਾਲਜ ਦਾ ਨਾਮ 'ਬਾਬਾ ਸੀਹਾਂ ਸਿੰਘ ਸਰਕਾਰੀ ਕਾਲਜ ਸਿੱਧਸਰ' ਬਣ ਗਿਆ। ਜੋ ਅੱਜ ਤੱਕ ਬੜੀ ਸ਼ਾਨੋ ਸ਼ੌਕਤ ਨਾਲ ਚਲ ਰਿਹਾ ਹੈ। ਅਤੇ ਇਲਾਕੇ ਦੇ ਬੱਚੇ ਉਚ ਵਿਦਿਆ ਪ੍ਰਾਪਤ ਕਰਕੇ ਉੱਚੇ ਉੱਚੇ ਅਹੁਦਿਆਂ ਤੇ ਬਿਰਾਜਮਾਨ ਹਨ।

ਗੁਰਬਾਣੀ:-

ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥
ਓਇ ਸੇਵਨਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ ॥

## ਸਿਧ ਸਰ ਕਾਲਜ ਨੂੰ ਮਾਨਤਾ ਲੈਣ ਸਮੇਂ ਦੀ ਸਾਖੀ

ਕਾਲਜ ਦੀ ਇਮਾਰਤ ਬਣ ਚੁੱਕੀ ਸੀ। ਹੁਣ ਯੂਨੀਵਰਸਿਟੀ ਵਲੋਂ ਮਾਨਤਾ ਪ੍ਰਾਪਤ ਕਰਨ ਤੇ ਗੱਲ ਖੜ੍ਹੀ ਸੀ। ਕਾਲਜ ਵਾਲੀ ਥਾਂ ਅਤੇ ਇਮਾਰਤ ਦਾ ਮੁਆਇਨਾ ਪੜਤਾਲ ਵਾਸਤੇ ਯੂਨੀਵਰਸਿਟੀ ਵਲੋਂ ਬੁੱਧੀ ਜੀਵੀਆਂ ਦੀ ਇਕ ਟੀਮ ਨੇ ਆਉਣਾ ਸੀ। ਮਿਥੇ ਸਮੇਂ ਤਾਰੀਖ ਅਨੁਸਾਰ ਉਹ ਟੀਮ ਸਿਧ ਸਰ ਪਹੁੰਚ ਗਈ। ਸੰਤ ਮਹਾਰਾਜ ਜੀਆਂ ਦੇ ਨਿਰਦੇਸ਼ਾਂ ਅਨੁਸਾਰ ਪ੍ਰਬੰਧਕਾਂ ਨੇ ਉਨ੍ਹਾਂ ਸਾਰਿਆਂ ਨੂੰ ਜਲ ਪਾਣੀ ਪ੍ਰਸ਼ਾਦਾ ਛਕਾਇਆ। ਉਨ੍ਹਾਂ ਨੇ ਸਾਰਾ ਥਾਂ ਦਾ ਅਤੇ ਸਾਰੀ ਇਮਾਰਤ ਦਾ ਮੁਆਇਨਾ ਕੀਤਾ। ਬਹੁਤ ਸਾਰੀ ਸੰਗਤ ਇਕੱਠੀ ਹੋਈ ਬੈਠੀ ਸੀ ਸੰਤ ਮਹਾਰਾਜ ਜੀ ਆਸਣ ਤੇ ਬਿਰਾਜਮਾਨ ਸਨ। ਯੂਨੀਵਰਸਿਟੀ ਤੋਂ ਆਈ ਹੋਈ ਟੀਮ ਦੇ ਮੁਖੀ ਨੇ ਸੰਤ ਮਹਾਰਾਜ ਜੀਆਂ ਤੋਂ ਪੁੱਛਿਆ ਕਿ ਤੁਹਾਡੇ ਕੋਲ ਆਮਦਨ ਕਾਹਦੀ ਹੈ ਜੀਹਦੇ ਸਿਰ ਤੇ ਇਹ ਕਾਲਜ ਚਲਾਉਗੇ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਸਾਡੇ ਕੋਲ ਆਮਦਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਬਖਸ਼ੇ ਹੋਏ ਜੈਕਾਰੇ ਦੀ ਹੈ। ਨਾਲ ਹੀ ਸੰਤ ਮਹਾਰਾਜ ਜੀਆਂ ਨੇ ਬੋਲੇ ਸੋ ਨਿਹਾਲ ਦਾ ਜੈਕਾਰਾ ਬੁਲਾ ਦਿੱਤਾ ਅਤੇ ਸੰਗਤਾਂ ਨੇ ਸਤਿ ਸ੍ਰੀ ਅਕਾਲ ਦਾ ਜਵਾਬ ਦੇ ਕੇ ਗੂੰਜਾਂ ਪਵਾ ਦਿਤੀਆਂ ਅਤੇ ਨਾਲ ਹੀ ਮਾਇਆ ਦੀ ਵਰਖਾ ਸ਼ੁਰੂ ਹੋ ਗਈ। ਮੇਰਾ ਪੰਜ ਹਜ਼ਾਰ ਜੀ, ਮੇਰਾ ਵੀਹ ਹਜ਼ਾਰ ਜੀ, ਮੇਰਾ ਇਕ ਹਜ਼ਾਰ ਜੀ। ਪ੍ਰਬੰਧਕਾਂ ਨੂੰ ਲਿਖਣ ਨੂੰ ਟਾਈਮ ਨਾ ਮਿਲੇ। ਬੇਅੰਤ ਮਾਇਆ ਇਕੱਤਰ ਹੋ ਗਈ। ਯੂਨੀਵਰਸਿਟੀ ਵਲੋਂ ਆਈ ਹੋਈ ਟੀਮ ਦੇ ਸਾਰੇ ਮੈਂਬਰ ਹੈਰਾਨ ਹੋ ਗਏ। ਉਨ੍ਹਾਂ ਨੇ ਜਾ ਕੇ ਆਪਣੀ ਸਾਰੀ ਰਿਪੋਰਟ ਯੂਨੀਵਰਸਿਟੀ ਨੂੰ ਭੇਜੀ ਅਤੇ ਸਿਧ ਸਰ ਕਾਲਜ ਨੂੰ ਮਾਨਤਾ ਮਿਲੀ ਸੀ।

ਇਸ ਕਾਲਜ ਦੇ ਨਾਲ ਹੀ ਸੰਬੰਧਿਤ ਇਕ ਹੋਰ ਸਾਖੀ ਹੈ। ਗਿਆਨੀ ਰਾਮ ਸਿੰਘ ਜੀ ਧਮੋਟ, ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਮਸਤੂਆਣੇ ਵਾਲਿਆਂ ਦੇ ਸੇਵਕ ਸਨ। ਜਦੋਂ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੇ ਇਹ ਕਾਲਜ ਬਣਾਉਣ ਦਾ ਬੀੜਾ ਚੁਕਿਆ ਤਾਂ ਗਿਆਨੀ ਰਾਮ ਸਿੰਘ ਜੀਆਂ ਨੇ ਸੰਤ ਮਹਾਰਾਜ ਜੀਆਂ ਨੂੰ ਇਕ ਦਿਨ ਸਿਧ ਸਰ ਸਾਹਿਬ ਆ ਕੇ ਕਹਿ ਦਿੱਤਾ ਕਿ ਕਾਲਜ ਬਣਾਉਣਾ ਕੋਈ ਖਾਲਾ

ਜੀ ਦਾ ਵਾੜਾ ਨਹੀਂ, ਸੋਚ ਸਮਝਕੇ ਕਦਮ ਚੁੱਕਿਉ ਐਨੀ ਮਾਇਆ ਕਿਥੋਂ ਆਊ। ਐਨੀ ਗੱਲ ਕਹਿਣੀ ਸੰਤ ਮਹਾਰਾਜ ਜੀਆਂ ਵਾਸਤੇ ਤਾ ਲੋਹੜਾ ਸੀ। ਸੰਤ ਮਹਾਰਾਜ ਜੀਆਂ ਦੇ ਸਾਹਮਣੇ ਇਸ ਤਰ੍ਹਾਂ ਗੱਲ ਕਰਨ ਦੀ ਹਿੰਮਤ ਤਾਂ ਕਿਸੇ ਦੀ ਨਹੀਂ ਸੀ ਪੈਂਦੀ। ਸੰਤ ਮਹਾਰਾਜ ਜੀਆਂ ਦੀ ਉਮਰ ਛੋਟੀ ਜਿਹੀ ਦੇਖਕੇ ਗਿਆਨੀ ਰਾਮ ਸਿੰਘ ਨੇ ਕਿਹਾ ਕਿ ਮੈਂ ਵੱਡਾ ਹਾਂ, ਸੰਤਾਂ ਨੂੰ ਸਮਝਾ ਦਿਆਂ। ਪ੍ਰੰਤੂ ਉਹ ਤਾਂ ਧੁਰ ਦਰਗਾਹੋਂ ਹੀ ਸਮਝੇ ਸਮਝਾਏ ਆਏ ਸਨ। ਜਿਸ ਦਿਨ ਕਾਲਜ ਵਾਲੀ ਥਾਂ ਪੱਧਰੀ ਕਰਨ ਵਾਸਤੇ ਕਾਰ ਸੇਵਾ ਆਰੰਭ ਕੀਤੀ, ਸੰਤ ਮਹਾਰਾਜ ਜੀਆਂ ਨੇ ਸਿੰਘ ਭੇਜਕੇ ਗਿਆਨੀ ਰਾਮ ਸਿੰਘ ਜੀ ਨੂੰ ਧਮੋਟ ਤੋਂ ਲੈ ਆਂਦਾ। ਸੰਤ ਮਹਾਰਾਜ ਜੀਆਂ ਨੇ ਪਹਿਲਾਂ ਆਪ ਕਹੀ ਫੜਕੇ ਚਾਰ ਟੱਕ ਲਾਏ। ਜਦੋਂ ਪੰਜਵਾਂ ਟੱਕ ਲਾਇਆ ਤਾਂ ਸੋਨੇ ਦੀਆਂ ਮੋਹਰਾਂ ਦੀ ਇਕ ਗਾਗਰ ਨਿਕਲ ਆਈ। ਸੰਤ ਮਹਾਰਾਜ ਜੀਆਂ ਨੇ ਗਾਗਰ ਕੱਢਕੇ ਗਿਆਨੀ ਰਾਮ ਸਿੰਘ ਨੂੰ ਕਿਹਾ ਕਿ ਲਉ ਗਿਆਨੀ ਜੀ, ਇਉਂ ਗੁਰੂ ਨਾਨਕ ਦੇ ਖਜ਼ਾਨੇ ਵਿਚੋਂ ਮਾਇਆ ਆਊ ਅਤੇ ਕਾਲਜ ਬਣੂਗਾ ਹੀ ਬਣੂਗਾ। ਵਿਚਾਰਾ ਗਿਆਨੀ ਰਾਮ ਸਿੰਘ ਹੈਰਾਨ ਪ੍ਰੇਸ਼ਾਨ ਹੋਇਆ ਖੜ੍ਹਾ ਸੀ ਕਿ ਮੈ ਤਾਂ ਕੁਝ ਹੋਰ ਸਮਝਦਾ ਸੀ ਪਰ ਏਥੇ ਤਾਂ ਬਰਕਤਾਂ ਹੀ ਹੋਰ ਹਨ।

ਗੁਰਬਾਣੀ:-

ਮਾਇਆ ਦਾਸੀ ਭਗਤਾ ਕੀ ਕਾਰਿ ਕਮਾਵੈ ॥
ਚਰਨੀ ਲਾਗੈ ਤ ਮਹਲ ਪਾਵੈ ॥ ............ ॥

ਅਥਵਾ:- ਜੋ ਜੋ ਚਿਤਵਹਿ ਸਾਧ ਜਨ
ਸੋ ਲੇਤਾ ਮਾਨ ॥

ਅਥਵਾ:- ਰਿਧਿ ਸਿਧਿ ਨਾਵੈ ਕੀ ਦਾਸੀ ॥

## .ਲਹਿਲ ਪਿੰਡ ਦੇ ਬਾਬਾ ਕਿਰਪਾਲ ਸਿੰਘ ਨਾਲ ਮਿਲਾਪ

ਪਿੰਡ ਲਹਿਲ ਦੇ ਬਾਬਾ ਕਿਰਪਾਲ ਸਿੰਘ ਜੀ ਹੋਏ ਹਨ ਜੋ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਦੇ ਅਨਿੰਨ ਸੇਵਕ ਸਨ। ਬਾਬਾ ਅਤਰ ਸਿੰਘ ਜੀ ਮਹਾਰਾਜ ਸਚਖੰਡ ਜਾਣ ਸਮੇਂ ਪਹਿਲਾਂ ਬਾਬਾ ਕਿਰਪਾਲ ਸਿੰਘ ਜੀ ਨੂੰ ਇਸ਼ਾਰਾ ਕਰ ਗਏ ਸਨ ਕਿ ਆਵਾਂਗੇ ਤੈਨੂੰ ਆਵਾਜ਼ ਦੇ ਕੇ ਬੁਲਾਵਾਂਗੇ, ਪਛਾਣ ਲਈਂ। ਪਿੰਡ ਲਹਿਲ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦੇ ਦੀਵਾਨ ਸਨ। ਸੰਤ ਮਹਾਰਾਜ ਜੀਆਂ ਦੇ ਕੀਰਤਨ ਦੀ ਆਵਾਜ਼ ਬਾਬਾ ਕਿਰਪਾਲ ਸਿੰਘ ਜੀਆਂ ਦੇ ਕੰਨਾਂ ਵਿਚ ਪਈ। ਉਨ੍ਹਾਂ ਨੂੰ ਅੰਦਰੋਂ ਧੂਹ ਜਿਹੀ ਪਈ। ਉਸ ਆਵਾਜ਼ ਦੇ ਖਿੱਚੇ ਹੋਏ ਬਜ਼ੁਰਗ ਬਾਬਾ ਕਿਰਪਾਲ ਸਿੰਘ ਦੀਵਾਨ ਵਿਚ ਆ ਗਏ। ਉਨ੍ਹਾਂ ਨੇ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਦਾ ਕੀਰਤਨ ਸੁਣਿਆ ਸੀ ਉਨ੍ਹਾਂ ਦੇ ਵਿਛੋੜੇ ਵਿਚ ਬਿਹਬਲ ਸਨ। ਅੱਜ ਸੰਤ ਮਹਾਰਾਜ ਜੀਆਂ ਦਾ ਕੀਰਤਨ ਸੁਣਿਆ। ਢਾਰਸ ਜਿਹੀ ਬੱਝ ਗਈ। ਕਹਿਣ ਲੱਗੇ ਕਿ ਜਾਂ ਤਾਂ ਬਾਬਾ ਅਤਰ ਸਿੰਘ ਮਹਾਰਾਜ ਦਾ ਕੀਰਤਨ ਸੁਣਿਆ ਜਾਂ ਅੱਜ ਇਹਨਾਂ ਦਾ ਕੀਰਤਨ ਸੁਣਿਆ। ਮੈਨੂੰ ਤਾਂ ਉਹੀ ਲਗਦੇ ਨੇ। ਦੀਵਾਨ ਦੀ ਸਮਾਪਤੀ ਤੋਂ ਪਿੱਛੋਂ ਪੰਜ ਰੁਪਏ ਲੈ ਕੇ ਸੰਤ ਮਹਾਰਾਜ ਜੀਆਂ ਨੂੰ ਨਮਸ਼ਕਾਰ ਕਰਨ ਵਾਸਤੇ ਅੱਗੇ ਗਏ। ਪੰਜ ਰੁਪਏ ਅੱਗੇ ਰੱਖਕੇ ਮੱਥਾ ਟੇਕਿਆ ਤਾਂ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੂੰ ਆਵਾਜ਼ ਦਿੱਤੀ ਕਿ ਸੰਤ ਕਿਰਪਾਲ ਸਿਆਂ, ਪੰਜਾਹ ਸਾਲ ਹੋ ਗਏ ਵਿਛੜੇ ਨੂੰ, ਪੰਜਾਹ ਸਾਲ ਵਿਚ ਆਹ ਪੰਜ ਰੁਪਏ? ਐਨਾ ਵਚਨ ਕਰਨ ਦੀ ਦੇਰ ਸੀ ਬਾਬਾ ਕਿਰਪਾਲ ਸਿੰਘ ਦੀਆਂ ਭੁੱਬਾਂ ਨਿਕਲ ਗਈਆਂ। ਕਹਿਣ ਲੱਗਿਆ ਕਿ ਇਹ ਗੱਲ ਮੈਨੂੰ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਆਖਕੇ ਗਏ ਸੀ ਕਿ ਆਪ ਅਸੀਂ ਤੈਨੂੰ ਬੁਲਾਵਾਂਗੇ, ਅੱਜ ਪਰਤੱਖ ਹੋ ਗਿਆ। ਸਾਰੀ ਸੰਗਤ ਇਹ ਖੇਡ ਦੇਖ ਰਹੀ ਸੀ।

ਗੁਰਬਾਣੀ:- ਜਬ ਤੇ ਦਰਸਨ ਭੇਟੇ ਸਾਧੂ
ਭਲੇ ਦਿਨਸ ਓਇ ਆਇ॥
ਮਹਾ ਅਨੰਦੁ ਸਦਾ ਕਰਿ ਕੀਰਤਨ
ਪੁਰਖ ਬਿਧਾਤਾ ਪਾਇ॥

# ਸੰਤ ਸੁੱਚਾ ਸਿੰਘ ਲੋਹਟਬੱਦੀ ਵਾਲਿਆਂ ਨਾਲ ਮਿਲਾਪ

ਸੰਨ 1969-1970 ਦੇ ਵਿਚਕਾਰਲੇ ਸਮੇਂ ਦੇ ਲਗਭਗ ਵਿਚਕਾਰ ਵਿਚਕਾਰ ਮੇਰੇ ਗੁਰੂਦੇਵ ਮਹਾਰਾਜ ਜੀਆਂ ਦੇ ਦੀਵਾਨ ਪਿੰਡ ਲੋਹਟਬੱਦੀ ਦੇ ਗੁਰਦੁਆਰਾ ਗੁਰ ਗਿਆਨ ਪ੍ਰਕਾਸ਼ ਵਿਖੇ ਸਜੇ ਸਨ। ਪਿੰਡ ਲੋਹਟਬੱਦੀ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਮਸਤੂਆਣਾ ਸਾਹਿਬ ਵਾਲਿਆਂ ਦੀ ਰਾਜਧਾਨੀ ਸੀ। ਉਹ ਲੋਹਟਬੱਦੀ ਨੂੰ ਆਪਣੀ ਰਾਜਧਾਨੀ ਕਹਿਕੇ ਵਡਿਆਈ ਦਿੰਦੇ ਹੁੰਦੇ ਸਨ। ਲੋਹਟਬੱਦੀ ਦੇ ਜੰਮਪਲ ਸੰਤ ਸੁੱਚਾ ਸਿੰਘ ਜੀ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਦੇ ਅਨਿੰਨ ਸੇਵਕ ਸਨ। ਉਹ ਬਹੁਤ ਵਿਦਵਾਨ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਦਾਸ ਨੇ ਉਨ੍ਹਾਂ ਪਾਸੋਂ ਸ੍ਰਵਣ ਕੀਤੀ। ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਉਨ੍ਹਾਂ ਨੂੰ ਵੀ ਇਸ਼ਾਰਾ ਕਰ ਗਏ ਸਨ ਕਿ ਅਸੀਂ ਤੁਹਾਨੂੰ ਆਪ ਬੁਲਾਵਾਂਗੇ। ਜਿਸ ਤਰ੍ਹਾਂ ਲਹਿਲ ਵਾਲੇ ਬਾਬਾ ਕਿਰਪਾਲ ਸਿੰਘ ਜੀਆਂ ਨੂੰ ਵਚਨ ਕੀਤਾ ਸੀ। ਬਾਬਾ ਅਤਰ ਸਿੰਘ ਜੀ ਮਹਾਰਾਜ 1927 ਵਿਚ ਸਚਖੰਡ ਚਲੇ ਗਏ। ਉਨ੍ਹਾਂ ਤੋਂ ਪਿਛੋਂ ਸੰਤ ਬਾਬਾ ਅਤਰ ਸਿੰਘ ਜੀਆਂ ਦੇ ਕੀਤੇ ਵਚਨਾਂ ਅਨੁਸਾਰ ਉਸੇ ਜੋਤ ਨੂੰ ਸੰਤ ਸੁੱਚਾ ਸਿੰਘ ਜੀ ਲੱਭਦੇ ਰਹੇ। ਬਹੁਤ ਟੋਲਿਆ, ਪਰ ਕਿਤੇ ਤਸੱਲੀ ਵਾਲੀ ਗੱਲ ਨਾ ਹੋਈ। ਨਾਨਕਸਰ ਵੀ ਫਿਰਦੇ ਰਹੇ। ਉਸ ਤੋਂ ਬਾਅਦ ਸਿਆੜ੍ਹ ਬਾਬਾ ਮੀਂਹਾਂ ਸਿੰਘ ਜੀ ਮਹਾਰਾਜ ਕੋਲ ਵੀ ਰਹੇ। ਉਨ੍ਹਾਂ ਤੋਂ ਪਿਛੋਂ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੇ ਦੀਵਾਨਾਂ ਵਿਚ ਤਾਂ ਬਹੁਤ ਹੀ ਰਹੇ। ਦੀਵਾਨ ਤੋਂ ਬਾਅਦ ਹੁਕਮਨਾਮਾ ਸਾਹਿਬ ਸੰਤ ਸੁੱਚਾ ਸਿੰਘ ਜੀ ਸੁਣਾਇਆ ਕਰਦੇ ਸਨ। ਦਾਸ ਨੇ ਰਾੜਾ ਸਾਹਿਬ ਵਾਲੇ ਮਹਾਂਪੁਰਖਾਂ ਦੇ ਦੀਵਾਨਾਂ ਵਿਚ ਉਨ੍ਹਾਂ ਦੇ ਦਰਸ਼ਨ ਬਹੁਤ ਵਾਰ ਕੀਤੇ। ਸੰਤ ਸੁੱਚਾ ਸਿੰਘ ਉਹ ਚੀਜ ਟੋਲਦੇ ਫਿਰਦੇ ਸਨ ਜੋ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਸਚਖੰਡ ਜਾਣ ਸਮੇਂ ਆਖ ਗਏ ਸਨ। ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦੇ ਦੀਵਾਨ ਲੋਹਟਬੱਦੀ ਗੁਰਦੁਆਰਾ ਗੁਰ ਗਿਆਨ ਪ੍ਰਕਾਸ਼ ਵਿਖੇ ਸਨ। ਸੰਤ ਸੁੱਚਾ ਸਿੰਘ ਜੀ ਵੀ ਜਥੇ ਵਾਲੇ ਸਿੰਘਾਂ ਦੇ ਨਾਲ ਬੈਠੇ ਸਨ। ਉਨ੍ਹਾਂ ਨੇ ਸੰਤ ਮਹਾਰਾਜ ਜੀਆਂ ਦਾ ਕੀਰਤਨ ਸੁਣਿਆ। ਅੰਦਰੋਂ ਖਿੱਚ ਪਈ। ਦੀਵਾਨ ਦੀ ਸਮਾਪਤੀ ਤੋਂ ਸੰਤ ਮਹਾਰਾਜ ਜੀ ਆਪਣੇ ਆਸਣ ਤੇ ਬਿਰਾਜਮਾਨ ਸਨ। ਆਵਾਜ਼ ਦਿਤੀ ਕਿ ਸੰਤ ਸੁੱਚਾ ਸਿਆਂ ਤਕੜੈਂ? ਆਵਾਜ਼ ਕਾਹਦੀ ਸੀ ਜਾਨ ਕੱਢਕੇ ਲੈ

ਗਈ। ਬਾਬਾ ਅਤਰ ਸਿੰਘ ਜੀ ਮਹਾਰਾਜ ਦੇ ਵਚਨ ਸੰਤ ਸੁਚਾ ਸਿੰਘ ਜੀਆਂ ਦੇ ਸਾਹਮਣੇ ਆ ਖੜ੍ਹੇ। ਸੰਤ ਸੁਚਾ ਸਿੰਘ ਸੰਤ ਮਹਾਰਾਜ ਜੀਆਂ ਦੇ ਚਰਨੀਂ ਢਹਿ ਪਏ ਰੋਈ ਜਾਣ। ਸੰਤ ਮਹਾਰਾਜ ਜੀਆਂ ਨੇ ਹੌਸਲਾ ਧਰਵਾਸ ਦਿੱਤਾ। ਉਸੇ ਦਿਨ ਤੋਂ ਸੰਤ ਸੁੱਚਾ ਸਿੰਘ ਜੀਆਂ ਨੇ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦਾ ਪਿੱਛਾ ਨਹੀਂ ਛੱਡਿਆ। ਰਹਿੰਦੀ ਸਾਰੀ ਆਯੂ ਸੰਤ ਮਹਾਰਾਜ ਨਾਲ ਮਿਲਾਪ ਰਿਹਾ। ਸੰਦੌੜ ਕਾਲਜ ਦਾ ਨੀਂਹ ਪੱਥਰ ਰੱਖਣ ਵੇਲੇ ਵੀ ਉਹ ਸੰਤ ਮਹਾਰਾਜ ਜੀਆਂ ਦੇ ਨਾਲ ਹੀ ਸਨ। ਕੀਰਤਨ ਬਹੁਤ ਉਚੀ ਸੁਰ ਵਿਚ ਕਰਿਆ ਕਰਦੇ ਸਨ।

# ਪੁੱਤਰਾਂ ਦੀਆਂ ਦਾਤਾਂ ਬਖਸ਼ਣੀਆਂ

1. ਸੰਨ 1970 ਵਿਚ ਪਿੰਡ ਲਸਾੜੇ ਦੀਵਾਨ ਸਨ। ਇਹ ਪਿੰਡ ਸਿੱਧ ਸਰ ਦੇ ਬਿਲਕੁਲ ਨਾਲ ਹੀ ਹੈ। ਇਥੋਂ ਦੇ ਦਲਬਾਰਾ ਦਾਸ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦੇ ਹਾਣੀ, ਹਮ ਜਮਾਤੀ ਹਨ ਜੋ ਉਸ ਸਮੇਂ ਸੰਤ ਮਹਾਰਾਜ ਜੀਆਂ ਦੇ ਨਜ਼ਦੀਕੀਆਂ ਵਿਚੋਂ ਸਨ। ਉਨ੍ਹੀ ਦਿਨੀ ਦੀਵਾਨਾਂ ਦੇ ਸਮੇਂ ਪਿੰਡ ਮੋਹੀ ਤੋਂ ਸਰਦਾਰ ਅਵਤਾਰ ਸਿੰਘ ਦਰਬਾਰਾ ਦਾਸ ਕੋਲ ਆਇਆ। ਅਵਤਾਰ ਸਿੰਘ ਕਹਿਣ ਲੱਗਿਆ ਕਿ ਡੇਢ ਸੋ ਵਿਘੇ ਜ਼ਮੀਨ ਹੈ ਮੇਰੇ ਕੋਲ, ਪੈਸਾ ਬਥੇਰਾ ਹੈ ਦੋ ਵਿਆਹ ਕਰਵਾਏ ਨੇ। ਦੋਵਾਂ ਤੋਂ ਚਾਰ ਲੜਕੀਆਂ ਹਨ। ਲੜਕੇ ਤੋਂ ਬਿਨਾਂ ਔਂਤਰਾ ਹੀ ਜਾ ਰਿਹਾ ਹਾਂ। ਮੇਰੀ ਬੇਨਤੀ ਮਹਾਂਪੁਰਸ਼ਾਂ ਨੂੰ ਕਰੋ। ਦੀਵਾਨ ਤੋਂ ਬਾਅਦ ਸੰਤ ਮਹਾਰਾਜ ਜੀ ਦਲਬਾਰਾ ਦਾਸ ਦੇ ਘਰ ਆਏ। ਉਥੇ ਸੰਤ ਮਹਾਰਾਜ ਜੀਆਂ ਨੂੰ ਬੇਨਤੀ ਕਰ ਦਿੱਤੀ ਕਿ ਅਵਤਾਰ ਸਿੰਘ ਨੂੰ ਮਹਾਰਾਜ ਜੀ ਪੁੱਤਰ ਦੀ ਦਾਤ ਬਖ਼ਸ਼ ਦਿਉ। ਸੰਤ ਮਹਾਰਾਜ ਜੀਆਂ ਨੇ ਆਪਣੇ ਗੀਝੇ ਵਿਚੋਂ ਦੋ ਸੇਬ ਕੱਢੇ ਅਤੇ ਅਵਤਾਰ ਸਿੰਘ ਵੱਲ ਨੂੰ ਵਗਾਹ ਮਾਰੇ। ਉਹਨੇ ਇਕ ਬੋਚ ਲਿਆ ਅਤੇ ਦੂਜਾ ਹੇਠਾਂ ਡਿਗ ਪਿਆ। ਉਸਦੇ ਘਰ ਸਾਲ ਦੇ ਅੰਦਰ ਅੰਦਰ ਇਕ ਪੁੱਤਰ ਪੈਦਾ ਹੋਇਆ ਜਿਸਦਾ ਨਾਮ ਹਰਇੰਦਰ ਸਿੰਘ ਰਖਿਆ ਸੀ। ਅੱਜ ਸਾਰਾ ਪ੍ਰੀਵਾਰ ਕੈਨੇਡਾ ਵਿਚ ਹੈ। ਅਵਤਾਰ ਸਿੰਘ ਪੋਤਰਿਆਂ ਵਾਲਾ ਵੀ ਹੋ ਗਿਆ। ਇਹ ਮਹਾਂਪੁਰਖਾਂ ਦੀ ਕਿਰਪਾ ਹੀ ਹੈ।

2. ਭਾਈ ਦਲਬਾਰਾ ਦਾਸ ਦੀ ਭੈਣ ਖਹਿਰੇ ਪਿੰਡ ਵਿਆਹੀ ਹੋਈ ਸੀ। ਉਸ ਦੇ ਘਰ ਲੜਕੇ ਨੇ ਜਨਮ ਲਿਆ ਅਤੇ ਮਰ ਗਿਆ। ਦਰਬਾਰਾ ਦਾਸ ਉਸ ਦਿਨ ਸੰਤ ਮਹਾਰਾਜ ਜੀਆਂ ਦੀ ਸੇਵਾ ਵਿਚ ਪਹਿਰੇ ਤੇ ਖੜ੍ਹਾ ਉਦਾਸ ਸੀ। ਸੰਤ ਮਹਾਰਾਜ ਵਚਨ ਕਰਨ ਲੱਗੇ ਕਿ ਦਰਬਾਰਾ ਦਾਸ ਉਦਾਸ ਕਿਉਂ ਐਂ? ਤਾਂ ਉਹਨੇ ਸਾਰੀ ਗੱਲ ਸੰਤ ਮਹਾਰਾਜ ਜੀਆਂ ਨੂੰ ਦੱਸ ਦਿਤੀ। ਸੰਤ ਮਹਾਰਾਜ ਜੀ ਦਲਬਾਰਾ ਦਾਸ ਨੂੰ ਕਹਿੰਦੇ ਉਦਾਸ ਨਾ ਹੋ, ਉਰੇ ਨੂੰ ਹੋ, ਇਕ ਦੀ ਬਜਾਏ ਦੋ ਬਾਲਕ ਦੇ ਦਿੰਦੇ ਹਾਂ। ਐਨਾ ਵਚਨ ਕਰਕੇ ਆਪਣੇ ਗੀਝੇ ਵਿਚੋਂ ਇਕ ਰੁਪਏ ਦੇ ਦੋ ਨੋਟ ਕਢਕੇ ਦਰਬਾਰਾ ਦਾਸ ਨੂੰ ਦੇ ਦਿਤੇ ਅਤੇ ਵਚਨ ਕਰ ਦਿਤਾ ਕਿ ਇਹ ਭੈਣ ਨੂੰ ਦੇ ਦੇਵੀਂ। ਦੋਵਾਂ ਲੜਕਿਆਂ ਦੇ ਨਾਮ ਵੀ ਜਨਮ ਤੋਂ ਪਹਿਲਾਂ ਹੀ ਰੱਖ ਦਿਤੇ।

3. ਮਾਣਕ ਮਾਜਰੇ ਤੋਂ ਦਲਬਾਰਾ ਦਾਸ ਕੋਲ ਭਾਈ ਰੁਪਿੰਦਰ ਸਿੰਘ ਆਇਆ। ਉਹਨੇ ਆਕੇ ਭਾਈ ਦਰਬਾਰਾ ਦਾਸ ਜੀਆਂ ਨੂੰ ਕਿਹਾ ਕਿ ਮੇਰੀ ਸ਼ਾਦੀ ਹੋਈ ਨੂੰ ਸੋਲਾਂ ਸਾਲ ਹੋ ਗਏ ਅਤੇ ਕੋਈ ਬੱਚਾ ਨਹੀਂ ਹੈ। ਮਹਾਂਪੁਰਖਾਂ ਨੂੰ ਮੇਰੀ ਬੇਨਤੀ ਕਰ ਦਿਉ। ਤਾ ਪਿੰਡ ਕੂਮ ਕਲਾਂ

ਹਰਮੀਤ ਸਿੰਘ ਗਰੇਵਾਲ ਦੇ ਘਰ ਸੰਤ ਮਹਾਰਾਜ ਜੀ ਗਏ ਸਨ। ਉਥੇ ਬੇਨਤੀ ਕਰ ਦਿਤੀ। ਸੰਤ ਮਹਾਰਾਜ ਜੀ ਵਚਨ ਕਰਨ ਲੱਗੇ ਕਿ ਭਾਈ ਪੁੱਤਰ ਹਰੇਕ ਮੰਗਦਾ ਹੈ ਪਰ ਕੰਨਿਆ ਨੂੰ ਕੋਈ ਨਹੀਂ ਕਹਿੰਦਾ ਮੇਰੇ ਆ ਜਾਵੇ। ਇਹ ਵਚਨ ਕਰਕੇ ਭਾਈ ਰੁਪਿੰਦਰ ਸਿੰਘ ਨੂੰ ਦੋ ਸੇਬ ਫੜਾ ਦਿੱਤੇ ਅਤੇ ਵਚਨ ਕੀਤਾ ਕਿ ਵੀਰਾ ਵੀ ਆਊ ਅਤੇ ਰੱਖੜੀ ਬੰਨ੍ਹਣ ਨੂੰ ਭੈਣ ਵੀ ਆਊ। ਸਾਲ ਦੇ ਅੰਦਰ ਅੰਦਰ ਉਸਦੇ ਘਰ ਜੋੜੇ ਬਚਿਆਂ ਨੇ ਜਨਮ ਲਿਆ ਇਕ ਲੜਕਾ ਅਤੇ ਇਕ ਲੜਕੀ।

**ਬਾਬਾ ਦਲਵਾਰਾ ਸਿੰਘ ਜੀ ਲਸਾੜੇ ਵਾਲੇ**

4. ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦੇ ਬਜ਼ੁਰਗਾਂ ਦੀ ਦਲਬਾਰਾ ਦਾਸ ਦੇ ਬਜੁਰਗਾਂ ਨਾਲ ਪੱਗ ਵਟਾਈ ਹੋਈ ਸੀ। ਪੱਗ ਵੱਟ ਭਰਾ ਬਣੇ ਹੋਏ ਸਨ। ਤਿੰਨ ਪੁਸ਼ਤਾਂ ਤੋਂ ਬਹੁਤ ਨੇੜੇ ਦਾ ਸੰਬੰਧ ਸੀ। ਦਲਬਾਰਾ ਦਾਸ ਦੇ ਭਰਾ ਤਾਰਾ ਸਿੰਘ ਨੂੰ ਰਿਸ਼ਤਾ ਵੀ ਸੰਤ ਮਹਾਰਾਜ ਜੀਆਂ ਨੇ ਹੀ ਕਰਾਇਆ ਸੀ। ਤਾਰਾ ਸਿੰਘ ਦੀ ਸ਼ਾਦੀ ਹੋਈ ਨੂੰ ਬਾਰਾਂ ਸਾਲ ਹੋ ਗਏ ਸਨ ਪਰ ਕੋਈ ਬੱਚਾ ਨਹੀਂ ਸੀ ਹੋਇਆ। ਇਕ ਦਿਨ ਸੰਤ ਮਹਾਰਾਜ ਜੀ ਸਿਧ ਸਰ ਤੋਂ ਲਸਾੜੇ ਘਰ ਆਏ ਤਾਂ ਦਲਬਾਰਾ ਦਾਸ ਦੇ ਮਾਤਾ ਨੂੰ ਵਚਨ ਕਰਨ ਲੱਗੇ ਕਿ ਮਾਤਾ ਲੋਕਾਂ ਨੂੰ ਪੁੱਤਰ ਦਵਾਈ ਜਾਂਦੇ ਹੋ ਪਰ ਆਪ ਕਦੇ ਕੁਝ ਮੰਗਿਆ ਨਹੀਂ। ਮਾਤਾ ਜੀ ਕਹਿਣ ਲੱਗੇ ਕਿ ਮਹਾਰਾਜ ਜੀ, ਥੋਨੂੰ ਹੀ ਫਿਕਰ ਹੈ। ਤਾਂ ਸੰਤ ਮਹਾਰਾਜ ਜੀਆਂ ਨੇ ਮਾਤਾ ਜੀਆਂ ਨੂੰ ਦੋ ਸੇਬ ਦੇ ਦਿਤੇ ਅਤੇ ਵਚਨ ਕੀਤਾ ਕਿ ਲੈ ਮਾਤਾ, ਦੋ ਪੋਤਰੇ ਆਉਣਗੇ ਵੱਡੇ ਦਾ ਨਾਉਂ ਗੁਰਬਖਸ਼ੀਸ਼ ਸਿੰਘ ਰੱਖਿਉ ਅਤੇ ਛੋਟੇ ਦਾ ਨਾਉਂ ਕੁਲਵਿੰਦਰ ਸਿੰਘ ਰੱਖਿਉ। ਇਹ ਵਚਨ ਅਟੱਲ ਸਿੱਧ ਹੋਏ। ਸਮਾਂ ਆਉਣ ਤੇ ਮਾਤਾ ਦੇ ਦੋ ਪੋਤਰਿਆਂ ਨੇ ਜਨਮ ਲਿਆ ਹੁਣ ਅੱਗੇ ਵੀ ਲੜੀ ਨਾਲ ਲੜੀ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦੀ ਕਿਰਪਾ ਸਦਕਾ ਜੁੜੀ। ਕਾਕਾ ਗੁਰਬਖਸ਼ੀਸ਼ ਸਿੰਘ ਦੀ ਸ਼ਾਦੀ ਤੋਲੇਵਾਲ ਦਰਸ਼ਨ ਸਿੰਘ ਨੰਬਰਦਾਰ ਦੀ ਲੜਕੀ ਨਾਲ ਹੋਈ। ਜਿਸ ਦੇ ਇਕ ਲੜਕੀ ਨੇ ਜਨਮ ਲਿਆ। ਉਹ ਲੜਕੀ ਚਾਰ ਸਾਲ ਦੀ ਹੋ ਗਈ। ਇਕ ਦਿਨ ਸੰਤ ਮਹਾਰਾਜ ਜੀ ਪਿੰਡ ਬੌੜਹਾਈ ਭਾਈ ਜਰਨੈਲ ਸਿੰਘ ਦੀ ਮੋਟਰ ਤੇ ਕੁਟੀਆ ਦਾ ਉਦਘਾਟਨ ਕਰਨ ਲੱਗੇ ਤਾਂ ਉਹ ਕੰਨਿਆ ਨੇ ਸੰਤ ਮਹਾਰਾਜ ਜੀਆਂ ਦੇ ਚਰਨ ਫੜ ਲਏ ਅਤੇ ਕਿਹਾ ਕਿ ਵੱਡੇ ਬਾਪੂ ਜੀ ਇਕ ਵੀਰਾ ਦੇ ਦਿਉ। ਸੰਤ ਮਹਾਰਾਜ ਜੀਆਂ ਨੇ ਸਭ ਕੁਝ ਸੁਣ ਲਿਆ ਪ੍ਰੰਤੂ ਫਿਰ ਵੀ ਦਲਵਾਰਾ ਦਾਸ ਨੂੰ ਕਹਿਣ ਲੱਗੇ ਕਿ ਦਲਬਾਰਾ ਦਾਸ ਇਹ ਕੰਨਿਆ ਕੀ ਕਹਿੰਦੀ ਹੈ। ਤਾਂ ਦਲਵਾਰਾ ਦਾਸ ਨੇ ਹੱਥ ਬੰਨ੍ਹਕੇ ਬੇਨਤੀ ਕੀਤੀ ਕਿ ਮਹਾਰਾਜ ਜੀ ਤੁਸੀਂ ਜਾਣੀ ਜਾਣ ਹੀ ਹੋ। ਸੰਤ ਮਹਾਰਾਜ ਜੀਆਂ ਨੇ ਖੁਸ਼ੀਆਂ ਵਿਚ ਆਕੇ ਵਚਨ ਕੀਤਾ ਕਿ ਕੋਈ ਨਾ ਦੇਵੀ ਤੂੰ ਰੱਖੜੀ ਬੰਨ੍ਹਣ ਨੂੰ ਤਿਆਰ ਰਹਿ, ਵੀਰਾ ਤਾਂ ਸਾਲ ਦੇ ਅੰਦਰ ਅੰਦਰ ਹੀ ਆ ਜਾਵੇਗਾ। ਸਾਲ ਦੇ ਅੰਦਰ ਅੰਦਰ ਲੜਕੇ ਨੇ ਜਨਮ ਲਿਆ ਜਿਸਦਾ ਨਾਲ ਸੁਖਨੂਰ ਸਿੰਘ ਗਿੱਲ ਰੱਖਿਆ।

5. ਦਲਬਾਰਾ ਦਾਸ ਦੀ ਭੂਆ ਦੇ ਪੋਤੇ ਦਾ ਅਮਰੀਕਾ ਦਾ ਦਸ ਸਾਲ

ਦਾ ਵੀਜ਼ਾ ਲੱਗ ਗਿਆ ਸੀ ਉਹਨੇ ਚਲੇ ਜਾਣਾ ਸੀ। ਜਾਣ ਤੋਂ ਕੁਝ ਦਿਨ ਪਹਿਲਾਂ ਕਿਸੇ ਸਰੀਕ ਨੇ ਉਸਨੂੰ ਕੋਈ ਜ਼ਹਿਰੀਲੀ ਵਸਤੂ ਧੋਖੇ ਨਾਲ ਖਵਾ ਦਿਤੀ। ਉਹ ਬੀਮਾਰ ਹੋ ਗਿਆ। ਚਾਰ ਮਹੀਨੇ ਅਪੋਲੋ ਹਸਪਤਾਲ ਧਿਆ ਰਿਹਾ। ਜਿਥੇ ਉਨ੍ਹਾਂ ਦਾ 40 ਲੱਖ ਰੁਪਿਆ ਲਗ ਗਿਆ ਫੇਰ ਵੀ ਡਾਕਟਰਾਂ ਨੇ ਜਵਾਬ ਦੇ ਦਿਤਾ। ਉੱਥੋਂ ਸਿੱਧੇ ਸੰਤ ਮਹਾਰਾਜ ਜੀਆਂ ਕੋਲ ਲੈ ਗਏ। ਤਾਂ ਮੇਰੇ ਗੁਰੂਦੇਵ ਸੰਤ ਮਹਾਰਾਜ ਜਆਂ ਨੇ ਚਾਰ ਦਾਣੇ ਅਜਵੈਣ ਦੇ ਦੇ ਦਿਤੇ ਅਤੇ ਵਚਨ ਕੀਤਾ ਕਿ ਗੁਰੂ ਨਾਨਕ ਦਾ ਨਾਉਂ ਲੈ ਕੇ ਇਹਨੂੰ ਛਕਾ ਦਿਉ ਇਹਦਾ ਵਾਲ ਵਿੰਗਾ ਨਹੀਂ ਹੁੰਦਾ। ਅੱਜ ਉਹ ਲੜਕਾ ਬਿਲਕੁਲ ਤੰਦਰੁਸਤ ਹੈ। ਇਹ ਅਕਬਰਪੁਰ ਛੰਨਾ ਤੋਂ ਸ.ਹਰਜੀਤ ਸਿੰਘ ਦਾ ਪੁੱਤਰ ਅਤੇ ਅੱਛਰਾ ਸਿੰਘ ਦਾ ਪੋਤਾ ਹੈ।

6. ਮਲੌਦ ਦੇ ਨੇੜੇ ਨਵਾਂ ਪਿੰਡ ਹੈ ਉਸ ਨੂੰ ਕਿਸ਼ਨਪੁਰਾ ਵੀ ਕਹਿ ਦਿੰਦੇ ਹਨ। ਉਹ ਪਿੰਡ ਦੀ ਸੰਗਤ ਨੇ ਸੰਤ ਮਹਾਰਾਜ ਜੀਆਂ ਨੂੰ ਸਿਧ ਸਰ ਸਾਹਿਬ ਆ ਕੇ ਬੇਨਤੀ ਕੀਤੀ ਕਿ ਮਹਾਰਾਜ ਜੀ, ਅਸੀਂ ਗਰੀਬ ਹਾਂ, ਅਸੀਂ ਆਪਣੇ ਪਿੰਡ ਸਕੂਲ ਬਣਾਉਣਾ ਹੈ, ਸਾਡੀ ਮੱਦਦ ਕਰੋ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਭਾਈ ਥੋੜੇ ਪਿੰਡ ਅਸੀਂ ਪੰਜ ਦੀਵਾਨ ਲਾਵਾਂਗੇ। ਜੋ ਮਾਇਆ ਬਣੇਗੀ ਸਾਰੀ ਉਥੇ ਹੀ ਲਾਵਾਂਗੇ। ਅਤੇ 51 ਹਜ਼ਾਰ ਅਸੀਂ ਆਪਣੇ ਕੋਲੋਂ ਦੇਵਾਂਗੇ ਅਤੇ ਗਿਆਰਾਂ ਹਜ਼ਾਰ ਲਸਾੜੇ ਵਾਲੇ ਦਲਬਾਰਾ ਦਾਸ ਦੀ ਮਾਤਾ ਦੇ ਨਾਮ ਤੇ ਦੇਵਾਂਗੇ। ਸੰਤ ਮਹਾਰਾਜ ਜੀਆਂ ਨੇ ਦੀਵਾਨਾਂ ਦੀ ਤਾਰੀਖ ਰੱਖ ਦਿਤੀ। ਸੰਗਤ ਤਿਆਰੀਆਂ ਵਿਚ ਰੁੱਝ ਗਈ। ਉਥੋਂ ਦਾ ਇਕ ਅਰਜਨ ਸਿੰਘ ਸੀ। ਉਹ ਕਹਿੰਦਾ ਮੈਂ ਦੀਵਾਨ ਨਹੀਂ ਲੱਗਣ ਦੇਣੇ, ਮੈਂ ਸੰਤਾਂ ਦੇ ਗੋਲੀ ਮਾਰ ਦੇਵਾਂਗਾ। ਸੰਗਤ ਨੇ ਸੰਤ ਮਹਾਰਾਜ ਜੀਆਂ ਕੋਲ ਸਿਧ ਸਰ ਆ ਕੇ ਸਾਰੀ ਗੱਲ ਦੱਸੀ ਤਾਂ ਸੰਤ ਮਹਾਰਾਜ ਜੀਆਂ ਨੇ ਹੱਸਕੇ ਵਚਨ ਕੀਤਾ ਕਿ ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ। ਸਾਨੂੰ ਉਹਦੀ ਗੋਲੀ ਦੀ ਕੋਈ ਪਰਵਾਹ ਨਹੀਂ। ਅਸੀਂ ਪੰਜ ਦੇ ਪੰਜ ਦੀਵਾਨ ਲਾਵਾਂਗੇ ਅਤੇ ਤੁਹਾਡਾ ਸਕੂਲ ਬਣਵਾਵਾਂਗੇ। ਸੰਗਤ ਦਾ ਸਹਿਯੋਗ ਚਾਹੀਦਾ ਹੈ। ਅਸੀਂ ਬੁਜ਼ਦਿਲਾਂ ਦੇ ਪੁੱਤ ਨਹੀਂ। ਦਿਨ ਤਾਰੀਖ ਆਉਣ ਤੇ ਸੰਤ ਮਹਾਰਾਜ ਜੀਆਂ ਨੇ ਚੜ੍ਹਦੀਆਂ ਕਲਾਂ ਵਿਚ ਪੰਜ ਦੀਵਾਨ ਸਜਾਏ। ਉਸ ਅਰਜਣ ਸਿੰਘ ਦੀ ਦੀਵਾਨਾਂ ਵਲ ਝਾਕਣ ਦੀ ਵੀ ਹਿੰਮਤ ਨਹੀਂ ਪਈ। ਬਾਅਦ ਵਿਚ ਪਿੰਡ ਦਾ ਸਕੂਲ ਵੀ ਬਣਵਾਇਆ।

ਗੁਰਬਾਣੀ:-

ਸਾਹਿਬ ਜਿਸਦਾ ਨੰਗਾ ਭੁਖਾ ਹੋਵੈ
ਤਿਸਦਾ ਨਫ਼ਰ ਕਿਥਹੁ ਰਜ ਖਾਇ ॥
ਜਿ ਸਾਹਿਬੁ ਕੇ ਘਰੁ ਵਥੁ ਹੋਵੈ ਨਫਰੈ ਹਥੁ ਆਵੈ
ਅਣਹੋਦੀ ਕਿਥਹੁ ਪਾਇ ॥

ਅਥਵਾ:-

ਪੀਊ ਦਾਦੇ ਕਾ ਖੋਲਿ ਡਿਠਾ ਖਜਾਲ ॥
ਤਉ ਮੇਰੇ ਮਨੁ ਭਇਆ ਨਿਧਾਨਾ ॥
ਖਾਵਹੁ ਖਰਚਹੁ ਰਲਿ ਮਿਲਿ ਭਾਈ ॥
ਤੋਟਿ ਨਾ ਆਵੈ ਵਧਦੋ ਜਾਈ ॥

ਨੋਟ:- ਪੰਨਾ 97 ਤੋਂ ਲੈ ਕੇ ਪੰਨਾ 100 ਤੱਕ ਦੀਆਂ ਸਾਰੀਆਂ ਵਾਰਤਾਵਾਂ ਸਾਖੀਆਂ ਦਾਸ ਨੂੰ ਬਾਬਾ ਦਲਵਾਰਾ ਦਾਸ ਲਸਾੜੇ ਵਾਲਿਆਂ ਨੇ ਖੁਦ ਲਿਖਵਾਈਆਂ ਹਨ।

# ਬਾਬਾ ਮੀਹਾਂ ਸਿੰਘ ਜੀ ਸਿਆੜ੍ਹ ਵਾਲਿਆਂ ਦੇ ਪ੍ਰਵਚਨ

ਜਿਸ ਤਰ੍ਹਾਂ ਪਿੱਛੇ ਵੇਖਵਾ ਆ ਚੁੱਕਿਆ ਹੈ ਕਿ ਸੰਤ ਮਹਾਰਾਜ ਜੀਆਂ ਨੇ ਬੇਅੰਤ ਦਾਤਾਂ ਵਰਤਾਂਈਆਂ। ਇਹ ਤਾਂ ਸਿਰਫ਼ ਕੁਝ ਕੁ ਗਿਣਤੀ ਮਾਤਰ ਹੀ ਹਨ। ਪਤਾ ਨਹੀਂ ਕਿੰਨਿਆਂ ਕੁ ਦੀਆਂ ਝੋਲੀਆਂ ਭਰੀਆਂ ਹਨ। ਕਹਿੰਦੇ ਨੇ ਦੇਵਤਿਆਂ ਅਤੇ ਰਾਕਸ਼ਾਂ ਨੇ ਸਮੁੰਦਰ ਨੂੰ ਰਿੜਕਿਆ ਤਾਂ ਸਿਰਫ਼ ਚੋਦਾਂ ਰਤਨ ਨਿਕਲੇ ਸਨ ਪ੍ਰੰਤੂ ਸੰਤ ਮਹਾਰਾਜ ਜੀ ਤਾਂ ਇਕ ਐਸੇ ਸਮੁੰਦਰ ਸਨ ਜਿਸ ਸਮੁੰਦਰ ਦੀਆਂ ਲਹਿਰਾਂ ਵਿਚੋਂ ਹਰ ਰੋਜ਼ ਹੀ ਹੀਰੇ, ਰਤਨ, ਜਵਾਹਰਾਤ ਨਿਕਲਦੇ ਸਨ। ਕੋਈ ਸਾਇੰਸਦਾਨ ਸਮੁੰਦਰ ਦੀ ਲੰਬਾਈ, ਚੌੜਾਈ, ਡੂੰਘਾਈ ਮਿਣ ਸਕਦਾ ਹੈ ਪ੍ਰੰਤੂ ਇਕ ਸੰਤ ਮਹਾਰਾਜ ਜੀਆਂ ਦੀ ਮਿਣਤੀ ਮਿਣਤੀ ਕਰਨ ਵਾਲਾ ਨਾ ਕੋਈ ਪੈਮਾਨਾ ਬਣਿਆ, ਨਾ ਹੀ ਬਣ ਸਕਦਾ ਹੈ। ਸਾਧੂਆਂ ਦਾ ਤਾਂ ਕੋਈ ਅੰਤ ਹੀ ਨਹੀਂ ਪਾ ਸਕਦਾ। ਪ੍ਰਮੇਸ਼ਰ ਤੇ ਸਾਧੂਆਂ ਵਿਚ ਤਾਂ ਕੋਈ ਫਰਕ ਹੀ ਨਹੀਂ ਹੁੰਦਾ। ਗੁਰਬਾਣੀ ਦਾ ਵੀ ਫੁਰਮਾਣ ਹੈ ਕਿ-

ਨਾਨਕ ਸਾਧ ਪ੍ਰਭ ਭੇਦੁ ਨ ਭਾਈ॥

ਬਹੁਤ ਹੀ ਸਤਿਕਾਰ ਯੋਗ ਬਾਬਾ ਮੀਹਾ ਸਿੰਘ ਜੀ ਮਹਾਰਾਜ ਸਿਆੜ੍ਹ ਸਾਹਿਬ ਵਾਲਿਆਂ ਕੋਲ ਕਿਸੇ ਆਦਮੀ ਨੇ ਜਾ ਕੇ ਕਹਿ ਦਿੱਤਾ ਕਿ ਮਹਾਰਾਜ ਜੀ, ਆਹ ਇਕ ਸਿਹੌੜੇ ਪਿੰਡ ਦਾ ਨੌਜਵਾਨ ਸੰਤ ਸਿੱਧ ਸਰ ਆਇਆ ਹੋਇਐ, ਬੜੀਆਂ ਦਾਤਾਂ ਵਰਤਾ ਰਿਹਾ ਹੈ। ਕਿਸੇ ਨੂੰ ਦੁੱਧ, ਕਿਸੇ ਨੂੰ ਪੁੱਤ,ਕਿਤੇ ਨੂੰ ਧਨ ਆਇਆ ਦੌਲਤ। ਬਾਬਾ ਮੀਹਾਂ ਸਿੰਘ ਜੀ ਮਹਾਰਾਜ ਸਿਆੜ੍ਹ ਠਾਠ ਵਿਚ ਬੈਠੇ ਸਨ। ਉਸ ਆਦਮੀ ਦੀ ਗੱਲ ਸੁਣਕੇ ਬਾਬਾ ਜੀ ਵਚਨ ਕਰ ਲੱਗੇ ਕਿ ਭਾਈ ਜੀਹਦੇ ਕੋਲ ਕੋਈ ਭੰਡਾਰਾ ਹੋਊ ਉਹੀ ਵਰਤਾਉ। ਨੰਗਾ ਭੁੱਖਾ ਕੀ ਵਰਤਾਊ। ਬਾਬਾ ਜੀ ਦਾ ਵਚਨ ਸੁਣਕੇ ਸਾਰੇ ਚੁੱਪ ਹੋ ਗਏ। ਬਾਬਾ ਮੀਹਾਂ ਸਿੰਘ ਜੀ ਮਹਾਰਾਜ ਨੇ ਵਚਨ ਕੀਤਾ ਕਿ ਸਾਧੂਆਂ ਤੇ ਤਰਕਾਂ ਨਹੀਂ ਕਰੀਦੀਆਂ ਸਗੋਂ ਉਨ੍ਹਾਂ ਤੋਂ ਤਾਂ ਦਾਤਾਂ ਲਈਦੀਆਂ ਨੇ।

## ਸੰਦੌੜ ਕਾਲਜ ਬਣਾਉਣ ਦਾ ਮਤਾ ਅਤੇ 40 ਦਿਨ ਜਪ ਤਪ ਸਮਾਗਮ

ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੇ ਇਕ ਵਾਰੀ ਸੰਦੌੜ ਦੀਵਾਨ ਵਿਚ ਵਚਨ ਕੀਤੇ ਕਿ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਨੇ ਕਲਿਆਣ ਦੇ ਪੁਲ ਤੇ ਫਕੀਰ ਸ਼ਾਹ ਜ਼ੁਲਾਲ ਦੀ ਦਰਗਾਹ ਦੇ ਨੇੜੇ ਲੜਕੀਆਂ ਦਾ ਕਾਲਜ ਬਣਾਉਣ ਵਾਸਤੇ ਸੰਗਤ ਨੂੰ ਵਚਨ ਕੀਤਾ ਸੀ ਪਰ ਸੰਗਤ ਨੇ ਅਣਗੌਲਿਆ ਕਰ ਦਿਤਾ ਸੀ ਹੁਣ ਭਾਈ ਸੰਗਤੇ ਆਪਾਂ ਉਹੀ ਕਾਲਜ ਐਥੇ ਸੰਦੌੜ ਪਿੰਡ ਬਣਾਉਣਾ ਹੈ। ਇਕ ਵਾਰੀ ਪਿੰਡ ਦੇ ਗੁਰਦੁਆਰਾ ਸਾਹਿਬ ਵਿਚ ਤਿੰਨ ਦੀਵਾਨ ਸਜਾਏ ਸੀ। ਪਹਿਲੇ ਦੀਵਾਨ ਵਾਲੇ ਦਿਨ ਇਹ ਵਚਨ ਕੀਤੇ ਸਨ। ਇਹ ਗੱਲ ਜਨਵਰੀ ਫਰਵਰੀ 1970 ਦੀ ਹੈ।

ਤੀਜੇ ਦੀਵਾਨ ਦੀ ਸਮਾਪਤੀ ਤੋਂ ਪਿਛੋਂ ਗੁਰਦੁਆਰਾ ਸਾਹਿਬ ਦੀ ਇਮਾਰਤ ਦੇ ਪਿਛਲੇ ਪਾਸੇ ਇਲਾਕੇ ਦੀਆਂ ਪਿੰਡਾਂ ਦੀਆਂ ਪੰਚਾਇਤਾਂ ਅਤੇ ਹੋਰ ਸੰਗਤ ਇਕੱਤਰ ਹੋਈ ਵਿਚਕਾਰ ਸੰਤ ਮਹਾਰਾਜ ਜੀ ਵੀ ਬਿਰਾਜਮਾਨ ਸਨ। ਸੰਤ ਮਹਾਰਾਜ ਜੀਆਂ ਨੇ ਉਹੀ ਵਚਨ ਦੁਹਰਾਏ ਕਿ ਅਸੀਂ ਐਥੇ ਸੰਦੌੜ ਪਿੰਡ ਵਿਚ ਗਰੀਬ ਬੱਚਿਆਂ ਨੂੰ ਘੱਟ ਖਰਚੇ ਉੱਪਰ ਪੜ੍ਹਾਈ ਵਾਸਤੇ ਇਕ ਕਾਲਜ ਬਣਾਉਣਾ ਚਾਹੁੰਦੇ ਹਾਂ। ਸਾਰੀ ਸੰਗਤ ਸਹਿਯੋਗ ਦਿਉ। ਇਲਾਕੇ ਦੀਆਂ ਪੰਚਾਇਤਾਂ ਅਤੇ ਸੰਗਤ ਬੈਠੀ ਸੀ। ਸਾਰੀ ਸੰਗਤ ਨੇ ਵੀਚਾਰ ਕਰਕੇ ਸਰਬਸੰਮਤੀ ਨਾਲ ਇਹ ਮਤਾ ਪਾਸ ਕਰ ਦਿਤਾ ਸੀ ਕਿ ਅਸੀਂ ਸਾਰੇ ਇਸ ਸੁਭ ਕੰਮ ਦੇ ਉੱਦਮ ਵਾਸਤੇ ਸੰਤ ਮਹਾਰਾਜ ਜੀਆਂ ਦਾ ਹਰ ਤਰ੍ਹਾਂ ਨਾਲ ਸਹਿਯੋਗ ਦੇਵਾਂਗੇ। ਇਹ ਸ਼ੁਭ ਕਾਰਜ ਛੇਤੀ ਤੋਂ ਛੇਤੀ ਹੋਣਾ ਚਾਹੀਦਾ ਹੈ। ਉਸ ਸਮੇਂ ਪਿੰਡ ਸੰਦੌੜ, ਫਰਵਾਲੀ, ਝੁਨੇਰ, ਕਸਬਾ ਭਰਾਲ, ਨਥੋਹੇੜੀ, ਕਲਿਆਣ, ਮਹੋਲੀਆਂ, ਮਹੇਰਨੇ, ਕੰਗਣਵਾਲ, ਖੁਰਦ, ਦੁਲਮਾ ਕਲਾਂ, ਸੇਰਗੜ੍ਹ ਚੀਮੇ, ਮਾਣਕੀ, ਬਾਪਲਾ ਆਦਿਕ ਸਾਰੇ ਪਿੰਡਾਂ ਦੇ ਮੋਹਤਬਰ ਬੰਦਿਆਂ ਨੇ ਮਤੇ ਤੇ ਦਸਤਖਤ ਕੀਤੇ ਅਤੇ ਅੰਗੂਠੇ ਲਾਏ। ਸੰਗਤ ਵਿਚ ਸੰਦੌੜ ਤੋਂ ਨੰਬਰਦਾਰ ਜੁਗਿੰਦਰ ਸਿੰਘ ਜੀ, ਸ,ਚੇਤਮ ਸਿੰਘ ਜੀ, ਸ.ਕ੍ਰਿਸ਼ਨ ਸਿੰਘ ਜੀ ਆਜ਼ਾਦ

ਹਿੰਦ ਫੌਜ, ਸ.ਸੰਤਾ ਸਿੰਘ ਸਾਬਕਾ ਸਰਪੰਚ, ਸ.ਹਰਕ੍ਰਿਸ਼ਨ ਸਿੰਘ ਸਰਪੰਚ, ਮਾਸਟਰ ਰੌਣਕ ਸਿੰਘ ਜੀ, ਸ.ਬਾਬੂ ਸਿੰਘ ਭਗਤ,ਸ.ਬੁੱਧ ਸਿੰਘ ਭਗਤ,ਸ.ਮਹਿੰਦਰ ਸਿੰਘ ਦੇ ਪਿਤਾ ਸ. ਰਲਾ ਸਿੰਘ, ਨੰਬਰਦਾਰ ਗੁਰਦਿਆਲ ਸਿੰਘ, ਅਕਾਲੀ ਆਗੂ ਸ.ਸੱਜਣ ਸਿੰਘ, ਸ.ਭਿੰਦਰ ਸਿੰਘ, ਮਾਤਾ ਗੁਰਦਿਆਲ ਕੌਰ, ਸ.ਗੁਲਜ਼ਾਰ ਸਿੰਘ, ਬਾਬਾ ਰੌਣਕ ਸਿੰਘ ਨੂੰ ਸੰਤ ਮਹਾਰਾਜ ਮਹੰਤ ਜੀ ਕਿਹਾ ਕਰਦੇ ਸਨ। ਸ.ਬਚਨ ਸਿੰਘ ਅਕਾਲੀ, ਕਾਕਾ ਸਿੰਘ, ਸ. ਕਰਨੈਲ ਸਿੰਘ, ਗੁਰਦੇਵ ਸਿੰਘ, ਸ.ਜੁਗਿੰਦਰ ਸਿੰਘ,ਸ. ਮੇਜਰ ਸਿੰਘ,ਸ.ਤਾਰੂ ਸਿੰਘ,ਮਿੱਤ ਸਿੰਘ,ਇਤਿਆਦਕ ਹੋਰ ਵੀ ਬਹੁਤ ਸਾਰੀ ਸੰਗਤ ਸੀ। ਦਾਸ ਦੀ ਉਮਰ ਤਾਂ ਉਸ ਸਮੇਂ ਛੋਟੀ ਸੀ ਪ੍ਰੰਤੂ ਮੈਂ ਵੀ ਵਿਚ ਹੀ ਬੈਠਾ ਦਰਸ਼ਨ ਕਰ ਰਿਹਾ ਸੀ। ਮੈਨੂੰ ਉਸ ਸਮੇਂ ਕਾਲਜ ਬਣਨ ਦਾ ਉਤਸ਼ਾਹ ਘੱਟ ਸੀ ਪ੍ਰੰਤੂ ਸੰਤ ਮਹਾਰਾਜ ਜੀਆਂ ਦੇ ਦਰਸ਼ਨ ਕਰਨ ਦਾ ਚਾਉ ਬਹੁਤਾ ਸੀ। ਮੈਂ ਸੰਤ ਮਹਾਰਾਜ ਜੀਆਂ ਦੇ ਬਿਲਕੁਲ ਸਾਹਮਣੇ ਸੰਗਤ ਦੇ ਪਿੱਛੇ ਬੈਠਾ ਦਰਸ਼ਨ ਕਰੀ ਜਾ ਰਿਹਾ ਸੀ। ਸੂਰਜ ਛਿਪ ਗਿਆ ਸੀ। ਮਤਾ ਪਾਸ ਹੋਣ ਤੋਂ ਸੰਗਤ ਨੇ ਪੰਜ ਜੈਕਾਰੇ ਬੁਲਾਏ ਅਤੇ ਸੰਤ ਮਹਾਰਾਜ ਜੀ ਸਿਧ ਸਰ ਨੂੰ ਚਲੇ ਗਏ। ਦਿਨਾਂ ਵਿਚ ਹੀ ਤਿਆਰੀ ਕੀਤੀ ਗਈ। ਪਿੰਡ ਦੀ ਪੰਚਾਇਤ ਨੇ ਵੱਡੇ ਦਰਵਾਜੇ ਸਾਰੇ ਪਿੰਡ ਦਾ ਇਕੱਠ ਕੀਤਾ ਅਤੇ ਕਾਲਜ ਵਾਸਤੇ ਥਾਂ ਮੁਕੱਰਰ ਕੀਤੀ। ਜਿਥੇ ਹੁਣ ਕਾਲਜ ਬਣਿਆ ਹੋਇਆ ਹੈ ਇਹ ਸਾਰੀ ਜ਼ਮੀਨ ਸਾਮਲਾਟ ਦੇਹ ਸੀ। ਬਿਲਕੁਲ ਬੇਆਬਾਦ ਸੀ। ਕੱਲਰਾਂ ਦੀ ਜ਼ਮੀਨ ਸੀ। ਏਥੇ ਅੱਕ ਝਾੜ ਛਿੱਛਰੇ ਖੜ੍ਹੇ ਹੁੰਦੇ ਸੀ ਅਤੇ ਸੜਕ ਨਾਲੋਂ ਬਹੁਤ ਨੀਵੀਂ ਥਾਂ ਸੀ। ਪ੍ਰੰਤੂ ਸੜਕ ਦੇ ਦੂਜੇ ਪਾਸੇ ਜਿਥੇ ਅੱਜ ਕੱਲ ਗੁਦਾਮ ਬਣੇ ਹੋਏ ਹਨ ਉਥੇ ਬਹੁਤ ਉਚੇ ਟਿੱਬੇ ਸਨ ਅਤੇ ਪਿੰਡ ਵੱਲ ਤੱਕ ਰੇਤਾ ਹੀ ਰੇਤਾ ਸੀ। ਸੰਤ ਪ੍ਰਕਾਸ਼ ਨੰਦ ਜੀਆਂ ਦੀ ਕੁਟੀਆ ਵੀ ਟਿੱਬਿਆਂ ਨਾਲ ਹੀ ਘਿਰੀ ਪਈ ਸੀ। ਬੱਸ ਅੱਡੇ ਵਾਲੇ ਚੌਂਕ ਦੇ ਉੱਤਰ ਪੂਰਬ ਵਾਲੇ ਪਾਸੇ ਇਕ ਤੂਤ ਦਾ ਦਰਖਤ ਸੀ ਅਤੇ ਇਥੇ ਇਕ ਚਾਹ ਬਣਾਉਣ ਵਾਲੇ ਦਾ ਖੋਖਾ ਸੀ। ਗੁਦਾਮਾਂ ਵਾਲੀ ਥਾਂ ਤੇ ਜਿਹੜੇ ਟਿੱਬੇ ਸਨ ਉਸ ਖੇਤਾਂ ਦੇ ਮਾਲਕਾਂ ਨੇ ਪਿੰਡ ਦੇ ਇਕੱਠ ਵਿਚ ਕਹਿ ਦਿੱਤਾ ਕਿ ਸਾਡੇ ਖੇਤਾਂ ਵਿਚੋਂ ਰੇਤਾ ਚੁੱਕਕੇ ਆਪਾਂ ਭਰਤ ਪਾਵਾਂਗੇ।

ਸੰਦੌੜ 40 ਦੀਵਾਨਾਂ ਦੇ ਸਮੇਂ ਸੰਨ 1970

ਸਮਾਂ ਆਂ ਗਿਆ। ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੇ ਪਿੰਡ ਸੰਦੌੜ ਨੂੰ ਚਾਲੀ ਦਿਨ ਦਾ ਸਮਾਂ ਬਖ਼ਸ਼ ਦਿੱਤਾ, ਅਤੇ ਵਚਨ ਕੀਤਾ ਕਿ ਉਥੇ ਹੀ ਰਹਾਂਗੇ ਅਤੇ ਸੇਵਾ ਕਰਵਾਵਾਂਗੇ। ਪਹਿਲੇ ਦਿਨ ਤੋਂ ਹੀ ਲੋਕਾਂ ਨੇ ਸੇਵਾ ਕਰਨੀ ਸੁਰੂ ਕਰ ਦਿੱਤੀ। ਟਰਾਲੀਆਂ, ਗੱਡੇ, ਰੇਹੜੀਆਂ, ਰੇਹੜਿਆਂ ਨਾਲ ਟਿੱਬਿਆਂ ਤੋਂ ਰੇਤਾ ਚੁੱਕਕੇ ਕਾਲਜ ਵਾਲੀ ਥਾਂ ਤੇ ਭਰਤ ਪਾਉਣਾ ਸੁਰੂ ਕਰ ਦਿੱਤਾ। ਜੀਹਦੇ ਕੋਲ ਹੋਰ ਕੋਈ ਸਾਧਨ ਨਹੀਂ ਸੀ ਉਨ੍ਹਾਂ ਲੋਕਾਂ ਨੇ ਸਿਰਾਂ ਤੇ ਰੇਤੇ ਦੇ ਬੱਠਲ ਚੁੱਕ ਚੁੱਕਕੇ ਸੇਵਾ ਵਿਚ ਹਿੱਸਾ ਪਾਇਆ। ਰੇਤੇ ਦੀਆਂ ਬੋਰੀਆਂ ਭਰ ਭਰਕੇ ਸਾਈਕਲਾਂ ਤੇ ਢੋਂਦੇ ਵੀ ਅਖੀਂ ਦੇਖੇ ਨੇ। ਟਿੱਬਿਆਂ ਤੋਂ ਪਰਲੇ ਪਾਸੇ ਪੂਰਬ ਦਿਸ਼ਾ ਵੱਲ ਪ੍ਰਧਾਨ ਅਮਰਜੀਤ ਸਿੰਘ ਦਾ ਖੇਤ ਸੀ ਅਤੇ ਉਸਦੇ ਖੇਤ ਵਿਚ ਮੋਟਰ ਦੇ ਕੋਠੇ ਵਿਚ ਹੀ ਸੰਤ

ਮਹਾਰਾਜ ਜੀਆਂ ਚਾਲੀ ਦਿਨ ਆਪਣਾ ਆਸਣ ਰੱਖਿਆ। ਸਵੇਰੇ 9 ਵਜੇ ਤੋਂ ਸੇਵਾ ਸ਼ੁਰੂ ਹੋ ਜਾਂਦੀ ਸੀ ਅਤੇ ਦੁਪਹਿਰ 1 ਵਜੇ ਦੀਵਾਨ ਅਸਥਾਨ ਤੇ ਕੀਰਤਨ ਸ਼ੁਰੂ ਹੋ ਜਾਂਦਾ ਸੀ। ਚਾਰ ਵਜੇ ਤੱਕ ਦੀਵਾਨ ਦਾ ਸਮਾਂ ਹੁੰਦਾ ਸੀ। ਸ਼ਾਮ ਨੂੰ ਸ੍ਰੀ ਰਹਿਰਾਸ ਸਾਹਿਬ ਦਾ ਪਾਠ ਅਤੇ ਸਵੇਰ ਵੇਲੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਪਿੰਡ ਦੇ ਗੁਰਦੁਆਰਾ ਸਾਹਿਬ ਜਥਾ ਕਰਿਆ ਕਰਦਾ ਸੀ। ਸੰਤ ਮਹਾਰਾਜ ਜੀ ਸੰਤ ਪ੍ਰਕਾਸ਼ ਨੰਦ ਜੀ ਮਹਾਰਾਜ ਕੋਲ ਕੁਟੀਆ ਵਿਚ ਵੀ ਆ ਜਾਂਦੇ ਅਤੇ ਹਾਜਰੀ ਦਾ ਪ੍ਰਸ਼ਾਦਾ ਉਥੇ ਹੀ ਛਕਦੇ। ਸੇਵਾ ਦੇ ਸਮੇਂ ਸਵੇਰੇ 9 ਵਜੇ ਤੋਂ ਲੈ ਕੇ ਦੁਪਹਿਰ ਇਕ ਵਜੇ ਤੱਕ ਸੰਤ ਮਹਾਰਾਜ ਜੀ ਆਪ ਸੰਗਤਾਂ ਵਿਚ ਵਿਚਰਦੇ ਰਹਿੰਦੇ ਅਤੇ ਸੰਗਤਾਂ ਸੇਵਾ ਦੇ ਨਾਲ ਨਾਲ ਸੰਤ ਮਹਾਰਾਜ ਜੀਆਂ ਦੇ ਦਰਸ਼ਨ ਕਰਕੇ ਨਿਹਾਲ ਹੁੰਦੀਆਂ। ਸੰਤ ਮਹਾਰਾਜ ਜੀ ਸੰਗਤਾਂ ਨੂੰ ਹੱਲਾਸ਼ੇਰੀ ਦਿੰਦੇ ਰਹਿੰਦੇ ਅਤੇ ਨਾਲ ਨਾਲ ਧਾਰਨਾ ਵੀ ਪੜ੍ਹਾਇਆਂ ਕਰਦੇ ਕਿ 'ਕਰਕੇ ਕੋਈ ਦੇਖਲੋ ਸੇਵਾ ਨੂੰ ਸੇਵਾ ਲਗਦੈ।' ਸੰਗਤਾਂ ਵਿਚ ਐਨਾ ਉਤਸ਼ਾਹ ਸੀ ਕਿ ਇਕ ਦੂਜੇ ਤੋਂ ਮੂਹਰੇ ਹੋ ਹੋ ਸੇਵਾ ਕਰਦੇ। ਥਕੇਵੇਂ ਵਾਲੀ ਤਾਂ ਕੋਈ ਗੱਲ ਹੀ ਨਹੀਂ ਸੀ। ਸਭ ਨੂੰ ਇਹ ਭਾਵਨਾ ਸੀ ਕਿ ਸੇਵਾ ਦੇ ਮਹਾਨ ਕੁੰਭ ਵਿਚ ਅਸੀਂ ਵੱਧ ਤੋਂ ਵੱਧ ਸੇਵਾ ਕਰੀਏ। ਪੂਰੇ 40 ਦਿਨ ਇਹ ਸੇਵਾ ਚਲਦੀ ਰਹੀ। ਚਾਲੀਵੇਂ ਦਿਨ ਦੇ ਦੀਵਾਨ ਵਿਚ ਸੰਗਤ ਦਾ ਐਨਾ ਇਕੱਠ ਹੋਇਆਂ ਕਿ ਬੈਠਣ ਦੀ ਗੱਲ ਛੱਡੋ, ਖੜ੍ਹਨ ਨੂੰ ਵੀ ਥਾਂ ਨਹੀਂ ਸੀ ਮਿਲਦੀ। ਦਾਸ ਵੀ ਸਟੇਜ ਦੇ ਨੇੜੇ ਹੀ ਬੈਠਾ ਦਰਸ਼ਨ ਕਰ ਰਿਹਾ ਸੀ। ਚਾਲੀਵੇਂ ਦਿਨ ਸੰਤ ਮਹਾਰਾਜ ਜੀਆਂ ਨੇ ਬਹੁਤ ਵੱਡੀ ਸਟੇਜ ਬਣਵਾਈ ਸੀ। ਸਟੇਜ ਦੇ ਪਿਛਲੇ ਪਾਸੇ ਉੱਚੀ ਥਾਂ ਬਣਵਾਕੇ ਸੰਗਤਾਂ ਨੂੰ ਦਰਸ਼ਨ ਕਰਨ ਵਾਸਤੇ ਪਰਮ ਪੂਜਨੀਕ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਮਸਤੂਆਣੇ ਵਾਲੇ, ਬਾਬਾ ਨੰਦ ਸਿੰਘ ਜੀ ਮਹਾਰਾਜ ਨਾਨਕ ਸਰ ਵਾਲੇ, ਬਾਬਾ ਈਸ਼ਰ ਸਿੰਘ ਜੀ ਮਹਾਰਾਜ ਨਾਨਕਸਰ ਵਾਲੇ, ਸੰਤ ਬਾਬਾ ਗੁਰਦਿਆਲ ਸਿੰਘ ਜੀ ਛੰਨਾ ਵਾਲੇ, ਸੰਤ ਮੱਘਰ ਸਿੰਘ ਜੀ, ਪੰਥ ਹੀਰਾ ਰਤਨ ਸੰਤ ਸਿਪਾਹੀ ਸੰਤ ਵਿਸਾਖਾ ਸਿੰਘ ਜੀਆਂ ਦੇ ਵੱਡੇ ਵੱਡੇ ਸਰੂਪ ਸ਼ਸੋਭਿਤ ਕਰਵਾਏ। ਅਤੇ ਸਟੇਜ ਤੇ ਸੰਤ ਪ੍ਰਕਾਸ਼ ਨੰਦ ਜੀ ਸੰਦੌੜ, ਸੰਤ ਸੁੱਚਾ ਸਿੰਘ ਜੀ ਲੋਹਟਬੱਦੀ ਸੰਤ ਬਾਬਾ ਚੰਨਣ ਸਿੰਘ ਜੀ ਲੋਹਟਬੱਦੀ,ਸੰਤ ਅਰਜਣ ਸਿੰਘ ਜੀ ਫਰਵਾਲੀ, ਸੰਤ ਬਾਬਾ ਕਾਹਨ ਸਿੰਘ ਜੀ ਮਸਤੂਆਣਾ ਧਨੌਲਾ, ਸੰਤ ਸੁਰਜੀਤ ਸਿੰਘ ਜੀ ਘਨੌਰੀ ਵਾਲੇ ਸ਼ਸੋਭਿਤ ਸਨ। ਸੰਤ ਮਹਾਰਾਜ ਜੀ ਆਪ ਖੁਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਖੜ੍ਹਕੇ ਚੌਰ ਸਾਹਿਬ ਦੀ ਸੇਵਾ ਕਰਦੇ ਸਨ ਅਲੌਕਿਕ ਦ੍ਰਿਸ਼ ਸੀ ਅਤੇ ਕੀਰਤਨ ਦੀਵਾਨ ਸਮੇਂ ਬਾਬਾ ਰੌਣਕ ਸਿੰਘ ਜੀ

ਸੰਦੌੜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਬੈਠਿਆ ਕਰਦੇ ਸਨ। ਮਹਾਂਪੁਰਖਾਂ ਨੇ ਬੇਅੰਤ ਵਚਨ ਕੀਤੇ। ਦੀਵਾਨ ਦੀ ਸਮਾਪਤੀ ਤੋਂ ਅਰਦਾਸ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਹੁਕਮਨਾਮਾ ਸਾਹਿਬ ਆਇਆ

ਸੂਹੀ ਮਹਲਾ 2॥ ਜਪੁ ਤਪੁ ਕਾ ਬੰਧੁ ਬੇੜਲਾ ਜਿਤੁ ਲੰਘਹਿ ਵਹੇਲਾ॥
ਨ ਸਰਵਰੁ ਨ ਊਛਲੈ ਐਸਾ ਪੰਥੁ ਸੁਹੇਲਾ॥ ..............॥

ਬਾਅਦ ਵਿਚ ਸੰਤ ਮਹਾਰਾਜ ਜੀਆਂ ਨੇ ਵਚਨ ਕੀਤੇ ਕਿ ਸੰਗਤੇ ਆਪਣਾ ਜੱਗ ਸੰਪੂਰਨ ਹੋ ਗਿਆ ਹੈ। ਸਭ ਸੰਗਤਾਂ ਨੂੰ ਬਹੁਤ ਬਹੁਤ ਵਧਾਈਆਂ।

ਦਸਮ ਗ੍ਰੰਥ:-

ਦੇਹਿ ਸਿਵਾ ਵਰ ਮੋਹਿ ਇਹੈ
ਸੁਭ ਕਰਮਨ ਤੇ ਕਬਹੂੰ ਨ ਡਰੋਂ॥
ਨ ਟਰੋਂ ਅਰਸੋਂ ਜਬ ਜਾਇ ਲਰੋਂ
ਨਿਸਚੈ ਕਰ ਅਪਨੀ ਜੀਤ ਕਰੋਂ॥
...............॥

ਨੋਟ:-ਏਸੇ ਸਮਾਗਮ ਦੌਰਾਨ ਸੰਤ ਮਹਾਰਾਜ ਜੀਆਂ ਨੇ ਭਰੇ ਦੀਵਾਨ ਵਿਚ ਵਚਨ ਕੀਤਾ ਸੀ ਕਿ ਜਿਹੜੇ ਪਿੰਡਾਂ ਦੀਆਂ ਬੀਬੀਆਂ ਤੀਆਂ ਲਾਉਣੀਆਂ ਬੰਦ ਕਰ ਦੇਣਗੀਆਂ, ਉਨ੍ਹਾਂ ਪਿੰਡਾਂ ਨੂੰ ਤੀਆਂ ਦੇ ਸਾਲਾਨਾ ਦੀਵਾਨ ਦੇਵਾਂਗੇ। ਪਿੰਡ ਸੰਦੌੜ ਦੀਆਂ ਬੀਬੀਆਂ ਨੇ ਸੰਤ ਮਹਾਰਾਜ ਜੀ ਦੇ ਵਚਨ ਮੰਨਕੇ ਤੀਆਂ ਲਾਉਣੀਆਂ ਬੰਦ ਕਰ ਦਿੱਤੀਆਂ। ਜਿਸ ਤੇ ਸੰਤ ਮਹਾਰਾਜ ਜੀ ਬਹੁਤ ਖੁਸ਼ ਹੋਏ ਅਤੇ ਕਈ ਸਾਲ ਸਾਲਾਨਾ ਤੀਆਂ ਦੇ ਦੀਵਾਨ ਸੰਦੌੜ ਲਗਦੇ ਰਹੇ ਸਨ। ਅਤੇ ਏਸੇ ਸਮਾਗਮ ਦੌਰਾਨ ਹੀ ਸੰਦੌੜ ਪਿੰਡ ਨੂੰ ਸੁਦੀ ਏਕਮ ਦਾ ਮਹੀਨੇਵਾਰ ਦੀਵਾਨ ਪੱਕਾ ਕੀਤਾ ਸੀ। ਕੁਝ ਸਮਾਂ ਸੰਤ ਮਹਾਰਾਜ ਜੀ ਆਪ ਦੀਵਾਨ ਸਜਾਉਂਦੇ ਰਹੇ। ਅੱਜ ਵੀ ਸੰਦੌੜ ਕਾਲਜ ਵਿਚ ਉਹੀ ਸੁਦੀ ਏਕਮ ਦਾ ਦਿਹਾੜਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਕੀਰਤਨ ਕਰਕੇ ਮਨਾਇਆ ਜਾਂਦਾ ਹੈ।

ਇਹ ਵੀ ਵਚਨ ਕੀਤਾ ਕਿ ਬੀਬੀਆਂ ਵਰਤ ਨਾ ਰੱਖਿਆ ਕਰਨ। ਗੁਰੂ ਗ੍ਰੰਥ ਸਾਹਿਬ ਵਿਚ ਤਾਂ ਵਰਤ ਰੱਖਣ ਦੀ ਮਨਾਹੀ ਹੈ ਕਿਉਂਕਿ-

ਛੋਡਹਿ ਅੰਨੁ ਕਰਹਿ ਪਾਖੰਡ॥ ਨਾ ਸੋਹਾਗਣਿ ਨਾ ਓਹਿ ਰੰਡ॥

## ਰਿਸ਼ੀਕੇਸ ਸਰੋਵਰ ਬਣਵਾਉਣਾ

ਸਕੂਲਾਂ, ਕਾਲਜਾਂ ਬਣਵਾਉਣ ਦੀ ਸੇਵਾ ਤੋਂ ਇਲਾਵਾ ਸੰਤ ਮਹਾਰਾਜ ਜੀਆਂ ਨੇ ਬਹੁਤ ਸਾਰੇ ਸਰੋਵਰਾਂ ਦੀ ਸੇਵਾ ਵੀ ਕਰਵਾਈ ਹੈ ਜਿਨ੍ਹਾਂ ਵਿਚ ਸਭ ਤੋਂ ਪਹਿਲੀ ਸੇਵਾ ਰਿਸ਼ੀਕੇਸ ਦੇ ਗੁਰਦੁਆਰਾ ਸਾਹਿਬ ਵਿਖੇ ਸਰੋਵਰ ਦੀ ਸੇਵਾ ਹੈ। ਇਹ ਸਰੋਵਰ ਰਿਸ਼ੀਕੇਸ਼ ਗੁਰਦੁਆਰਾ ਸਾਹਿਬ ਦੇ ਉੱਤਰ ਪੱਛਮ ਦਿਸ਼ਾ ਵੱਲ ਹੈ ਅਤੇ ਸਰੋਵਰ ਦੇ ਪੱਛਮ ਦਿਸ਼ਾ ਵੱਲ ਗੰਗਾ ਚਲ ਰਹੀ ਹੈ। ਸੰਨ 1969 ਵਿਚ ਇਸ ਸਰੋਵਰ ਦੀ ਸੇਵਾ ਕਰਵਾਈ ਸੀ। ਸੇਵਾ ਕਰਨ ਵਾਸਤੇ ਸਾਰੀ ਸੰਗਤ ਪੰਜਾਬ ਤੋਂ ਹੀ ਗਈ ਸੀ। ਦੋ ਗੱਡੀਆਂ ਭਰਕੇ ਸੰਗਤ ਗਈ ਸੀ। ਦਾਸ ਵੀ ਮੇਰੇ ਪਿੰਡ ਸੰਦੌੜ ਦੀ ਸੰਗਤ ਦੇ ਨਾਲ ਹੀ ਸੇਵਾ ਵਾਸਤੇ ਗਿਆ ਸੀ। ਸੰਦੌੜ ਤੋਂ ਸੰਗਤ ਦੇ ਵਿਚ ਮਾਤਾ ਗੁਰਦਿਆਲ ਕੌਰ, ਨੰਬਰਦਾਰ ਜੁਗਿੰਦਰ ਸਿੰਘ, ਸ.ਕਿਸਨ ਸਿੰਘ ਆਜ਼ਾਦ ਹਿੰਦ, ਭਾਈ ਜੁਗਿੰਦਰ ਸਿੰਘ,ਭਾਈ ਮੇਜਰ ਸਿੰਘ, ਭਾਈ ਭਿੰਦਰ ਸਿੰਘ, ਭਾਈ ਮੋਹਰ ਸਿੰਘ,ਭਾਈ ਕਰਮ ਸਿੰਘ ਭੂਰੀਆ, ਬਾਬਾ ਸਰਦੂਲ ਸਿੰਘ, ਮਿਸਤਰੀ ਸਰਜੀਤ ਸਿੰਘ, ਮਿਸਤਰੀ ਅਮਰ ਸਿੰਘ, ਭਾਈ ਲਾਭ ਸਿੰਘ ਆਦਿ ਮੁੱਖ ਸਨ ਹੋਰ ਵੀ ਬਹੁਤ ਸਾਰੀ ਸੰਗਤ ਸੀ। ਗੁਰਦੁਆਰਾ ਰਿਸ਼ੀਕੇਸ ਦੀ ਪ੍ਰਬੰਧਕ ਕਮੇਟੀ ਦੀ ਸਹਿਮਤੀ ਨਾਲ ਸਰੋਵਰ ਵਾਸਤੇ ਥਾਂ ਮੁਕੱਰਰ ਕੀਤੀ। ਉਥੋਂ ਦੀ ਕਮੇਟੀ ਦੀ ਜ਼ਿੰਮੇਵਾਰੀ ਸਿਰਫ਼ ਲੰਗਰ ਦੀ ਸੀ। ਬਾਕੀ ਸਾਰੀ ਸੰਤ ਮਹਾਰਾਜ ਜੀਆਂ ਨੇ ਆਪਣੇ ਜਿੰਮੇ ਲਈ ਸੀ। ਸਰੋਵਰ ਵਾਸਤੇ ਜਦੋਂ ਪੁੱਟਣਾ ਸ਼ੁਰੂ ਕੀਤਾ ਤਾਂ ਜਿਥੋਂ ਪੱਥਰ ਚੁੱਕਿਆ ਕਰਦੇ ਤਾਂ ਪੱਥਰਾਂ ਦੇ ਹੇਠਾਂ ਤੋਂ ਵੱਡੇ ਵੱਡੇ ਬਿੱਛੂ ਨਿਕਲਦੇ। ਡੰਗ ਮਾਰਨ ਵਾਸਤੇ ਭੱਜਕੇ ਆਉਂਦੇ ਸਨ। ਸੰਗਤ ਪੂਰਾ ਜ਼ੋਰ ਤਾਣ ਲਾ ਕੇ ਸੇਵਾ ਕਰ ਰਹੀ ਸੀ। ਸ੍ਰੀ ਅਖੰਡ ਪਾਠ ਵੀ ਨਾਲ ਹੀ ਗੁਰਦੁਆਰਾ ਸਾਹਿਬ ਵਿਚ ਪ੍ਰਕਾਸ਼ ਸਨ। ਇਕ ਪਾਸੇ ਲੰਗਰ ਦੀ ਸੇਵਾ ਚੱਲ ਰਹੀ ਸੀ। ਸੇਵਾ ਬੜੀ ਜੋਰ ਨਾਲ ਚੱਲ ਰਹੀ ਸੀ। ਇਕ ਦਿਨ ਸੇਵਾ ਕਰਦਾ ਕਰਦਾ ਮੈਂ ਬਹੁਤ ਥੱਕ ਗਿਆ। ਮੈਂ ਹੌਲੀ ਕੁ ਦੇਕੇ ਖਿਸਕ ਕੇ ਗੁਰਦੁਆਰਾ ਸਾਹਿਬ ਦੇ ਅੰਦਰ ਜਾ ਕੇ ਪੈ ਗਿਆ। ਥੱਕੇ ਹੋਏ ਨੂੰ ਨੀਂਦ ਆ ਗਈ। ਬਾਅਦ ਵਿਚ ਉਧਰ ਸੰਤ ਮਹਾਰਾਜ ਜੀ ਗੇੜਾ ਮਾਰ ਗਏ। ਉਨ੍ਹਾਂ ਨੇ ਸੇਵਾਦਾਰ ਨੂੰ ਪੁਛਿਆ ਕਿ ਕੌਣ ਪਿਆ ਹੈ। ਉਹਨੇ ਮੇਰੇ ਬਾਰੇ ਸੰਤ ਮਹਾਰਾਜ ਜੀਆਂ ਨੂੰ ਦੱਸ ਦਿੱਤਾ। ਸੰਤ ਮਹਾਰਾਜ ਜੀ ਅੱਧੇ ਕੁ ਘੰਟੇ ਬਾਅਦ ਫੇਰ ਗੇੜਾ ਮਾਰ ਗਏ, ਮੈਂ ਉਥੇ ਹੀ ਪਿਆ ਦਾ ਪਿਆ। ਜਦੋਂ ਮੈਨੂੰ ਜਾਗ ਆਈ ਤਾਂ ਸੇਵਾਦਾਰ ਨੇ ਮੈਨੂੰ ਸਾਰੀ ਵਾਰਤਾ ਦੱਸ ਦਿਤੀ, ਮੈਂ ਉਹਦੇ ਨਾਲ ਨਾਰਾਜ ਹੋਵਾਂ ਕਿ ਤੂੰ ਮੈਨੂੰ ਜਗਾ ਦੇਣਾ ਸੀ। ਮੈਂ ਡਰਦਾ ਡਰਦਾ ਚੁੱਪ

ਕਰਕੇ ਨੀਵੀਂ ਜਿਹੀ ਪਾ ਕੇ ਸੇਵਾ ਵਿਚ ਜਾ ਲੱਗਿਆ। ਸੰਤ ਮਹਾਰਾਜ ਜੀ ਸਰੋਵਰ ਦੇ ਕਿਨਾਰੇ ਹੀ ਆਸਣ ਤੇ ਬੈਠੇ ਸੇਵਾ ਕਰਵਾ ਰਹੇ ਸਨ। ਉਨ੍ਹਾਂ ਨੂੰ ਕਾਹਦਾ ਉਹਲਾ ਸੀ। ਸੰਤ ਮਹਾਰਾਜ ਜੀਆਂ ਨੇ ਆਵਾਜ਼ ਦੇ ਕੇ ਮੈਨੂੰ ਬੁਲਾਇਆ, "ਓ ਸੰਦੋੜੀਆ ਏਧਰ ਆ।" ਮੇਰੀਆਂ ਲੱਤਾਂ ਬਾਹਾਂ ਕੰਬਣ, ਮੇਰਾ ਮੂੰਹ ਲਾਲ, ਡਰਦਾ ਡਰਦਾ ਮੈਂ ਗਿਆ ਨਮਸ਼ਕਾਰ ਕੀਤੀ ਅਤੇ ਖੜ੍ਹ ਗਿਆ। ਮੈਨੂੰ ਇਹ ਸੀ ਕਿ ਸਰੋਵਰ ਦੀ ਸੇਵਾ ਤੋਂ ਪਹਿਲਾਂ ਹੁਣ ਆਪਣੀ ਸੇਵਾ ਹੋਣੀ ਐ, ਮਿੱਤਰ ਤਿਆਰ ਹੋ ਜਾਹ। ਪਰ ਮਿਹਰਾਂ ਦੇ ਸਾਂਈ ਮੇਰੇ ਵੱਲ ਦੇਖਕੇ ਹੱਸ ਪਏ ਅਤੇ ਵਚਨ ਕੀਤਾ ਕਿ ਪਿੱਛੇ ਘਰ ਕੋਈ ਬੂੜ੍ਹਾ ਨਹੀਂ ਸੀ? ਏਥੇ ਆ ਕੇ ਸੌਣਾ ਨਹੀਂ, ਸੇਵਾ ਕਰਨੀ ਹੈ ਤਕੜੇ ਹੋਕੇ। ਤੀਰਥਾਂ ਤੇ ਆ ਕੇ ਨਹੀਂ ਸੌਈਦਾ। ਮੈਂ ਨਮਸ਼ਕਾਰ ਕਰਕੇ ਫੇਰ ਸੇਵਾ ਵਿਚ ਲਗ ਗਿਆ। ਮੁੜਕੇ ਮੈਂ ਕੰਨਾਂ ਨੂੰ ਹੱਥ ਲਾ ਲਏ। ਸਿਰਫ਼ ਇਸ਼ਨਾਨ ਪਾਣੀ ਕਰਨ ਜਾਂ ਲੰਗਰ ਛਕਣ ਵੇਲੇ ਹੀ ਪਰ੍ਹਾਂ ਰਹਿੰਦਾ ਸੀ ਨਹੀਂ ਹਰ ਸਮੇਂ ਸੇਵਾ ਵਿਚ ਹੀ ਰਹਿਣਾ। ਅੱਜ ਵੀ ਜਦੋਂ ਕਿਸੇ ਅਸਥਾਨ ਤੇ ਦਰਸ਼ਨਾਂ ਵਾਸਤੇ ਜਾਂਦੇ ਹਾਂ ਤਾਂ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦਾ ਉਹੀ ਵਚਨ ਸਾਹਮਣੇ ਆ ਖੜ੍ਹਦਾ ਹੈ ਕਿ ਤੀਰਥਾਂ ਤੇ ਜਾਕੇ ਸੌਈਂਦਾ ਨਹੀਂ, ਸੇਵਾ ਕਰੀਦੀ ਹੈ।

ਰਿਸ਼ੀਕੇਸ ਵਿਖੇ ਸਰੋਵਰ ਦੀ ਕਾਰ ਸੇਵਾ ਸਮੇਂ ਸੰਨ 1969

ਸਾਰੀ ਸੰਗਤ ਪੂਰਾ ਜੋਰ ਤਾਣ ਲਾ ਕੇ ਬਹੁਤ ਸੇਵਾ ਕੀਤੀ। ਬਹੁਤ ਵੱਡੇ ਵੱਡੇ ਪੱਥਰ ਚੁੱਕ ਚੁੱਕਕੇ ਬਾਹਰ ਸੁੱਟੇ। ਸੰਤ ਮਹਾਰਾਜ ਜੀਆਂ ਨੇ ਨਿਸ਼ਾਨਦੇਹੀ ਕਰ ਦਿਤੀ ਸੀ ਕਿ ਆਪਾਂ ਐਨੀ ਜਗਾਹ ਵਿਚ ਸਰੋਵਰ ਬਣਾਉਣਾ ਹੈ ਇਸ ਜਗਾਹ ਦੀ ਲੰਬਾਈ ਵੀ 48 ਕਰਮਾਂ ਅਤੇ ਚੌੜਾਈ ਵੀ 48 ਕਰਮਾਂ ਸਨ। ਸੋ ਓਨੀ ਜਗਾਹ ਨੂੰ ਸਾਫ਼ ਕਰਕੇ ਪੁਟਾਈ ਸ਼ੁਰੂ ਕਰ ਦਿੱਤੀ। ਜਿਸ ਦਿਨ ਸਰੋਵਰ ਦੀ ਇਹ ਕਾਰ ਸੇਵਾ ਸ਼ੁਰੂ ਕਰੀ ਸੀ ਉਸ ਦਿਨ ਮੱਸਿਆ ਵਿਚ ਅੱਠ ਦਿਨ ਰਹਿੰਦੇ ਸਨ। ਸੰਤ ਮਹਾਰਾਜ ਜੀਆਂ ਨੇ ਸਾਰੀ ਸੰਗਤ ਨੂੰ ਇਹ ਆਖ ਦਿੱਤਾ ਸੀ ਕਿ ਭਾਈ ਆਪਾਂ ਸਿੱਧ ਸਰ ਸਾਹਿਬ ਵਾਲਾ ਮੱਸਿਆ ਦਾ ਦੀਵਾਨ ਇਹ ਸਰੋਵਰ ਤਿਆਰ ਕਰਕੇ ਇਹਦੇ ਵਿਚ ਲਾਉਣਾ ਹੈ। ਸੰਤ ਮਹਾਰਾਜ ਜੀਆਂ ਦਾ ਹੁਕਮ ਸਿਰ ਮੱਥੇ ਮੰਨਦੇ ਹੋਏ ਸੰਗਤ ਨੇ ਐਨੀ ਸੇਵਾ ਕੀਤੀ ਕਿ ਸੱਤਵੇਂ ਦਿਨ ਸਰੋਵਰ ਬਿਲਕੁਲ ਤਿਆਰ ਸੀ। ਸਾਰੇ ਪਾਸੇ ਪਲਸਤਰ ਹੋ ਚੁਕਿਆ ਸੀ। ਪਰਕਰਮਾ ਵੀ ਤਿਆਰ। ਇਹ ਸਾਰਾ ਪ੍ਰਤਾਪ ਸੰਤ ਮਹਾਰਾਜ ਜੀਆਂ ਦਾ ਹੀ ਸੀ ਕਿ ਐਨੀ ਛੇਤੀ ਸਰੋਵਰ ਦੀ ਤਿਆਰੀ ਹੋਈ। ਸੰਤ ਮਹਾਰਾਜ ਜੀ ਸਾਰੀ ਸਾਰੀ ਦਿਹਾੜੀ ਸੰਗਤਾਂ ਦੇ ਵਿਚ ਵਿਚਰਦੇ ਹੋਏ ਸੇਵਾ ਕਰਵਾਈ ਜਾਂਦੇ ਅਤੇ ਲੰਗਰ ਵੀ ਸੰਗਤ ਦੇ ਨਾਲ ਪੰਗਤ ਵਿਚ ਬੈਠਕੇ ਛਕਿਆ ਕਰਦੇ ਸਨ। ਸਾਰੀ ਤਿਆਰੀ ਕਰਕੇ ਅੱਠਵੇਂ ਦਿਨ ਮੱਸਿਆ ਦਾ ਦੀਵਾਨ ਰਾਤ ਨੂੰ ਉਸ ਸਰੋਵਰ ਦੇ ਵਿਚ ਲਾਇਆ ਸੀ। ਅਸੀਂ ਸਾਰੀ ਸੰਗਤ ਨੇ ਉਹ ਆਨੰਦ ਮਾਣਿਆ ਹੈ। ਅਗਲੇ ਦਿਨ ਸੁਦੀ ਏਕਮ ਵਾਲੇ ਦਿਨ ਉਸ ਸਰੋਵਰ ਵਿਚ ਪਾਣੀ ਛੱਡਣਾ ਸੀ। ਅਰਦਾਸ ਕੀਤੀ ਗਈ। ਸਰੋਵਰ ਵਿਚ ਪਾਣੀ ਛੱਡਣ ਤੋਂ ਪਹਿਲਾਂ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਭਾਈ, ਲੋਕ ਤਾਂ ਗੰਗਾ ਤੋਂ ਜਲ ਲੈ ਕੇ ਜਾਂਦੇ ਨੇ ਆਪਾਂ ਗੰਗਾ ਨੂੰ ਜਲ ਦੇ ਕੇ ਜਾਵਾਂਗੇ। ਇਹ ਵਚਨ ਕਰਕੇ ਸਰੋਵਰ ਦੇ ਐਨ ਵਿਚਕਾਰ ਟੱਕ ਲਾਇਆ ਤਾਂ ਉਥੋਂ ਪਾਣੀ ਉਬਲਕੇ ਨਿਕਲਣਾ ਸ਼ੁਰੂ ਹੋ ਗਿਆ। ਸਰੋਵਰ ਵਿਚ ਉਪਰੋਂ ਵੀ ਜਲ ਪਾਇਆ ਗਿਆ। ਸਰੋਵਰ ਵਿਚੋਂ ਜਲ ਦੀ ਨਿਕਾਸੀ ਵਾਸਤੇ ਵੀ ਬੰਦੋਬਸਤ ਮਿਸਤਰੀ ਸਿੰਘਾਂ ਨੇ ਕਰ ਦਿਤਾ। ਸਰੋਵਰ ਭਰ ਗਿਆ ਸੀ ਪ੍ਰੰਤੂ ਜਲ ਦੀ ਉੱਬਲ ਉਸੇ ਤਰ੍ਹਾਂ ਹੀ ਚਲ ਰਹੀ ਸੀ ਅਤੇ ਬਾਹਰ ਜਾਣ ਵਾਸਤੇ ਨਿਕਾਸੀ ਰਾਹੀਂ ਜਲ ਬਾਹਰ ਨਿਕਲਕੇ ਗੰਗਾ ਵੱਲ ਨੂੰ ਚਲ ਰਿਹਾ ਸੀ। ਕਿਉਂਕਿ ਉਸ ਸਮੇਂ ਸਰੋਵਰ ਨਾਲੋਂ ਗੰਗਾ ਨੀਵੀਂ ਥਾਂ ਚੱਲ

ਰਹੀ ਸੀ। ਸੰਤ ਮਹਾਰਾਜ ਜੀਆਂ ਨੇ ਪਹਿਲਾਂ ਉਸ ਸਰੋਵਰ ਵਿਚ
ਇਸ਼ਨਾਨ ਕੀਤਾ ਅਤੇ ਬਾਅਦ ਵਿਚ ਸਾਰੀਆਂ ਸੰਗਤਾਂ ਨੇ ਕੀਤਾ। ਅਤੇ
ਮਹਾਂਪੁਰਸ਼ਾਂ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਸਰੋਵਰ ਦੇ ਵਿਚੋਂ ਜਲ
1990-91 ਵਿਚ ਵੀ ਬਾਹਰ ਨੂੰ ਜਾਂਦਾ ਦੇਖਿਆ ਸੀ ਉਸ ਤੋਂ ਪਿਛੋਂ ਕਦੀ
ਜਾਣ ਦਾ ਮੌਕਾ ਨਹੀਂ ਲੱਗਿਆ। ਉਸਤੋਂ ਬਾਅਦ ਉਥੋਂ ਦੀ ਪ੍ਰਬੰਧਕ
ਕਮੇਟੀ ਵਾਲਿਆਂ ਨੂੰ ਸਾਰਾ ਕੁਝ ਸੰਭਾਲਕੇ ਸੰਤ ਮਹਾਰਾਜ ਜੀ ਸਾਰੀ
ਸੰਗਤ ਸਮੇਤ ਵਾਪਸ ਪੰਜਾਬ ਨੂੰ ਆ ਗਏ।

ਗੁਰਬਾਣੀ:-

ਗੁਰੁ ਸੇਵਾ ਤੇ ਭਗਤਿ ਕਮਾਈ ॥
ਤਬ ਇਹਿ ਮਾਨਸ ਦੇਹੀ ਪਾਈ ॥
ਇਸ ਦੇਹੀ ਕਉ ਸਿਮਰਹਿ ਦੇਵ ॥
ਸੋ ਦੇਹੀ ਭਜਿ ਹਰਿ ਜੀ ਸੇਵੁ ॥

# ਸਿਧ ਸਰ ਛੱਡਕੇ ਜਾਣਾ

ਸਿਧ ਸਰ ਕਾਲਜ ਵਿਚ ਪੜ੍ਹਾਈ ਬੜੀ ਸ਼ਾਨੋ ਸੌਕਤ ਨਾਲ ਚਲ ਰਹੀ ਸੀ। ਕਾਲਜ ਦਾ ਸਲਾਨਾ ਰਿਜ਼ਲਟ ਬਹੁਤ ਵਧੀਆ ਆ ਰਿਹਾ ਸੀ। ਇਕ ਦਿਨ ਸਿਧ ਸਰ ਹੀ ਕਾਲਜ ਦੀ ਮੈਨੇਜਮੈਂਟ ਕਮੇਟੀ ਦੀ ਮੀਟਿੰਗ ਚਲ ਰਹੀ ਸੀ। ਸੰਤ ਮਹਾਰਾਜ ਜੀ ਵੀ ਮੀਟਿੰਗ ਵਿਚ ਬੈਠੇ ਸਨ। ਕਾਲਜ ਅਤੇ ਸਿੱਧ ਸਰ ਗੁਰਦੁਆਰਾ ਸਾਹਿਬ ਦੇ ਵਿਚਕਾਰਲੀ ਕੰਧ ਕੱਢਣ ਬਾਰੇ ਵੀਚਾਰ ਹੋ ਰਹੀ ਸੀ। ਮੀਟਿੰਗ ਦੇ ਵਿਚੋਂ ਹੀ ਇਕ ਸੱਜਣ ਨੇ ਕਹਿ ਦਿੱਤਾ ਕਿ ਚੋਲਿਆਂ ਵਾਲੇ ਖਰਾਬ ਕਰਦੇ ਹਨ। ਐਨੀ ਗੱਲ ਕਹਿਣ ਦੀ ਦੇਰ ਸੀ ਸੰਤ ਮਹਾਰਾਜ ਜੀਆਂ ਨੇ ਗੁੱਸੇ ਵਿਚ ਆ ਕੇ ਵਚਨ ਕੀਤੇ ਕਿ ਚੋਲਿਆਂ ਵਾਲਿਆਂ ਨੇ ਕਾਲਜ ਬਣਾ ਦਿੱਤਾ, ਚਾਲੂ ਕਰ ਦਿੱਤਾ, ਹੁਣ ਥੋਨੂੰ ਚੋਲਿਆਂ ਵਾਲੇ ਬੁਰੇ ਲਗਦੇ ਨੇ, ਆਹ ਲੈ ਚੋਲਾ ਵੀ ਨਹੀਂ ਪਾਉਂਦੇ, ਹੁਣ ਤੁਸੀਂ ਐਦੂੰ ਅੱਗੇ ਇਕ ਇੱਟ ਵੀ ਲਾ ਕੇ ਦਿਖਾਇਓ। ਅਤੇ ਨਾਲ ਦੀ ਨਾਲ ਹੀ ਸੰਤ ਮਹਾਰਾਜ ਜੀਆਂ ਨੇ ਆਪਣੇ ਗਲਾਮੇ ਦੇ ਦੋਵੇਂ ਪਾਸਿਆਂ ਤੋਂ ਚੋਲਾ ਫੜਕੇ ਪਾੜਕੇ ਔਹ ਮਾਰਿਆ ਅਤੇ ਨਾਰਾਜ ਹੋ ਕੇ ਸਿੱਧ ਸਰ ਤੋਂ ਹੀ ਚਲੇ ਗਏ। ਇਕ ਡਰਾਈਵਰ ਅਤੇ ਇਕ ਸਿੰਘ ਨਾਲ ਲਿਆ ਅਤੇ ਬਾਕੀ ਸਾਰੇ ਸਿੰਘਾਂ ਨੂੰ ਕਹਿ ਦਿੱਤਾ ਕਿ ਰੋੜੇਵਾਲ ਪਹੁੰਚ ਜਾਉ। ਸਾਰੇ ਇਲਾਕੇ ਵਿਚ ਹਾਹਾਕਾਰ ਮੱਚ ਗਈ ਕਿ ਆਹ ਕੀ ਹੋ ਗਿਆ। ਜੀਹਨੇ ਚੋਲੇ ਵਾਲਿਆਂ ਬਾਰੇ ਅਪਮਾਨਜਨਕ ਸ਼ਬਦ ਬੋਲੇ ਸੀ, ਉਹਨੂੰ ਸਾਰੀ ਸੰਗਤ ਫਿਟਕਾਰਾਂ ਪਾਉਂਦੀ ਸੀ ਕਿ ਵੱਡਾ ਪਰਧਾਨ ਕਿਧਰੋਂ ਆ ਗਿਆ। ਸਾਰੇ ਸਿੰਘ ਆਪਣਾ ਸਾਰਾ ਸਾਮਾਨ ਆਦਿਕ ਲੈ ਕੇ ਰੋੜੇਵਾਲ ਸਾਹਿਬ ਚਲੇ ਗਏ ਪ੍ਰੰਤੂ ਸੰਤ ਮਹਾਰਾਜ ਜੀਆਂ ਦਾ ਕੋਈ ਪਤਾ ਨਾ ਲੱਗੇ ਕਿ ਕਿੱਧਰ ਨੂੰ ਗਏ। ਸੰਤ ਮਹਾਰਾਜ ਜੀ ਸਿੱਧ ਸਰ ਤੋਂ ਚੱਲਕੇ ਧੂਰੀ ਨੇੜੇ ਪਿੰਡ ਬੇਨੜੇ ਤੋਂ ਇਕ ਸਿੰਘ ਪ੍ਰੇਮ ਸਿੰਘ ਨੂੰ ਨਾਲ ਲੈ ਗਏ। ਸੰਤ ਮਹਾਰਾਜ ਜੀਆਂ ਨੇ ਇਸ ਦਾ ਦੂਜਾ ਨਾਮ ਨਾਗ ਰੱਖਿਆ ਸੀ। ਪ੍ਰੇਮ ਸਿੰਘ ਨਾਗ ਪਹਿਲਾਂ ਵੀ ਸੰਤ ਮਹਾਰਾਜ ਜੀਆਂ ਦੀ ਸੇਵਾ ਵਿਚ ਹਜ਼ੂਰੀ ਗੜਵੱਈ ਵਜੋਂ ਸੇਵਾ ਕਰਿਆ ਕਰਦਾ ਸੀ। ਬੇਨੜੇ ਤੋਂ ਚੱਲਕੇ ਸਿੱਧੇ ਰਿਸ਼ੀਕੇਸ਼ ਪਹੁੰਚ ਗਏ। ਪਿੱਛੇ ਕਿਸੇ ਨੂੰ ਕੋਈ ਪਤਾ ਨਾ ਲੱਗੇ। ਮਹੀਨੇ ਦੇ ਗੇੜ ਵਿਚ ਸਮਾਂ ਲੰਘ ਗਿਆ। ਸੰਗਤਾਂ ਬਿਹਬਲ ਹੋਈਆਂ ਪਈਆਂ ਸਨ ਕਿ ਕਦੋਂ ਸੰਤ ਮਹਾਰਾਜ ਜੀਆਂ ਦੇ ਦਰਸ਼ਨ ਹੁਣ। ਏਸੇ ਸਮੇਂ ਦਰਮਿਆਨ ਸੰਦੌੜ ਤੋਂ ਨੰਬਰਦਾਰ ਜੁਗਿੰਦਰ

ਸਿੰਘ ਅਤੇ ਸੰਦੌੜ ਦੇ ਹੀ ਚਾਰ ਸਿੰਘ ਹੋਰ ਅੰਬੈਸਡਰ ਗੱਡੀ ਲੈ ਕੇ ਹਰਦੁਆਰ ਵੱਲ ਨੂੰ ਚੱਲ ਪਏ। ਅਰਦਾਸ ਕਰਕੇ ਤੁਰੇ ਸੀ। ਹਰਦੁਆਰ ਤੋਂ ਪੁੱਛਦੇ ਪੁਛਾਉਂਦੇ ਰਿਸ਼ੀਕੇਸ਼ ਪਹੁੰਚ ਗਏ। ਰਿਸ਼ੀਕੇਸ਼ ਗੁਰਦੁਆਰਾ ਸਾਹਿਬ ਜਾ ਕੇ ਨਮਸ਼ਕਾਰ ਕਰਨੀ ਸੀ ਤਾਂ ਜਥੇ ਦੇ ਸਿੰਘ ਦੀ ਕੀਰਤਨ ਕਰਦੇ ਦੀ ਆਵਾਜ਼ ਸੁਣੀ ਤਾਂ ਹੌਸਲਾ ਜਿਹਾ ਹੋ ਗਿਆ। ਗੁਰਦੁਆਰਾ ਸਾਹਿਬ ਜਾ ਕੇ ਨਮਸ਼ਕਾਰ ਕਰਕੇ ਬੈਠ ਗਏ। ਕੀਰਤਨ ਦੀ ਸਮਾਪਤੀ ਤੋਂ ਪਿੱਛੋਂ ਸੰਦੌੜ ਤੋਂ ਗਏ ਸਿੰਘਾਂ ਨੇ ਸੰਤ ਮਹਾਰਾਜ ਜੀ ਬਾਰੇ ਸਿੰਘਾਂ ਤੋਂ ਪੁੱਛਿਆ ਤਾਂ ਪਤਾ ਲੱਗਿਆ ਕਿ ਪਿੱਛੇ ਗੰਗਾ ਦੇ ਕਿਨਾਰੇ ਬੈਠੇ ਹਨ। ਸਾਰੇ ਸਿੰਘਾਂ ਨੇ ਜਾ ਕੇ ਸੰਤ ਮਹਾਰਾਜ ਜੀ ਨੂੰ ਨਮਸ਼ਕਾਰ ਕੀਤੀ ਅਤੇ ਨੰਬਰਦਾਰ ਸਾਹਿਬ ਭਾਵੁਕ ਹੋ ਗਏ ਕਿਉਂਕਿ ਜਿਸ ਦਿਨ ਤੋਂ ਸੰਤ ਮਹਾਰਾਜ ਜੀ ਸਿਧ ਸਰ ਤੋਂ ਗਏ ਸੀ ਉਸ ਦਿਨ ਚੋਲਾ ਨਹੀਂ ਪਹਿਨਿਆ ਸੀ, ਸਿਰਫ਼ ਇਕ ਟਾਟ(ਬੋਰੀ) ਦੀ ਗਿਣਤੀ ਹੀ ਮਾਰਕੇ ਰੱਖਦੇ ਸਨ। ਸੰਤ ਮਹਾਰਾਜ ਜੀਆਂ ਨੇ ਸਭ ਨੂੰ ਧਰਵਾਸ ਦਿਤੀ। ਨੰਬਰਦਾਰ ਸਾਹਿਬ ਨੇ ਵਾਪਸ ਪੰਜਾਬ ਜਾਣ ਵਾਸਤੇ ਬੇਨਤੀ ਕੀਤੀ। ਬੇਨਤੀ ਪ੍ਰਵਾਨ ਕਰਦੇ ਹੋਏ ਪੰਜਾਬ ਨੂੰ ਚਲ ਪਏ ਕਿਉਂਕਿ ਨੰਬਰਦਾਰ ਜੁਗਿੰਦਰ ਸਿੰਘ ਦੀ ਗੱਲ ਸੰਤ ਮਹਾਰਾਜ ਜੀ ਕਦੇ ਮੋੜਦੇ ਨਹੀਂ ਸਨ। ਵਚਨ ਕੀਤਾ ਨੰਬਰਦਾਰਾ ਸਿਧ ਸਰ ਨਹੀਂ ਜਾਣਾ। ਸੰਦੌੜ ਚੱਲਾਂਗੇ। ਅਤੇ ਸੰਦੌੜ ਸੰਤ ਪ੍ਰਕਾਸ਼ਾ ਨੰਦ ਜੀ ਦੀ ਕੁਟੀਆ ਵਿਚ ਆ ਪਹੁੰਚੇ। ਅਤੇ ਸੁਦੀ ਏਕਮ ਦਿਹਾੜੇ ਦਾ ਮਹੀਨਾਵਾਰ ਦੀਵਾਨ ਕੁਟੀਆ ਵਿਚ ਹੀ ਲਗਾਇਆ। ਉਸ ਦਿਨ ਦੀਵਾਨ ਵਿਚ ਵੀ ਟਾਟ ਦੀ ਹੀ ਗਿਣਤੀ ਮਾਰੀ ਹੋਈ ਸੀ। ਦਾਸ ਨੇ ਖੁਦ ਦਰਸ਼ਨ ਕੀਤੇ ਹਨ। ਦੂਜੇ ਦਿਨ ਦੀਵਾਨ ਤੋਂ ਪਹਿਲਾਂ ਨੰਬਰਦਾਰ ਨੇ ਸੰਤ ਮਹਾਰਾਜ ਜੀਆਂ ਨੂੰ ਚੋਲਾ ਪਹਿਨਣ ਵਾਸਤੇ ਬਹੁਤ ਬੇਨਤੀ ਕੀਤੀ ਪਰ ਸੰਤ ਮਹਾਰਾਜ ਨਾ ਮੰਨੇ। ਨੰਬਰਦਾਰ ਕਹਿੰਦਾ ਕਿ ਜੇ ਤੁਸੀਂ ਚੋਲਾ ਨਹੀਂ ਪਾਉਂਦੇ ਤਾਂ ਅਸੀਂ ਵੀ ਸਾਰੇ ਬੋਰੀਆਂ ਦੀ ਹੀ ਗਿਣਤੀ ਮਾਰਾਂਗੇ। ਨੰਬਰਦਾਰ ਸਾਹਿਬ ਦੇ ਬਹੁਤ ਜੋਰ ਪਾਉਣ ਤੋਂ ਸੰਤ ਮਹਾਰਾਜ ਜੀਆਂ ਨੇ ਚੋਲਾ ਪਹਿਨਿਆ। ਦੀਵਾਨ ਸਜਾਇਆ। ਬਿਹਬਲ ਹੋਈਆਂ ਸੰਗਤਾਂ ਦੂਰ ਦੂਰ ਤੋਂ ਪਹੁੰਚੀਆਂ ਸਨ। ਦੀਵਾਨਾਂ ਦੀ ਸਮਾਪਤੀ ਤੋਂ ਬਾਅਦ ਸੰਤ ਮਹਾਰਾਜ ਜੀ ਵੀ ਸਿੱਧ ਸਰ ਨਹੀਂ ਗਏ, ਰੋੜੇਵਾਲ ਸਾਹਿਬ ਹੀ ਗਏ ਸਨ। ਉਸਤੋਂ ਬਾਅਦ ਵਿਚ ਸਿੱਧ ਸਰ ਦੇ ਇਲਾਕੇ ਦੀਆਂ ਸੰਗਤਾਂ ਪੰਚਾਇਤਾਂ ਮਿੰਨਤਾਂ

ਤਰਲੇ ਕਰਕੇ ਸਿੱਧ ਸਰ ਸਾਹਿਬ ਲੈ ਕੇ ਆਈਆਂ ਸਨ ਅਤੇ ਪਹਿਲਾਂ ਦੀ ਤਰ੍ਹਾਂ ਫੇਰ ਸੰਗਤਾਂ ਦੀਆਂ ਰੌਣਕਾਂ ਲੱਗਣ ਲੱਗ ਪਈਆਂ। ਪਹਿਲਾਂ ਦੀ ਤਰ੍ਹਾਂ ਦੂਰ ਦੁਰਾਡੇ ਦੇ ਪਿੰਡਾਂ ਸ਼ਹਿਰਾਂ ਵਿਚ ਦੀਵਾਨਾਂ ਤੋਂ ਬਾਅਦ ਸਿੱਧ ਸਰ ਹੀ ਪਹੁੰਚਿਆ ਕਰਦੇ ਸਨ।

ਗੁਰਬਾਣੀ:-

ਰੰਗਿ ਹਸੈ ਰੰਗਿ ਰੋਵਹਿ
ਚੁਪਿ ਭੀ ਕਰਿ ਜਾਹਿ ॥
ਪਰਵਾਹ ਨਾਹੀ ਕਿਸੈ ਕੇਰੀ
ਬਾਝੁ ਸਚੇ ਨਾਇ ॥

ਅਥਵਾ:- ਬੇਪਰਵਾਹ ਸਦਾ ਰੰਗਿ ਹਰਿ ਕੈ
ਜਾ ਕੋ ਪਾਖੁ ਸੁਆਮੀ ॥

# ਗਿਆਨੀ ਗੁਰਮੇਲ ਸਿੰਘ ਕੰਗਣਵਾਲ ਨੂੰ ਬਖ਼ਸ਼ਿਸ਼

ਮੈਂ ਪਿੱਛੇ ਵਰਨਣ ਕਰ ਚੁਕਿਆ ਹਾਂ ਕਿ ਸੰਤ ਮਹਾਰਾਜ ਜੀ ਖੁਸ਼ੀਆਂ ਵਿਚ ਆਕੇ ਕਿਸ ਤਰ੍ਹਾਂ ਦਾਤਾਂ ਵੰਡਦੇ ਸਨ। ਏਸੇ ਤਰ੍ਹਾਂ ਹੀ ਗਿਆਨੀ ਗੁਰਮੇਲ ਸਿੰਘ ਕੰਗਣਵਾਲ ਨੂੰ ਬਖ਼ਸ਼ਿਸ ਹੋਈ ਸੀ। ਗਿਆਨੀ ਗੁਰਮੇਲ ਸਿੰਘ ਸੰਤ ਖਾਲਸਾ ਦਲ ਦਾ ਮਹਾਨ ਵਿਦਵਾਨ ਹੈ। ਇਕ ਦਿਨ ਗਿਆਨੀ ਗੁਰਮੇਲ ਸਿੰਘ ਨੇ ਮੈਨੂੰ ਦੱਸਿਆ ਕਿ ਮੈਂ 15 ਅਗਸਤ 1969 ਨੂੰ ਪਹਿਲੀ ਵਾਰ ਪਿੰਡ ਬਾਲੇਵਾਲ ਕੋਠੀ ਸਾਹਿਬ ਸੰਤ ਮਹਾਰਾਜ ਜੀਆਂ ਦੇ ਦਰਸ਼ਨ ਕੀਤੇ। ਗਿਆਨੀ ਗੁਰਮੇਲ ਸਿੰਘ ਦੇ ਨਾਨਕੇ ਪਿੰਡ ਭੋਗੀਵਾਲ ਹਨ। ਪਹਿਲੀ ਵਾਰੀ ਮਾਤਾ ਜੀਆਂ ਦੇ ਨਾਲ ਸੰਤ ਮਹਾਰਾਜ ਜੀਆਂ ਨੂੰ ਬਾਲੇਵਾਲ ਮਿਲੇ। ਉਸਤੋਂ ਪਿੱਛੋਂ 1970 ਵਿਚ ਸਿਧ ਸਰ ਸਾਹਿਬਵਿਖੇ ਸੰਗਤਾਂ ਦੇ ਨਾਲ ਅੰਮ੍ਰਿਤ ਛਕਿਆ । ਗਿਆਨੀ ਗੁਰਮੇਲ ਸਿੰਘ ਨੇ ਮੈਨੂੰ ਦੱਸਿਆ ਕਿ ਮੈਂ ਇਕ ਵਾਰੀ ਸਿਧ ਸਰ ਸਾਹਿਬ ਸੰਗਤ ਦੇ ਨਾਲ ਬਰਾਂਡੇ ਦੀ ਛੱਤ ਤੇ ਸੰਤ ਮਹਾਰਾਜ ਜੀਆਂ ਦੇ ਚਰਨਾਂ ਵਿਚ ਬੈਠਾ ਸੀ। ਉਮਰ ਛੋਟੀ ਸੀ। ਗੁਰਮੇਲ ਸਿੰਘ ਸਾਰਿਆਂ ਨਾਲੋਂ ਮੂਹਰੇ ਬੈਠਾ ਸੀ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਗਿਆਨੀ ਸਿਆਂ ਕੀ ਹਾਲ ਹੈ? ਗੁਰਮੇਲ ਸਿੰਘ ਨੇ ਦਸਿਆ ਕਿ ਮੈਂ ਹੈਰਾਨ ਸੀ, ਮੈਨੂੰ ਤਾ ਪਤਾ ਵੀ ਨਹੀਂ ਸੀ ਗਿਆਨੀ ਕੀਹਨੂੰ ਕਹਿੰਦੇ ਹੁੰਦੇ ਨੇ। ਉਸ ਤੋਂ ਪਿਛੋਂ ਮਾਤਾ ਨੇ 21 ਜਨਵਰੀ 1972 ਨੂੰ ਸੰਤ ਪੁਰੇ ਮਹੇਰਨੇ ਸੰਤ ਮਹਾਰਾਜ ਜੀਆਂ ਦੀ ਸੇਵਾ ਵਿਚ ਰਹਿਣ ਵਾਸਤੇ ਗੁਰਮੇਲ ਸਿੰਘ ਦੀ ਅਰਦਾਸ ਕਰਵਾ ਦਿੱਤੀ। ਫੇਰ ਗਿਆਨੀ ਗੁਰਮੇਲ ਸਿੰਘ ਨੂੰ ਸੰਤ ਮਹਾਰਾਜ ਜੀਆਂ ਨੇ ਰੋੜੇਵਾਲ ਸਾਹਿਬ ਭੇਜ ਦਿੱਤਾ। ਇਸ ਤੋਂ ਪਹਿਲਾਂ ਸੰਤਪੁਰੇ ਮਹੇਰਨੇ ਸੰਤ ਮਹਾਰਾਜ ਜੀਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠਾਂ ਦੀ ਇਕੋਤਰੀ ਕਰਵਾਈ। ਉਥੇ ਵੀ ਡਿਊਟੀ ਰੱਖੀ। ਦਾਸ ਵੀ ਉਸ ਸਮੇਂ ਇਕੋਤਰੀ ਵਿਚ ਸ਼ਾਮਲ ਸੀ। ਫੇਰ ਰੋੜੇਵਾਲ ਸੇਵਾ ਚਲਦੀ ਰਹੀ। ਅਖੰਡ ਪਾਠਾਂ ਵਿਚ ਵੀ ਸੇਵਾ ਕਰਦੇ ਰਹੇ ਅਤੇ ਨਾਲ ਡੰਗਰ ਸੰਭਾਲਣ ਦੀ ਵੀ ਡਿਊਟੀ ਸੀ ਉਹ ਵੀ ਕਰਦੇ ਰਹੇ। ਸੰਨ 1975 ਵਿਚ ਗਿਆਨੀ ਗੁਰਮੇਲ ਸਿੰਘ ਨੂੰ ਸੰਤ ਮਹਾਰਾਜ ਜੀਆਂ ਨੇ ਅਭਿਆਸ ਕਰਨ ਵਾਸਤੇ ਕੁਝ ਪੋਥੀਆਂ ਦਿਤੀਆਂ ਜਿਸਦਾ ਅਧਿਐਨ ਕਰਦੇ ਰਹੇ। ਸੰਨ 1976 ਵਿਚ ਨਸਰਾਲੀ ਪਿੰਡ ਪੰਚਮ ਪਾਤਸ਼ਾਹ ਦੇ ਸ਼ਹੀਦੀ ਜੋੜਮੇਲੇ ਦੇ ਦੋ ਦੀਵਾਨ ਸਨ। ਦੀਵਾਨਾਂ ਦੀ

ਸਮਾਪਤੀ ਤੋਂ ਸਿਧ ਸਰ ਆ ਗਏ। ਇਕ ਜੂਨ 1976 ਨੂੰ ਸ਼ਾਮ ਨੂੰ ਜਥੇ ਦੇ ਸਾਰੇ ਸਿੰਘ ਸੰਤ ਮਹਾਰਾਜ ਜੀਆਂ ਕੋਲ ਗਏ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਭਾਈ ਆਪਾਂ ਨੂੰ ਇਕ ਗਿਆਨੀ ਸਿਹੁੰ ਚਾਹੀਦਾ ਹੈ। ਗਿਆਨੀ ਗੁਰਮੇਲ ਸਿੰਘ ਵੀ ਸਿੰਘਾਂ ਦੇ ਨਾਲ ਹੀ ਬੈਠਾ ਸੀ। ਸੰਤ ਮਹਾਰਾਜ ਜੀਆਂ ਨੇ ਵਚਨ ਕਰਕੇ ਦੋ ਅੰਬ ਗਿਆਨੀ ਗੁਰਮੇਲ ਸਿੰਘ ਨੂੰ ਫੜਾ ਦਿੱਤੇ ਕਿ ਲੈ ਇਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਅਤੇ ਇਕ ਸੂਰਜ ਪ੍ਰਕਾਸ਼ ਦੀ ਕਥਾ। ਤੂੰ ਕਥਾ ਕਰਿਆ ਕਰ। ਸੰਨ 1976 ਵਿਚ ਦੁਸਹਿਰੇ ਵੇਲੇ ਸਚਖੰਡ ਸ੍ਰੀ ਹਜ਼ੂਰ ਸਾਹਿਬ ਗਏ ਉਥੋਂ ਸੰਤ ਮਹਾਰਾਜ ਜੀਆਂ ਨੇ ਅਰਦਾਸ ਕੀਤੀ ਕਿ ਸੱਚੇ ਪਾਤਸਾਹ ਸਾਡੇ ਗੁਰਮੇਲ ਸਿੰਘ ਨੂੰ ਕਥਾ ਕਰਨੀ ਆ ਜਾਵੇ। ਇਸ ਤੋਂ ਪਿੱਛੋਂ ਵੀ ਗਿਆਨੀ ਗੁਰਮੇਲ ਸਿੰਘ ਨੇ ਕਿਹਾ ਕਿ ਮੈਂ ਗੌਰ ਨਾ ਕੀਤੀ। ਫੇਰ ਇਕ ਵਿਸਾਖ 1978 ਨੂੰ ਸ੍ਰੀ ਫਤਹਿਗੜ੍ਹ ਸਾਹਿਬ ਵਿਖੇ ਮਾਤਾ ਗੁਜਰੀ ਸਰਾਂ ਦਾ ਨੀਂਹ ਪੱਥਰ ਰੱਖਿਆ ਉਥੇ ਗਿਆਨੀ ਮੋਹਣ ਸਿੰਘ ਚੰਨਣਵਾਲ ਨਾਲ ਕਥਾ ਕਰਵਾਉਣ ਵਾਸਤੇ ਗਿਆਨੀ ਗੁਰਮੇਲ ਸਿੰਘ ਨੂੰ ਲਾ ਦਿੱਤਾ। ਪ੍ਰੰਤੂ ਗਿਆਨੀ ਮੋਹਣ ਸਿੰਘ ਨਾਲ ਦਾਲ ਨਾ ਗਲੀ। ਇਸ ਤੋਂ ਪਿਛੋਂ ਸੰਤ ਮਹਾਰਾਜ ਜੀਆਂ ਨੇ ਗਿਆਨੀ ਗੁਰਮੇਲ ਸਿੰਘ ਨੂੰ ਸਿਧ ਸਰ ਸੱਦ ਲਿਆ। ਸੰਤ ਮਹਾਰਾਜ ਜੀਆਂ ਨੇ ਗੁਰਮੇਲ ਸਿੰਘ ਨੂੰ ਵਚਨ ਕੀਤਾ ਕਿ ਹੁਣ ਤੂੰ ਕੀ ਕਰੇਂਗਾ ਤਾਂ ਗੁਰਮੇਲ ਸਿੰਘ ਨੇ ਕਿਹਾ ਕਿ ਮਹਾਰਾਜ ਜੀ ਮੈਂ ਤਾਂ ਰੱਤੇਵਾਲ ਸਾਹਿਬ ਡੰਗਰ ਹੀ ਸਾਂਭੂੰ। ਸੰਤ ਮਹਾਰਾਜ ਜੀਆਂ ਨੇ ਖੁਸ਼ੀਆਂ ਵਿਚ ਆਕੇ ਆਪਣੇ ਉੱਪਰਲਾ ਚਾਦਰਾ ਉਤਾਰਕੇ ਗਿਆਨੀ ਗੁਰਮੇਲ ਸਿੰਘ ਉੱਪਰ ਦੇ ਦਿੱਤਾ ਅਤੇ ਵਚਨ ਕੀਤਾ ਕਿ ਜਾਹ ਅੱਜ ਤੋਂ ਆਪ ਕਥਾ ਕਰਿਆ ਕਰ, ਗਿਆਨੀ ਮੋਹਣ ਸਿਹੁੰ ਤੋਂ ਅੱਜ ਹੀ ਪੋਥੀਆਂ ਲੈ ਕੇ ਸਾਂਭ ਲੈ। ਇਸ ਤੋਂ ਪਿੱਛੋਂ ਅੱਜ ਹੋਰ ਕੱਲ੍ਹ ਹੋਰ, ਰੰਗ ਗੂੜ੍ਹਾ ਹੀ ਗੂੜ੍ਹਾ ਹੁੰਦਾ ਗਿਆ। ਅੱਜ ਗਿਆਨੀ ਗੁਰਮੇਲ ਸਿੰਘ ਕੰਗਣਵਾਲ ਸੰਤ ਖਾਲਸਾ ਦਲ ਦਾ ਮਹਾਨ ਵਿਦਵਾਨ ਹੈ। ਇਹ ਹੈ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦੀ ਬਖਸ਼ਿਸ਼ ਦੀ ਕਰਾਮਾਤ।

ਗੁਰਬਾਣੀ:-

ਹਉ ਕੁਰਬਾਣੁ ਜਾਈ ਤੇਰੈ ਨਾਵੈ ॥
ਜਿਸਨੋ ਬਖਸਿ ਲੈਹਿ ਮੇਰੇ ਪਿਆਰੇ ਸੋ ਜਸੁ ਤੇਰਾ ਗਾਵੈ ॥

ਗਿਆਨੀ ਗੁਰਮੇਲ ਸਿੰਘ ਕੰਗਣਵਾਲ ਕਥਾ ਵਾਚਕ ਸੰਤ ਖਾਲਸਾ ਦਲ

# ਸੰਦੌੜ ਕਾਲਜ ਦਾ ਨੀਂਹ ਪੱਥਰ ਰੱਖਣਾ

1969 ਤੋਂ ਲੈ ਕੇ ਸੰਤ ਮਹਾਰਾਜ ਜੀਆਂ ਨੇ ਪਿੰਡ ਸੰਦੌੜ ਤੇ ਬੇਅੰਤ ਰਹਿਮਤਾਂ ਕੀਤੀਆਂ। ਚਾਲੀ ਦਿਨਾਂ ਦੇ ਦੀਵਾਨਾਂ ਦਾ ਵੇਰਵਾ ਪਿੱਛੇ ਆ ਚੁਕਿਆ ਹੈ। ਭਾਗਾਂ ਵਾਲਿਆ ਨੇ ਸੇਵਾ ਕੀਤੀ ਅਤੇ ਸੰਤ ਮਹਾਰਾਜ ਜੀਆਂ ਤੋਂ ਖੁਸ਼ੀਆਂ ਪ੍ਰਾਪਤ ਕੀਤੀਆਂ। ਬਹੁਤ ਚਿਰ ਤੋਂ ਉਡੀਕਦਿਆਂ ਨੂੰ ਉਹ ਸਮਾਂ ਵੀ ਆ ਗਿਆ ਜਦੋਂ ਸੰਦੌੜ ਕਾਲਜ ਦਾ ਨੀਂਹ ਪੱਥਰ ਰੱਖਿਆ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਪ੍ਰਕਾਸ਼ ਦਿਹਾੜਾ ਸੰਤ ਮਹਾਰਾਜ ਜੀਆਂ ਨੇ ਨਿਸ਼ਚਿਤ ਕਰ ਦਿਤਾ। ਪਹਿਲਾਂ ਦੀਵਾਨ ਸਜਾਏ। ਪੂਰਨਮਾਸੀ ਵਾਲੇ ਦਿਨ ਸਵੇਰੇ ਸ੍ਰੀ ਅਖੰਡ ਪਾਠ ਸਾਹਿਬ ਜੀਆਂ ਦੇ ਭੋਗ ਪਾਏ ਗਏ। ਜਿਸ ਥਾਂ ਤੇ ਇੱਟ ਰੱਖਣੀ ਸੀ ਉਥੇ ਪਹਿਲਾਂ 3-4 ਫੁੱਟ ਡੂੰਘਾ 8-10 ਫੁੱਟ ਲੰਬਾ ਚੌੜਾ ਟੋਆ ਪੁੱਟਕੇ ਉਹਨੂੰ ਹੇਠਾਂ ਤੋਂ ਪੱਧਰ ਕੀਤਾ। ਬੇਅੰਤ ਸੰਗਤ ਇਕੱਤਰ ਸੀ। ਨੰਬਰਦਾਰ ਜੁਗਿੰਦਰ ਸਿੰਘ, ਕਿਸ਼ਨ ਸਿੰਘ ਆਜ਼ਾਦ ਹਿੰਦ ਫੌਜ, ਸ.ਚੇਤਮ ਸਿੰਘ, ਸ.ਹਰਕਿਸ਼ਨ ਸਿੰਘ ਸਰਪੰਚ, ਸ.ਸੰਤਾ ਸਿੰਘ ਸਾਬਕਾ ਸਰਪੰਚ, ਬਾਬਾ ਸਰਦੂਲ ਸਿੰਘ, ਮਾਸਟਰ ਰੌਣਕ ਸਿੰਘ, ਸ.ਬੁੱਧ ਸਿੰਘ,. ਸ.ਬਾਬੂ ਸਿੰਘ ਭਗਤ, ਭਿੰਦਰ ਸਿੰਘ,ਬਾਬਾ ਰੌਣਕ ਸਿੰਘ, ਮਿੱਤ ਸਿੰਘ ਮਾਤਾ ਗੁਰਦਿਆਲ ਕੌਰ ਆਦਿਕ ਮੁਖੀ ਸੇਵਾਦਾਰਾਂ ਵਿਚੋਂ ਸਨ ਜੋ ਉਥੇ ਹਾਜ਼ਰ ਸਨ। ਹੋਰ ਵੀ ਬਹੁਤ ਸੰਗਤ ਹਾਜ਼ਰ ਸੀ। ਦਾਸ ਵੀ ਉਸ ਸਮੇਂ ਉਥੇ ਹਾਜ਼ਰ ਸੀ। ਸਭ ਤੋਂ ਪਹਿਲਾਂ ਮੇਰੇ ਗੁਰੂਦੇਵ ਸੰਤ ਮਹਾਰਾਜ ਜੀ ਉਸ ਟੋਏ ਵਿਚ ਉਤਰੇ ਜਿੱਥੇ ਨੀਂਹ ਦੀ ਇੱਟ ਰੱਖਣੀ ਸੀ। ਉਨ੍ਹਾਂ ਤੋਂ ਬਾਅਦ ਸੰਤ ਸੁੱਚਾ ਸਿੰਘ ਜੀ ਲੋਹਟਬੱਦੀ ਵਾਲੇ ਉਸ ਟੋਏ ਵਿਚ ਉੱਤਰੇ। ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੇ ਉੱਚੀ ਸੁਰ ਵਿਚ ਸਾਰੀ ਸੰਗਤ ਨੂੰ ਹੇਠ ਲਿਖੀ ਧਾਰਨਾ ਪੜ੍ਹਾਈ-

ਧਾਰਨਾ:- ਆਪ ਖਲੋਇਆ ਜੀ ਕਾਰਜ ਸੰਤਾਂ ਦੇ

ਆਪ ਖਲੋਇਆ ਜੀ ਕਾਰਜ ਸੰਤਾਂ ਦੇ
ਸੰਤਾਂ ਕੇ ਕਾਰਜ ਆਪ ਖਲੋਇਆ॥

ਸੰਤਾਂ ਕੇ ਕਾਰਜ ਆਪ ਖਲੋਇਆ॥

ਆਪ ਖਲੋਇਆ ਜੀ ਕਾਰਜ ਸੰਤਾਂ ਦੇ
ਹਰਿ ਆਪ ਖਲੋਇਆ ਜੀ ਕਾਰਜ ਸੰਤਾਂ ਦੇ

ਇਸ ਤਰ੍ਹਾਂ ਉਪਰੋਕਤ ਧਾਰਨਾ ਪੜਕੇ ਪੂਰਾ ਸ਼ਬਦ ਪੜ੍ਹਿਆ-

ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ

ਰਾਮੁ ॥
ਧਰਤ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲ ਛਾਇਆ ਰਾਮੁ ॥ ............॥

## ਸੰਦੌੜ ਕਾਲਜ ਦਾ ਨੀਂਹ ਪਥਰ ਰੱਖਣ ਸਮੇਂ

ਦਸ ਬਾਰਾਂ ਮਿੰਟ ਇਹ ਧਾਰਨਾ ਸਾਰੀ ਸੰਗਤ ਤੋਂ ਪੜ੍ਹਾਈ ਫੇਰ ਸੰਤ ਮਹਾਰਾਜ ਜੀਆਂ ਨੇ ਆਪ ਅਰਦਾਸ ਕੀਤੀ ਅਤੇ ਪੰਜ ਜੈਕਾਰੇ ਬੁਲਾਏ। ਅਰਦਾਸ ਉਪਰੰਤ ਸੰਤ ਮਹਾਰਾਜ ਜੀਆਂ ਨੇ ਨੀਂਹ ਦੀਆਂ ਪੰਜ ਇੱਟਾਂ ਰੱਖੀਆਂ। ਇਸ ਤੋਂ ਉਪਰੰਤ ਮਿਸਤਰੀ ਸੁਰਜੀਤ ਸਿੰਘ ਨੇ ਉਨ੍ਹਾਂ

ਇੱਟਾਂ ਦੇ ਆਲੇ ਦੁਆਲੇ ਅਤੇ ਉਪਰ ਹੋਰ ਇੱਟਾਂ ਲਾ ਕੇ ਮਸਾਲਾ ਲਾ ਦਿੱਤਾ ਤਾਂ ਜੋ ਉਹ ਨਾ ਹਿੱਲਣ। ਬਹੁਤ ਖੁਸ਼ੀਆਂ ਦਾ ਸਮਾਂ ਸੀ। ਸੰਤ ਮਹਾਰਾਜ ਜੀਆਂ ਨੇ ਸਭ ਸੰਗਤਾਂ ਨੂੰ ਬਹੁਤ ਬਹੁਤ ਵਧਾਈਆਂ ਦਿੱਤੀਆਂ। ਇਹ ਨੀਂਹ 13 ਨਵੰਬਰ 1970 ਸਵੇਰੇ 11 ਵਜੇ ਨੂੰ ਰੱਖੀ ਸੀ। ਇਸ ਸ਼ੁਭ ਮੌਕੇ ਤੇ ਆਲੇ ਦੁਆਲੇ ਦੇ ਪਿੰਡਾਂ ਦੀਆਂ ਸੰਗਤਾਂ ਵੀ ਮੌਜੂਦ ਸਨ ਜਿਨ੍ਹਾਂ ਵਿਚੋਂ ਜਥੇਦਾਰ ਰਲਾ ਸਿੰਘ ਦੁਲਮਾਂ ਕਲਾਂ, ਜਥੇਦਾਰ ਸੱਜਣ ਸਿੰਘ ਸੰਦੌੜ, ਸੰਤ ਅਰਜਨ ਸਿੰਘ ਫਰਵਾਲੀ, ਮਾਸਟਰ ਉਜਾਗਰ ਸਿੰਘ ਫਰਵਾਲੀ, ਸ.ਤਾਰਾ ਸਿੰਘ ਫਰਵਾਲੀ, ਚੇਅਰਮੈਨ ਸ.ਕਰਤਾਰ ਸਿੰਘ ਫਰਵਾਲੀ, ਗਿਆਨੀ ਜੀਤ ਸਿੰਘ ਕਸਬਾ ਭੁਰਾਲ, ਬਾਬਾ ਸੰਤ ਸਿੰਘ ਮਾਣਕੀ, ਭਾਈ ਜੀਤ ਸਿੰਘ ਕਸਬਾ ਭਰਾਲ, ਭਾਈ ਸਵਰਨ ਸਿੰਘ ਕਸਬਾ ਭਰਾਲ, ਸ.ਹਰੀ ਸਿੰਘ ਚੀਮਾ ਮਾਣਕੀ ਸ.ਬਚਨ ਸਿੰਘ ਅਕਾਲੀ ਸੰਦੌੜ, ਸ.ਕਾਕਾ ਸਿੰਘ ਸੰਦੌੜ, ਸ.ਤਾਰੂ ਸਿੰਘ ਸੰਦੌੜ, ਸ.ਗੁਲਜਾਰ ਸਿੰਘ ਸੰਦੌੜ, ਸ.ਕਰਮ ਸਿੰਘ ਭੂਰੀਆ ਸੰਦੌੜ, ਮਿਸਤਰੀ ਮਿੰਦਰ ਸਿੰਘ ਸੰਦੌੜ, ਮਿਸਤਰੀ ਸਾਧੂ ਸਿੰਘ ਸੰਦੌੜ, ਜੰਗੀਰ ਸਿੰਘ ਕਵੀਸ਼ਰ ਸੰਦੌੜ ਆਦਿਕ ਮੁੱਖ ਸਨ।

## ਸੰਦੌੜ ਕਾਲਜ ਦੀ ਕਾਰ ਸੇਵਾ ਪ੍ਰਾਰੰਭ

13 ਨਵੰਬਰ 1970 ਨੂੰ ਬੇਅੰਤ ਸੰਗਤਾਂ ਅਤੇ ਮਹਾਪੁਰਸ਼ਾਂ ਦੀ ਮੌਜੂਦਗੀ ਵਿਚ ਸੰਤ ਮਹਾਰਾਜ ਜੀਆਂ ਨੇ ਕਾਲਜ ਦਾ ਨੀਂਹ ਪੱਥਰ ਰੱਖ ਦਿੱਤਾ। ਸੰਗਤਾਂ ਵਿਚ ਸੇਵਾ ਵਾਸਤੇ ਉਤਸ਼ਾਹ ਬਹੁਤ ਸੀ। ਉਸ ਸਮੇਂ ਇਕ ਕਮਰੇ ਦੀ ਸੇਵਾ ਦਾ ਵੀਹ ਹਜ਼ਾਰ ਰੁਪਿਆ ਰੱਖਿਆ ਗਿਆ ਸੀ। ਨੀਂਹ ਪੱਧਰ ਤਾਂ ਰੱਖ ਦਿੱਤਾ। ਪ੍ਰੰਤੂ ਜਿਸ ਤਰ੍ਹਾਂ ਫੁੱਲ ਦੇ ਨਾਲ ਕੰਡਾ ਵੀ ਹੁੰਦਾ ਹੈ। ਆਸਤਕਾਂ ਦੇ ਨਾਲ ਨਾਸਤਕ ਵੀ ਪੈਦਾ ਹੋ ਹੀ ਜਾਂਦੇ ਹਨ। ਐਸੇ ਹੀ ਕੁਝ ਲੋਕ ਇਉਂ ਕਿਹਾ ਕਰਦੇ ਸੀ ਕਿ ਲੈ ਐਵੇਂ ਗੱਲਾਂ ਹੀ ਨੇ, ਐਥੇ ਕਾਲਜ ਕੀਹਨੇ ਬਣਾਉਣਾ। ਪਰ ਦੂਜੇ ਪਾਸੇ ਸੰਗਤਾਂ ਦੀ ਸੇਵਾ ਦਿਨ ਰਾਤ ਚੱਲ ਰਹੀ ਸੀ। ਆਲੇ ਦੁਆਲੇ ਦੇ ਪਿੰਡਾਂ ਵਿਚ ਦੀਵਾਨ ਸਜਾਕੇ ਸੰਤ ਮਹਾਰਾਜ ਵੀ ਬਹੁਤ ਵਾਰ ਸੇਵਾ ਚਲਦੀ ਤੋਂ ਕਾਲਜ ਵਿਚ ਗੇੜਾ ਮਾਰ ਜਾਂਦੇ ਸਨ। ਜਦੋਂ ਕਾਲਜ ਬਣ ਰਿਹਾ ਸੀ ਤਾਂ ਸੰਤ ਮਹਾਰਾਜ ਜੀ ਬਜਰੀ ਤੇ ਆਸਣ ਲਾਈ ਬੈਠੇ ਦਾਸ ਨੇ ਖੁਦ ਦਰਸ਼ਨ ਕੀਤੇ ਹਨ। ਇਉਂ ਸੰਗਤਾਂ ਦੀ ਸ਼ਰਧਾ ਸੇਵਾ ਅਤੇ ਮਹਾਂਪੁਰਸ਼ਾਂ ਦੀ ਕਮਾਈ ਫਲ ਲਿਆਈ। ਇਕ ਸਾਲ ਦੇ ਵਿਚ ਵਿਚ ਅੱਠ ਕਮਰੇ ਤਿਆਰ ਹੋ ਗਏ ਸਨ। ਪਿੰਡ ਦੀ ਸ਼ਾਮਲਾਟ ਦੇਹ ਦੀ ਜ਼ਮੀਨ ਕਾਲਜ ਦੇ ਨਾਉਂ ਲਵਾਈ ਗਈ(ਇਸਦਾ ਵੇਰਵਾ ਪਹਿਲਾਂ ਆ ਚੁੱਕਿਆ ਹੈ)। ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਵੀ ਟੀਮ ਮੁਆਇਨਾ ਕਰ ਗਈ। ਯੂਨੀਵਰਸਿਟੀ ਵਲੋਂ ਮਨਜ਼ੂਰੀ ਨਹੀਂ ਸੀ ਮਿਲ ਰਹੀ। ਸੰਤ ਮਹਾਰਾਜ ਜੀ ਖੁਦ ਆਪ ਨੰਬਰਦਾਰ ਜੁਗਿੰਦਰ ਸਿੰਘ ਹੋਰਾਂ ਨੂੰ ਨਾਲ ਲੈ ਕੇ ਪਟਿਆਲੇ ਤੋਂ ਪ੍ਰਵਾਨਗੀ ਲੈ ਕੇ ਆਏ। ਕਾਲਜ ਦਾ ਉਦਘਾਟਨ ਕੀਤਾ ਗਿਆ ਅਤੇ ਕਲਾਸਾਂ ਚਾਲੂ ਕਰ ਦਿੱਤੀਆਂ।

ਜਿਸ ਤਰ੍ਹਾਂ ਪਿੱਛੇ ਵੀ ਮੈਂ ਲਿਖ ਚੁਕਿਆ ਹਾਂ ਕਿ ਕੁਝ ਲੋਕ ਕਹਿੰਦੇ ਸਨ ਐਥੇ ਕਾਲਜ ਕੀਹਨੇ ਬਣਾਉਣਾ ਹੈ, ਜਦੋਂ ਬਣਨਾ ਸ਼ੁਰੂ ਹੋ ਗਿਆ ਉਦੋਂ ਕਹਿਣ ਲੱਗੇ ਜਦੋਂ ਕਮਰੇ ਸਿਰੇ ਚੜ੍ਹ ਗਏ ਉਦੋਂ ਦੇਖਾਂਗੇ। ਜਦੋਂ ਅੱਠ ਕਮਰੇ ਬਣ ਗਏ ਸਿਰੇ ਚੜ੍ਹ ਗਏ ਉਦੋਂ ਕਹਿਣ ਲੱਗੇ, ਲੈ ਐਥੇ ਦਾਖਲਾ ਲੈ ਕੇ ਕਿਹੜਾ ਪੜ੍ਹੂ, ਇਨ੍ਹਾਂ ਕਮਰਿਆਂ ਵਿੱਚ ਤਾਂ ਸਰਕਾਰ ਨੇ ਕਣਕ ਭਰ ਦੇਣੀ ਐਂ। ਪ੍ਰੰਤੂ ਸੰਤ ਮਹਾਰਾਜ ਜੀਆਂ ਦੀ ਕਿਰਪਾ ਸਦਕਾ, ਸੰਗਤਾਂ ਦੀ ਹਿੰਮਤ ਸਦਕਾ ਕਾਲਜ ਬਣਕੇ ਅੱਜ ਤੱਕ ਬੜੀ ਸ਼ਾਨ ਨਾਲ ਚਲ ਰਿਹਾ ਹੈ। ਏਸ ਕਾਲਜ ਵਿਚ ਕਦੀ ਵੀ ਕਿਸੇ ਕਿਸਮ ਦਾ ਕੋਈ ਝਗੜਾ ਜਾਂ ਹੜਤਾਲ

ਨਹੀਂ ਹੋਈ ਅਤੇ ਨਾ ਹੀ ਕਿਸੇ ਮੁਲਾਜਮ ਦੀ ਕਦੀ ਤਨਖਾਹ ਹੀ ਰੁਕੀ ਹੈ। ਇਹ ਸਭ ਕਿਰਪਾ ਸੰਤ ਮਹਾਰਾਜ ਜੀਆਂ ਦੀ ਹੈ ਜੋ ਆਏ ਸਾਲ ਇਸ ਕਾਲਜ ਵਿਚ ਦੀਵਾਨ ਸਜਾਉਂਦੇ ਰਹੇ ਹਨ। ਅਤੇ ਜੋ ਵੀ ਕੋਈ ਔਕੜ ਆਉਂਦੀ ਸੰਤ ਮਹਾਰਾਜ ਜੀ ਉਸਦਾ ਤੁਰੰਤ ਹੱਲ ਕਰਦੇ ਸੀ।

ਗੁਰਬਾਣੀ :-

ਪੂਰਨ ਕਬਹੂ ਨ ਡੋਲਤਾ ਪੂਰਾ ਕੀਤਾ ਪ੍ਰਭੂ ਆਪਿ॥
ਦਿਨ ਦਿਨ ਚੜੈ ਸਵਾਇਆ ਨਾਨਕ ਹੋਤ ਨ ਘਾਟ॥

ਸੰਦੌੜ ਕਾਲਜ ਦਾ ਉਦਘਾਟਨ ਕਰਦੇ ਸਮੇਂ

# ਸੰਦੌੜ ਕਾਲਜ ਦਾ ਨਾਮ ਰੱਖਣਾ

ਸੰਦੌੜ ਕਾਲਜ ਦਾ ਨੀਂਹ ਪੱਥਰ ਰੱਖਿਆ ਗਿਆ ਸੀ। ਕਾਲਜ ਵਾਲੀ ਥਾਂ ਤੇ ਦੀਵਾਨ ਲੱਗ ਰਹੇ ਸਨ। ਦੀਵਾਨ ਦੀ ਸਮਾਪਤੀ ਤੋਂ ਬਾਅਦ ਸੰਤ ਮਹਾਰਾਜ ਜੀਆਂ ਨੇ ਮਹੇਰਨਾਂ ਕਲਾਂ ਭਾਈ ਤੇਜਵੰਤ ਸਿੰਘ ਦੇ ਘਰ ਚਰਨ ਪਾਉਣੇ ਸਨ। ਨੰਬਰਦਾਰ ਜੁਗਿੰਦਰ ਸਿੰਘ ,ਮਾਸਟਰ ਰੌਣਕ ਸਿੰਘ ਹੋਰਾਂ ਸਮੇਤ ਸਾਰੇ ਮੁਖੀ ਮੁਖੀ ਸੇਵਾਦਾਰਾਂ ਨੂੰ ਸੰਤ ਮਹਾਰਾਜ ਜੀ ਨਾਲ ਹੀ ਮਹੇਰਨੇ ਨੂੰ ਲੈ ਗਏ। ਤੇਜਵੰਤ ਸਿੰਘ ਦੇ ਘਰ ਬੈਠੇ ਸੰਦੌੜ ਕਾਲਜ ਦਾ ਨਾਮ ਰੱਖਣ ਵਾਸਤੇ ਵੀਚਾਰ ਹੋਈ। ਕੋਈ ਕੁਝ ਆਖੇ ,ਕੋਈ ਕੁਝ ਆਖੇ। ਆਖਰਕਾਰ ਸੌ ਹੱਥ ਰੱਸਾ ਸਿਰੇ ਤੇ ਗੰਢ ਸੰਤ ਮਹਾਰਾਜ ਜੀਆਂ ਨੇ ਦੇ ਦਿੱਤੀ। ਸੰਤ ਮਹਾਰਾਜ ਜੀਆਂ ਨੇ 'ਸੰਤ ਬਾਬਾ ਅਤਰ ਸਿੰਘ ਖਾਲਸਾ ਕਾਲਜ ਸੰਦੌੜ' ਨਾਮ ਰੱਖ ਦਿੱਤਾ। ਪੰਜ ਜੈਕਾਰੇ ਬੁਲਾਏ ਗਏ। ਬੈਠੇ ਬੈਠੇ ਮਾਸਟਰ ਰੌਣਕ ਸਿੰਘ ਸੰਤ ਮਹਾਰਾਜ ਜੀਆਂ ਨੂੰ ਕਹਿਣ ਲੱਗਿਆ ਕਿ ਨਾਮ ਥੋੜ੍ਹਾ ਜਿਹਾ ਵੱਡਾ ਹੈ ਜਾਂ ਸੰਤ ਕੱਟ ਦਿਉ ਜਾਂ ਬਾਬਾ ਕੱਟ ਦਿਉ। ਇਕ ਦਮ ਸੰਤ ਮਹਾਰਾਜ ਜੀ ਰੋਅਬ ਵਿਚ ਆ ਗਏ ਅਤੇ ਵਚਨ ਕਰਨ ਲੱਗੇ ਕਿ ਤੁਸੀਂ ਵੱਡਿਆਂ ਨੂੰ ਛੋਟੇ ਕਿਵੇਂ ਕਰ ਦਿਉਗੇ। ਵੱਡਿਆਂ ਦੇ ਤਾਂ ਵੱਡੇ ਨਾਉਂ ਹੀ ਰਹਿਣਗੇ। ਨਾ ਸੰਤ ਕੱਟੀਏ ਅਤੇ ਨਾ ਬਾਬਾ ਕੱਟੀਏ। ਸਾਰੀ ਸੰਗਤ ਨੇ ਨੰਬਰਦਾਰ ਜੁਗਿੰਦਰ ਸਿੰਘ ਸਮੇਤ ਮਾਫੀ ਮੰਗੀ। ਅਤੇ ਕਿਹਾ ਕਿ ਮਹਾਰਾਜ ਜੀ ਜੋ ਤੁਸੀਂ ਨਾਮ ਰੱਖ ਦਿਤਾ ਉਹੀ ਰਹੇਗਾ।

ਗੁਰਬਾਣੀ:-

ਪੂਰੇ ਕਾ ਕੀਆ ਸਭੁ ਕਿਛੁ ਪੂਰਾ

ਘਟਿ ਵਧਿ ਕਿਛੁ ਨਾਹਿ॥ ..........॥

# ਸੰਗਤ ਨੂੰ ਤੀਰਥ ਯਾਤਰਾਵਾਂ ਕਰਵਾਉਣੀਆ

ਪੰਜਾਬ ਦੇ ਖਾਸ ਕਰਕੇ ਮਾਲਵੇ ਦੇ ਇਲਾਕੇ ਵਿਚ ਦੂਰ ਦੂਰ ਤੱਕ ਚੰਡੀਗੜ੍ਹ ਮੁਹਾਲੀ ਲੁਧਿਆਣਾ ਦੇ ਪਿੰਡਾਂ ਅਤੇ ਸ਼ਹਿਰਾਂ ਵਿਚ ਦੀਵਾਨ ਚਲਦੇ ਹੀ ਰਹਿੰਦੇ ਸਨ। ਗਰਮੀਆਂ ਦੇ ਮੌਸਮ ਵਿਚ ਸ਼ਹਿਰਾਂ ਵਿਚ ਰਾਤ ਦੇ ਦੀਵਾਨ ਸਜਦੇ ਸਨ। ਨਾਲ ਹੀ ਸ੍ਰੀ ਅਖੰਡ ਪਾਠਾਂ ਦੀ ਲੜੀ ਹੀ ਸੇਵਕਾਂ ਸ਼ਰਧਾਲੂਆਂ ਦੇ ਘਰਾਂ ਵਿਚ ਚਲੀ ਜਾਂਦੀ ਸੀ। ਹਰ ਇਕ ਦੇ ਭੋਗ ਤੇ ਸੰਤ ਮਹਾਰਾਜ ਜੀ ਸੇਵਕ ਦੇ ਘਰ ਪਹੁੰਚਦੇ ਸਨ। ਕਈ ਵਾਰੀ ਤਾਂ ਤਿੰਨ ਤਿੰਨ ਚਾਰ ਚਾਰ ਸਮਾਗਮਾਂ ਤੇ ਪਹੁੰਚਣਾ ਪੈਂਦਾ ਸੀ। ਜਿਥੇ ਵੀ ਕੋਈ ਪ੍ਰੇਮ ਨਾਲ ਯਾਦ ਕਰਦਾ ਸੰਤ ਮਹਾਰਾਜ ਜੀ ਉਥੇ ਪਹੁੰਚਦੇ ਹੀ ਪਹੁੰਚਦੇ ਸਨ। ਇਨ੍ਹਾਂ ਸਮਾਗਮਾਂ ਤੋਂ ਅਲਹਿਦਾ ਸੰਗਤ ਨੂੰ ਇਕੱਠਿਆਂ ਸ੍ਰੀ ਹੇਮਕੁੰਟ ਸਾਹਿਬ ਅਤੇ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਦੀ ਯਾਤਰਾ ਤੇ ਲੈ ਕੇ ਜਾਂਦੇ। ਸੰਨ 1973 ਵਿਚ ਦੋ ਬੱਸਾਂ ਭਰਕੇ ਸਚਖੰਡ ਸ੍ਰੀ ਹਜ਼ੂਰ ਸਾਹਿਬ ਲੈ ਕੇ ਗਏ ਸੀ। ਉਸ ਸਮੇਂ ਦਾਸ ਵੀ ਨਾਲ ਹੀ ਸੀ। ਸਚਖੰਡ ਸ੍ਰੀ ਹਜ਼ੂਰ ਸਾਹਿਬ ਦੇ ਉਸ ਸਮੇਂ ਦੇ ਹੈਡ ਪੁਜਾਰੀ ਸੰਤ ਜੁਗਿੰਦਰ ਸਿੰਘ ਜੀ ਮੋਨੀ ਜੀਆਂ ਨਾਲ ਸੰਤ ਮਹਾਰਾਜ ਜੀਆਂ ਦਾ ਅਥਾਹ ਪ੍ਰੇਮ ਸੀ। ਉਸ ਯਾਤਰਾ ਸਮੇਂ ਦਾਸ ਸਮੇਤ ਅਸੀਂ ਕਈ ਸਿੰਘਾਂ ਨੇ ਸਚਖੰਡ ਦੇ ਅੰਦਰ ਆਪਣੇ ਸਾਜਾਂ ਢੋਲਕੀ, ਚਿਮਟਿਆਂ ਨਾਲ ਕੀਰਤਨ ਕੀਤਾ ਸੀ। ਇਹ ਸਭ ਸੰਤ ਮਹਾਰਾਜ ਜੀਆਂ ਦੀ ਕਿਰਪਾ ਅਤੇ ਸੰਤ ਜੁਗਿੰਦਰ ਸਿੰਘ ਜੀ ਮੋਨੀ ਜੀਆਂ ਦੇ ਪ੍ਰੇਮ ਸਦਕਾ ਹੀ ਹੋਇਆ।

ਏਸੇ ਤਰ੍ਹਾਂ 1974 ਵਿਚ ਪਹਿਲਾਂ ਸੰਗਤ ਨੂੰ ਲੈ ਕੇ ਸ੍ਰੀ ਹੇਮਕੁੰਟ ਸਾਹਿਬ ਗਏ ਸੀ। ਰਿਸ਼ੀਕੇਸ਼ ਤੋਂ ਚੱਲਕੇ ਹਰ ਅਸਥਾਨ ਤੇ ਸ੍ਰੀ ਅਖੰਡ ਪਾਠ ਸਾਹਿਬ ਕਰਵਾਏ ਜਿਵੇਂ ਰਿਸ਼ੀਕੇਸ਼ ਸ੍ਰੀ ਅਖੰਡ ਪਾਠ ਸਾਹਿਬ ਦਾ ਭੋਗ ਪਾਕੇ ਸ੍ਰੀ ਨਗਰ ਪਹੁੰਚੇ। ਅਗਲੇ ਦਿਨ ਉਥੋਂ ਭੋਗ ਪਾ ਕੇ ਜੋਸ਼ੀ ਮਠ ਪਹੁੰਚੇ। ਅਗਲੇ ਦਿਨ ਉਥੋਂ ਭੋਗ ਪਾ ਕੇ ਗੋਬਿੰਦ ਘਾਟ ਪਹੁੰਚੇ। ਅਗਲੇ ਦਿਨ ਭੋਗ ਪਾ ਕੇ ਗੋਬਿੰਦ ਧਾਮ ਪਹੁੰਚੇ। ਇਸ ਤੋਂ ਪਿਛੋਂ ਸ੍ਰੀ ਹੇਮ ਕੁੰਟ ਸਾਹਿਬ ਪਹੁੰਚਣਾ ਸੀ। ਉਪਰ ਸਾਨੂੰ ਚਾਰ ਪਾਠੀ ਸਿੰਘਾਂ ਨੂੰ ਹੀ ਉਸ ਸਮੇਂ ਰਾਤ ਠਹਿਰਨ ਦੀ ਇਜ਼ਾਜ਼ਤ ਸੀ। ਭੋਗ ਵਾਲੇ ਦਿਨ ਹੀ ਸਵੇਰੇ ਦਸ ਵਜਦੇ ਨੂੰ ਸੰਗਤ ਸਮੇਤ ਸੰਤ ਮਹਾਰਾਜ ਜੀ ਪਹੁੰਚੇ ਸਨ। ਥਾਂ ਥਾਂ ਲੰਗਰ ਚਲਾਏ

ਜਾਂਦੇ ਸਨ। ਸੰਗਤਾਂ ਵਧ ਚੜ੍ਹਕੇ ਸੇਵਾ ਕਰਕੇ ਆਪਣਾ ਜੀਵਨ ਸਫਲਾ ਕਰਦੀਆਂ ਸਨ।

ਦੁਸਹਿਰੇ ਵੇਲੇ 1974 ਵਿਚ ਵੀ ਸਚਖੰਡ ਸ੍ਰੀ ਹਜ਼ੂਰ ਸਾਹਿਬ ਸੰਗਤ ਨੂੰ ਲੈ ਕੇ ਗਏ। ਇਸ ਸਾਲ ਸੰਗਤ ਦੋ ਬੱਸਾਂ ਵਿਚ ਸੀ ਅਤੇ ਆਪ ਸੰਤ ਮਹਾਰਾਜ ਜੀ ਜਥੇ ਸਮੇਤ ਮਿੰਨੀ ਬੱਸ ਵਰਗੀ ਗੱਡੀ ਵਿਚ ਸਨ। ਇਸ ਵਾਰ ਸਚਖੰਡ ਸ੍ਰੀ ਹਜ਼ੂਰ ਸਾਹਿਬ ਵਿਖੇ ਨੀਲੇ ਘੋੜੇ ਦੀ ਅਰਦਾਸ ਕਰਵਾਉਣੀ ਸੀ ਜਿਸਦਾ ਵਿਸਥਾਰ ਸਹਿਤ ਵੇਰਵਾ ਅੱਗੇ ਆਵੇਗਾ। ਸੋਲਾਂ ਅਕਤੂਬਰ 1974 ਨੂੰ ਸਵੇਰੇ ਰੋੜੇਵਾਲ ਸਾਹਿਬ ਤੋਂ ਚੱਲੇ ਸੀ ਅਤੇ ਰਾਤ ਦੇ 11 ਵਜੇ ਮੁਰਥਲ ਸ਼ਹਿਰ ਇਕ ਪੈਟਰੋਲ ਪੰਪ ਤੇ ਰਾਤ ਕੱਟੀ ਸੀ। 17 ਅਕਤੂਬਰ ਨੂੰ ਸਵੇਰੇ 7 ਵਜੇ ਚਾਲੇ ਪਾ ਦਿੱਤੇ। 9.30 ਵਜੇ ਦਿੱਲੀ ਪਹੁੰਚੇ ਉਥੇ ਗੱਡੀ ਠੀਕ ਕਰਵਾਉਣੀ ਸੀ। ਬੱਸਾਂ ਵਾਲੀ ਸੰਗਤ ਅੱਗੇ ਦਿੱਲੀ ਪਹੁੰਚ ਗਈ ਸੀ। ਸੰਤ ਮਹਾਰਾਜ ਅਤੇ ਜੱਥੇ ਵਾਲੀ ਗੱਡੀ ਦਿੱਲੀ ਜਾ ਕੇ ਖਰਾਬ ਹੋ ਗਈ। ਡਰਾਈਵਰ ਗੱਡੀ ਨੂੰ ਵਰਕਸ਼ਾਪ ਵਿਚ ਲੈ ਗਿਆ ਅਤੇ ਸੰਤ ਮਹਾਰਾਜ ਜੀਆਂ ਨੇ ਜਥੇ ਦੇ ਸਿੰਘਾਂ ਸਮੇਤ ਪੰਜਾਬੀ ਬਾਗ ਵਿਚ ਆਸਣ ਲਾ ਲਿਆ। ਪੰਜਾਬੀ ਬਾਗ ਨੇੜੇ ਹੀ ਸੀ।

ਉਥੋਂ ਦੀ ਸੰਗਤ ਨੂੰ ਹੌਲੀ ਹੌਲੀ ਪਤਾ ਲਗਦਾ ਗਿਆ ਕਿ ਮਹਾਂਪੁਰਸ਼ ਬਾਗ ਵਿਚ ਬੈਠੇ ਹਨ। ਉਥੇ ਵੀ ਸੰਤ ਮਹਾਰਾਜ ਜੀਆਂ ਦੇ ਚਰਨਾਂ ਵਿਚ ਬਹੁਤ ਸੰਗਤ ਆ ਬੈਠੀ ਇਕ ਸਰਦਾਰ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ ਮੇਰੇ ਤੇ ਕਿਰਪਾ ਕਰੋ, ਨਾਮ ਦੀ ਬਖ਼ਸ਼ਿਸ਼ ਕਰ ਦਿਉ, ਮਨ ਨਹੀਂ ਟਿਕਦਾ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ "ਭਾਈ ਪਹਿਲਾਂ ਤਾਂ ਵੈਰਾਗ ਦੀ ਪ੍ਰਾਪਤੀ ਹੀ ਨਹੀਂ ਹੁੰਦੀ। ਵੈਰਾਗ ਪੈਦਾ ਹੋਣ ਤੋਂ ਜੀਵ ਨੂੰ ਪੂਰਾ ਸੂਰਾ ਮੁਰਸ਼ਦ ਨਹੀਂ ਮਿਲਦਾ। ਪਪੀਹੇ ਦੀ ਉਨ੍ਹਾ ਚਿਰ ਪਿਆਸ ਨਹੀਂ ਬੁਝਦੀ ਜਿੰਨਾਂ ਚਿਰ ਉਹਨੂੰ ਸੁਆਂਤੀ ਬੂੰਦ ਨਹੀਂ ਮਿਲਦੀ। ਪੂਰਾਂ ਵਾਲੇ ਡੁਬਦੇ ਦੇਖੇ ਪਾਰ ਲੰਘਾਵੇ ਪੂਰਾ। ਕਈ ਵਾਰੀ ਪਪੀਹਾ ਧੂੰਏਂ ਦੇ ਬੱਦਲਾਂ ਵਲ ਭਰਮ ਚ ਪੈਕੇ ਜਾਂਦਾ ਹੈ। ਅੱਗੋਂ ਕੁੜੱਤਣ ਨਾਲ ਉਹ ਪਪੀਹੇ ਦੀਆਂ ਅੱਖਾਂ ਵੀ ਅੰਨ੍ਹੀਆਂ ਹੋ ਜਾਂਦੀਆਂ ਨੇ। ਐਸੇ ਹੀ ਕਈ ਤਰ੍ਹਾਂ ਦੇ ਭੇਖੀ ਸਾਧੂ ਜੀਵ ਪਪੀਹੇ ਦੀ ਪਿਆਸ ਨਹੀਂ ਬੁਝਾ ਸਕਦੇ। ਉਹਦੇ ਭਰਮ ਸੰਸੇ ਨਹੀਂ ਚੁੱਕ ਸਕਦੇ ਕਿਉਂਕਿ ਉਹ ਆਪ ਬੰਧਨਾਂ ਵਿਚ ਹੈ ਜੇ ਆਪ ਖਲਾਸ ਹੋਊ ਤਾਂ ਛਡਾਊ। ਕੋਈ ਵਿਰਲਾ ਹੀ ਹੈ

ਜੋ ਪਦਾਰਥਾਂ ਤੋਂ ਉੱਚਾ ਹੈ ਫਿਰ ਉਹ ਸੇਵਾ ਦਿੰਦੇ ਹਨ ਸੇਵਾ ਕਰਨ ਦੇ ਨਾਲ ਮਨ ਸ਼ੁੱਧ ਹੁੰਦਾ ਹੈ। ਹਉਮੈਂ ਦੂਰ ਹੋ ਜਾਂਦੀ ਹੈ। ਜਿਥੇ ਹਉਮੈਂ ਹੈ ਉਥੇ ਨਾਮ ਨਹੀਂ ਟਿਕਦਾ। ਇਸ ਕਰਕੇ ਸੇਵਾ ਕਰੋ ਜਿਸ ਦੇ ਪ੍ਰਤਾਪ ਦੇ ਨਾਲ ਜਨਮਾਂ ਜਨਮਾਂ ਦੀਆਂ ਮੈਲਾਂ ਦੂਰ ਹੋ ਜਾਂਦੀਆਂ ਹਨ ਕਿਉਂਕਿ 'ਜਨਮ ਜਨਮ ਕੀ ਇਸ ਮਨੁ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥ ਕਾਲੀ ਕੰਬਲੀ ਨੂੰ ਕਦੇ ਰੰਗ ਨਹੀਂ ਚੜ੍ਹਦਾ। ਤਾਂ ਤੇ ਮਨ ਨੀਵਾਂ ਕਰਕੇ ਸੇਵਾ ਕਰੋ, ਚੰਚਲ ਤਾਈਆਂ ਛੱਡਕੇ ਮਲ ਵਿਖੇਪ ਮੱਲਾਂ ਦੂਰ ਕਰੋ। ਆਪਣੇ ਧਰਮ ਨੂੰ ਪਛਾਣੋ ਕਿਉਂ ਕਿ ਮਾਂ ਬਾਪ ਦਾ ਵੀ ਧਰਮ ਹੈ, ਬੱਚੇ ਦਾ ਵੀ ਧਰਮ ਹੈ ਜੋ ਕੋਈ ਧਰਮ ਨੂੰ ਨਹੀਂ ਪਛਾਣਦਾ ਉਹ ਤਾਂ ਦੋਸ਼ੀ ਹੈ ਤਾਂ ਤੇ ਵਿਖੇਪ ਛਡੋ। ਫਿਰ ਅਵਰਣ, ਆਪਣੇ ਆਪ ਨੂੰ ਪਛਾਣੋ। ਜਨਮ ਕਰਮ ਦੇ ਦੋਸ਼ ਪਾਪ ਛੱਡੋ। ਗੁਰੂ ਤੇ ਭਰੋਸਾ ਰੱਖੋ। ਸੇਵਾ ਕਰੋ ਅਤੇ ਫਿਰ ਸ਼ਬਦ ਦਾ ਸਿਮਰਨ ਕਰੋ ਕਿਉਂਕਿ ਸੇਵਾ ਕਰਕੇ ਮਨ ਸ਼ੁੱਧ ਸਰੂਪ ਹੋ ਜਾਂਦਾ ਹੈ। ਪਹਿਲਾਂ ਭਾਂਡੇ ਵਿਚਲੀ ਪਹਿਲੀ ਵਸਤੂ ਨੂੰ ਕੱਢਣਾ ਪੈਂਦਾ ਹੈ ਫੇਰ ਹੀ ਦੂਜੀ ਵਸਤੂ ਉਸ ਵਿਚ ਪਾਈ ਜਾ ਸਕਦੀ ਹੈ। ਇਸ ਤਰ੍ਹਾਂ ਚੰਗੇ ਭਾਗ ਜਾਗ ਪੈਂਦੇ ਨੇ। ਚੰਗੇ ਭਾਗ ਜਾਗਣ ਤੋਂ ਉੱਚੇ ਮਹਾਤਮਾ ਦੀ ਸੰਗਤ ਮਿਲ ਜਾਂਦੀ ਹੈ ਉਸ ਉੱਤਮ ਪੁਰਖ ਦੀ ਸੰਗਤ ਉੱਚਾ ਲੈ ਜਾਂਦੀ ਹੈ ਅਤੇ ਬੁਰੀ ਸੰਗਤ ਡੇਗ ਦਿੰਦੀ ਹੈ। ਇਸ ਕਰਕੇ ਸੇਵਾ ਕਰੋ, ਸੰਗਤ ਕਰੋ, ਨਿਮਰਤਾ ਧਾਰਨ ਕਰੋ ਮਨ ਸ਼ੁਧ ਹੋ ਜਾਵੇਗਾ ਅਤੇ ਆਪਣੇ ਆਪ ਹੀ ਮਨ ਟਿਕ ਜਾਵੇਗਾ।" ਇਸ ਤਰ੍ਹਾਂ ਸਾਰੀ ਸੰਗਤ ਨੂੰ ਉਪਦੇਸ਼ ਦਿੱਤਾ ਕਿਉਂਕਿ

ਪਰਥਾਇ ਸਾਖੀ ਮਹਾਂਪੁਰਖ ਬੋਲਦੇ
ਸਾਝੀ ਸਗਲ ਜਹਾਨੈ॥

ਏਸੇ ਤਰ੍ਹਾਂ ਉਥੇ ਬੈਠੀ ਇਕ ਮਾਈ ਬੇਨਤੀ ਕਰ ਲੱਗੀ ਕਿ ਮਹਾਰਾਜ ਜੀ ਆਪ ਤੋਂ ਤੁਰਦੇ ਫਿਰਦੇ ਭਗਵਾਨ ਹੈ, ਮੇਰੀ ਬੇਨਤੀ ਹੈ ਕਿ ਮੇਰਾ ਪੁੱਤਰ ਮੇਰੇ ਕਹਿਣੇ ਵਿਚ ਨਹੀਂ ਹੈ। ਬਹੁਤ ਅਪ ਸ਼ਬਦ ਬੋਲਦਾ ਹੈ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ "ਤੁਸੀਂ ਹੁਣ ਤੜਪ ਰਹੇ ਹੋ ਕਿਉਂਕਿ ਉਹ ਆਪਣਾ ਪੁੱਤਰ ਧਰਮ ਪੂਰਾ ਨਹੀਂ ਨਿਭਾਉਂਦਾ। ਮਾਤਾ ਪਿਤਾ ਦੇ ਧਰਮ ਦੇ ਨਾਲ ਨਾਲ ਪੁੱਤਰ ਦਾ ਧਰਮ ਵੀ ਬਣਦਾ ਹੈ ਕਿ ਉਹ ਆਪਣੇ ਮਾਤਾ ਪਿਤਾ ਦਾ ਆਗਿਆਕਾਰੀ ਹੋਵੇ, ਉਨ੍ਹਾਂ ਦੀ ਸੇਵਾ

ਕਰੇ। ਹੁਣ ਤੁਸੀਂ ਚਾਹੁੰਦੇ ਹੋ ਉਹ ਥੋਡੀ ਸੇਵਾ ਕਰੇ ਪਰ ਭਾਈ ਇਹ ਤਾਂ ਤੁਹਾਡੇ ਕਰਮਾਂ ਦਾ ਫਲ ਹੈ।

ਦੂਕ੍ਰਿਤ ਸੁਕ੍ਰਿਤ ਥਾਰੋ ਕਰਮ ਰੀ॥

ਗੁਰਬਾਣੀ ਦਾ ਫੁਰਮਾਨ ਹੈ। ਤੁਹਾਡੇ ਸੰਚਤ ਕਰਮ ਹਨ। ਪਰ ਇਕ ਬ੍ਰਹਮਗਿਆਨੀ ਸੰਚਤ ਕਰਮਾਂ ਦਾ ਨਾਸ ਕਰ ਦਿੰਦਾ ਹੈ ਦਾਣੇ ਭੁੰਨਣ ਵਾਂਗ। ਸੋ ਭਾਈ ਤੂੰ ਦੁਕ੍ਰਿਤ ਛੱਡ ਦੇਹ, ਪਿੱਛੇ ਕੀਤੇ ਕਰਮਾਂ ਦਾ ਪਛਤਾਵਾ ਕਰ। ਹੁਣ ਤੁਸੀਂ ਵਿਰਲਾਪ ਨਾ ਕਰੋ ਉਹ ਕਿਹੜਾ ਤੁਹਾਡੇ ਨਾਲ ਵਾਹਦਾ ਕਰਕੇ ਜੰਮਿਆ ਸੀ ਕਿ ਥੋਡੀ ਸੇਵਾ ਕਰਿਆ ਕਰੂੰ, ਇਹ ਥੋਡੇ ਕਰਮਾਂ ਦਾ ਹੀ ਫਲ ਹੈ, ਨਾਮ ਜਪੋ, ਸਭ ਠੀਕ ਹੋ ਜਾਵੇਗਾ।"

ਇਸ ਤਰ੍ਹਾਂ ਹੋਰ ਵੀ ਬੇਅੰਤ ਸੰਗਤਾਂ ਨੂੰ ਉਪਦੇਸ਼ ਦਿੱਤਾ। ਇਕ ਸਰਦਾਰ ਨੇ ਤਾਂ ਇਹ ਵੀ ਕਹਿ ਦਿੱਤਾ ਕਿ ਮਹਾਰਾਜ ਜੀ, ਤੁਹਾਡੇ ਸੱਚਿਆਂ ਦੀ ਸੰਗਤ ਕਰਕੇ ਅਸੀਂ ਵੀ ਸੱਚੇ ਹੋ ਜਾਵਾਂਗੇ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ "ਭਾਈ ਸੱਚੇ ਪ੍ਰਮੇਸਰ ਦਾ ਭਜਨ ਸਿਮਰਨ ਕਰਨ ਵਾਲਾ ਹੀ ਸੱਚਾ ਹੈ ਜੇ ਕੋਈ ਪਖੰਡ ਭਰਮ ਛੱਡਕੇ ਸ਼ਰਧਾ ਭਾਵਨਾ ਨਾਲ ਕਰੇ। ਭਜਨ ਕੋਈ ਵੀ ਕਰੇ, ਕਿਤੇ ਵੀ ਕਰੇ, ਸਭ ਭਲਾ ਹੀ ਭਲਾ ਹੈ। ਤੁਸੀਂ ਕਿਸੇ ਨੂੰ ਕੁੱਝ ਨਾ ਕਹੋ। ਸਭ ਦਾ ਸਤਿਕਾਰ ਕਰੋ। ਮੰਦਰ ਜਾਵੀਂ ਨਾ ਜਾਵੀਂ, ਬਣਾਵੀਂ ਨਾ ਬਣਾਵੀਂ, ਢਾਵੀ ਨਾ ਢਾਵੀਂ, ਪਰ ਕਿਸੇ ਦਾ ਦਿਲ ਨਾ ਦੁਖਾਵੀਂ, ਬੱਸ ਇਹੀ ਹੈ ਭਾਈ ਸੰਤ ਖਾਲਸਾ ਦਲ ਦਾ ਪ੍ਰਚਾਰ।"

ਐਨੇ ਨੂੰ ਡਰਾਈਵਰ ਗੱਡੀ ਠੀਕ ਕਰਵਾ ਲਿਆਇਆ। ਡਰਾਈਵਰ ਬਾਬਾ ਕੌਰ ਸਿੰਘ ਛਪਾਰ ਵਾਲੇ ਸਨ। ਸੰਤ ਮਹਾਰਾਜ ਜੀ ਨੇ ਦਿੱਲੀ ਦੀ ਸੰਗਤ ਨੂੰ ਵਿਦਾ ਕਰਕੇ ਸਿੰਘਾਂ ਸਮੇਤ ਗੱਡੀ ਵਿਚ ਬੈਠਕੇ ਅੱਗੇ ਨੂੰ ਚਾਲੇ ਪਾ ਦਿਤੇ। ਭਾਈ ਨਾਹਰ ਸਿੰਘ ਬਾਲੇਵਾਲ, ਭਾਈ ਬਚਿੱਤਰ ਸਿੰਘ, ਬਾਬਾ ਕਰਮ ਸਿੰਘ, ਭਾਈ ਹਰਬੰਸ ਸਿੰਘ, ਬਾਬਾ ਦਲਬਾਰਾ ਸਿੰਘ, ਗਿਆਨੀ ਗੁਰਮੇਲ ਸਿੰਘ, ਭਾਈ ਸੁਰਜੀਤ ਸਿੰਘ ਭਾਈ ਮਿੰਦਰ ਸਿੰਘ, ਗਿਆਨੀ ਲਾਭ ਸਿੰਘ ਪਸਿਆਣਾ, ਭਾਈ ਸਵਰਨ ਸਿੰਘ, ਗਿਆਨੀ ਬਲਵੀਰ ਸਿੰਘ, ਭਾਈ ਲਾਭ ਸਿੰਘ, ਭਾਈ ਹਰਦੇਵ ਸਿੰਘ ਨਿਰਬਾਣ ਸਮਸ਼ੇਰ ਸਿੰਘ ਰਿਖੀ ਜੀ, ਜਰਨੈਲ ਸਿੰਘ ਜਰਗੜੀ, ਨਾਜਰ ਸਿੰਘ ਲੱਡਾ ਸੁਰਜੀਤ ਸਿੰਘ ਰੋਲਾ, ਸੁਰਿੰਦਰ ਸਿੰਘ ਸਿਹੌੜਾ ਅਤੇ ਦਾਸ ਵੀ ਨਾਲ ਹੀ ਸੀ। ਭਾਈ ਨਾਹਰ ਸਿੰਘ ਬਾਲੇਵਾਲ ਨੂੰ

ਸੰਤ ਮਹਾਰਾਜ ਜੀ ਸੰਤ ਪਹਾੜਾ ਸਿੰਘ ਆਖਿਆ ਕਰਦੇ ਸਨ। ਬੱਸਾਂ ਵਿਚਲੀ ਸੰਗਤ ਅੱਗੇ ਲੰਘ ਚੁੱਕੀ ਸੀ। ਪਰ ਅਸੀਂ ਸਾਰੇ ਸੰਤ ਮਹਾਰਾਜ ਜੀਆਂ ਸਮੇਤ ਦਿੱਲੀ ਹੀ ਸੀ।

ਗੁਰਬਾਣੀ:-

ਧੰਨੁ ਧੰਨੁ ਧੰਨੁ ਜਨੁ ਆਇਆ ॥
ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ ॥
ਜਨ ਆਵਨ ਕਾ ਇਹੈ ਸੁਆਉ ॥
ਜਨ ਕੈ ਸੰਗਿ ਚਿਤਿ ਆਵੈ ਨਾਉ ॥
ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥
ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥

# ਗੱਡੀ ਦਾ ਚੱਕਾ ਨਿਕਲ ਜਾਣਾ

ਜਿਸ ਤਰ੍ਹਾਂ ਪਿੱਛੇ ਵੇਰਵਾ ਦਿੱਤਾ ਜਾ ਚੁੱਕਿਆ ਹੈ ਕਿ 17 ਅਕਤੂਬਰ 1974 ਨੂੰ ਸ਼ਾਮ ਦੇ ਪੰਜ ਵਜੇ ਡਰਾਈਵਰ ਗੱਡੀ ਠੀਕ ਕਰਵਾਕੇ ਲਿਆਇਆ। ਸਾਰੇ ਸਿੰਘ ਸੰਤ ਮਹਾਰਾਜ ਜੀਆਂ ਸਮੇਤ ਅੱਗੇ ਨੂੰ ਚੱਲ ਪਏ। ਸੰਤ ਮਹਾਰਾਜ ਜੀਆਂ ਨੇ ਸਿੰਘਾਂ ਨੂੰ ਕਿਹਾ ਕਿ "ਭਾਈ ਕੀਰਤਨ ਕਰੋ, ਇਕ ਸਿੰਘ ਧਾਰਨਾ ਪੜ੍ਹੇ ਦੂਜੇ ਸਾਰੇ ਪਿਛੇ ਬੋਲੋ, ਹੱਥਾਂ ਨਾਲ ਤਾੜੀਆਂ ਦੇ ਸਾਜ਼ ਬਣਾ ਲਉ। ਸੁਰ ਤਾਲ ਮਿਲਾਕੇ ਕੀਰਤਨ ਸ਼ੁਰੂ ਕਰੋ।" ਜਿਸ ਤਰ੍ਹਾਂ ਸੰਤ ਮਹਾਰਾਜ ਜੀਆਂ ਦਾ ਹੁਕਮ ਹੋਇਆ ਸਾਰੇ ਸਿੰਘ ਕੀਰਤਨ ਕਰਨ ਲੱਗ ਪਏ। ਉੱਚੀ ਸੁਰ ਵਿਚ ਧਾਰਨਾ ਪੜ੍ਹ ਰਹੇ ਸੀ। ਥੋੜ੍ਹਾ ਚਿਰ ਬਾਅਦ ਸੰਤ ਮਹਾਰਾਜ ਜੀਆਂ ਨੇ ਸਭ ਨੂੰ ਚੁੱਪ ਹੋਣ ਵਾਸਤੇ ਕਿਹਾ। ਸਾਰੇ ਚੁੱਪ ਚਾਪ ਗੱਡੀ ਵਿਚ ਜਾ ਰਹੇ ਸਨ। ਦਿੱਲੀਉਂ ਚੱਲਕੇ ਹਲੀ ਦਸ ਕੁ ਕਿਲੋਮੀਟਰ ਹੀ ਆਏ ਤਾਂ ਗੱਡੀ ਦੇ ਖੱਬੇ ਪਾਸੇ ਦਾ ਮੂਹਰਲਾ ਚੱਕਾ ਨਿਕਲਕੇ ਔਹ ਗਿਆ। ਗੱਡੀ ਇਕ ਦਮ ਹੇਠਾਂ ਡਿਗ ਪਈ, ਉਲਟਣ ਤੋਂ ਤਾਂ ਬਚ ਗਈ ਪਰ 19-20 ਕਰਮਾਂ ਸੜਕ ਤੇ ਘਸਰਦੀ ਖੱਬੇ ਪਾਸੇ ਨੂੰ ਖਿੱਚਕੇ ਲੈ ਗਈ। ਸਾਰੇ ਹੈਰਾਨ ਸਨ। ਜਦੋਂ ਗੱਡੀ ਦਾ ਚੱਕਾ ਨਿਕਲਿਆ ਤਾਂ ਮੈਂ ਸੰਤ ਮਹਾਰਾਜ ਜੀਆਂ ਵਾਲੀ ਸੀਟ ਦੇ ਪਿਛਲੀ ਸੀਟ ਤੇ ਬੈਠਾ ਸੀ। ਚੱਕਾ ਨਿਕਲਣ ਤੋਂ ਦੋ ਕੁ ਕਰਮਾਂ ਹੀ ਪਹਿਲਾਂ ਅਚਾਨਕ ਸੰਤ ਮਹਾਰਾਜ ਜੀਆਂ ਨੇ ਉੱਭੜਕੇ ਵਚਨ ਕੀਤੇ "ਓਏ ਸੌਹਰਿਆ, ਮਾਰਤੇ ਸੀ ਸਾਰੇ ਈ" ਐਨਾ ਵਚਨ ਹੋਇਆ ਅਤੇ ਨਾਲ ਦੀ ਨਾਲ ਹੀ ਚੱਕਾ ਨਿਕਲ ਗਿਆ। ਸੰਤ ਮਹਾਰਾਜ ਜੀਆਂ ਸਮੇਤ ਅਸੀਂ ਸਾਰੇ ਗੱਡੀ ਤੋਂ ਹੇਠਾਂ ਉਤਰੇ। ਡਰਾਈਵਰ ਬਾਬਾ ਕੌਰ ਸਿੰਘ ਛਪਾਰ ਵਾਲੇ ਸੀ। ਪੁਰਾਣੇ ਤਜ਼ਰਬੇਕਾਰ ਡਰਾਈਵਰ ਹੋਣ ਕਰਕੇ ਉਨ੍ਹਾਂ ਨੇ ਗੱਡੀ ਸੰਭਾਲ ਲਈ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਭਾਈ ਇਸ ਤਰ੍ਹਾਂ ਤਾਂ ਗੱਡੀ ਉਲਟਣ ਤੋਂ ਨਹੀਂ ਬਚਦੀ। ਮੈਨੂੰ ਨੇੜੇ ਸੱਦਕੇ ਵਚਨ ਕੀਤਾ ਕਿ ਸਾਡਾ ਸੱਜਾ ਮੋਢਾ ਦੇਖ। ਮੈਂ ਸੰਤ ਮਹਾਰਾਜ ਜੀਆਂ ਦਾ ਚੋਲਾ ਪਾਸੇ ਕਰਕੇ ਦੇਖਿਆ ਤਾਂ ਵੱਡਾ ਸਾਰਾ ਲਾਲ ਨੀਲਾ ਨਿਸ਼ਾਨ ਪਿਆ ਹੋਇਆ ਸੀ। ਇਸਤੋਂ ਇਹ ਪਰਤੱਖ ਸੀ ਕਿ ਉਸ ਸਮੇਂ ਸੰਤ ਮਹਾਰਾਜ ਜੀਆਂ ਨੇ ਖੁਦ ਆਪਣਾ ਮੋਢਾ ਲਾ ਕੇ ਗੱਡੀ ਉਲਟਣ ਤੋਂ ਬਚਾਈ। ਉਥੋਂ ਸਾਰਿਆਂ ਨੇ ਲੱਗਕੇ ਚੱਕਾ ਕਸਿਆ ਅਤੇ ਅੱਗੇ ਚੱਲ ਪਏ। ਗੁੜਗਾਵਾਂ ਰੋਡ ਚੁੰਗੀ ਤੇ

ਇਕ ਪਾਸੇ ਇਕਾਂਤ ਜਿਹਾ ਦੇਖਕੇ ਸੰਤ ਮਹਾਰਾਜ ਜੀਆਂ ਨੇ ਆਸਣ ਲਵਾ ਲਏ ਅਤੇ ਭੋਜਨ ਛਕਿਆ। ਰਾਤ ਕੱਟੀ।

ਗੁਰਬਾਣੀ:-

ਜਿਸਦਾ ਸਾਹਿਬੁ ਡਾਢਾ ਹੋਇ॥
ਤਿਸਨੂੰ ਮਾਰ ਨਾ ਸਕੈ ਕੋਇ॥

ਅਗਲੇ ਦਿਨ 18 ਅਕਤੂਬਰ 1974 ਨੂੰ ਉਥੋਂ ਸਵੇਰੇ 9 ਵਜੇ ਚੱਲੇ। ਵਚਨ ਕੀਤਾ ਕਿ ਭਾਈ ਤੁਸੀਂ ਸਾਰੇ ਸਿੰਘ ਰੇਲ ਗੱਡੀ ਰਾਹੀ ਸਚਖੰਡ ਸ੍ਰੀ ਹਜ਼ੂਰ ਸਾਹਿਬ ਪਹੁੰਚ ਜਾਉ ਅਸੀਂ ਠੀਕ ਕਰਵਾਕੇ ਆਵਾਂਗੇ। ਸਾਰੇ ਸਿੰਘਾਂ ਨੂੰ ਸਟੇਸ਼ਨ ਤੇ ਛੱਡ ਕੇ ਆਪ ਡਰਾਈਵਰ ਅਤੇ ਇਕ ਸਿੰਘ ਸਮੇਤ ਚਲੇ ਗਏ। ਅਸੀਂ ਸਾਰੇ ਸਿੰਘ ਰੇਲ ਰਾਹੀਂ ਸ੍ਰੀ ਹਜ਼ੂਰ ਸਾਹਿਬ 21 ਅਕਤੂਬਰ ਨੂੰ ਸ਼ਾਮ ਦੇ ਤਿੰਨ ਕੁ ਵਜੇ ਪਹੁੰਚ ਗਏ ਅਤੇ ਉਸੇ ਸ਼ਾਮ 7 ਕੁ ਵਜੇ ਸੰਗਤ ਵਾਲੀਆਂ ਦੋਵੇਂ ਬੱਸਾਂ ਵੀ ਪਹੁੰਚ ਗਈਆਂ ਪ੍ਰੰਤੂ ਸੰਤ ਮਹਾਰਾਜ ਜੀ ਅਤੇ ਨੀਲੇ ਘੋੜੇ ਵਾਲਾ ਟਰੱਕ ਸਿੰਘਾਂ ਸਮੇਤ ਨਹੀਂ ਸੀ ਪਹੁੰਚਿਆ। 25 ਅਕਤੂਬਰ ਨੂੰ ਨੀਲੇ ਘੋੜੇ ਵਾਲਾ ਟਰੱਕ ਦੁਪਹਿਰ 12 ਵਜੇ ਪਹੁੰਚ ਗਿਆ ਪ੍ਰੰਤੂ ਸੰਤ ਮਹਾਰਾਜ ਜੀ ਹਲੀ ਵੀ ਨਹੀਂ ਪਹੁੰਚੇ ਸਨ। ਇਸ ਤੋਂ ਅੱਗੇ ਨੀਲੇ ਘੋੜੇ ਦੀ ਸਾਰੀ ਸਾਖੀ ਅਲਹਿਦਾ ਅੱਗੇ ਆਵੇਗੀ।

ਸੰਤ ਜੁਗਿੰਦਰ ਸਿੰਘ ਜੀ ਮੋਨੀ ਹੁਰਾਂ ਨੇ ਸੰਤ ਮਹਾਰਾਜ ਜੀ ਅਤੇ ਸੰਗਤ ਵਾਸਤੇ ਰਿਹਾਇਸ਼ ਦਾ ਬੰਦੋਬਸਤ ਪਹਿਲਾਂ ਹੀ ਇਕ ਸਕੂਲ ਵਿਚ ਕਰ ਦਿੱਤਾ ਸੀ। ਇਕ ਖੁੱਲ੍ਹਾ ਹਾਲ ਕਮਰਾ ਸੀ ਅਤੇ ਅੱਡੋ ਅੱਡ ਕਮਰੇ ਵੀ ਸਨ। ਬਹੁਤ ਵਧੀਆ ਬੰਦੋਬਸਤ ਕੀਤਾ ਹੋਇਆ ਸੀ। ਉਨ੍ਹਾਂ ਨੇ ਸੰਗਤ ਨੂੰ ਹਰ ਸਹੂਲਤ ਦਿੱਤੀ। ਸੰਗਤ ਕੋਲ ਆਪਣਾ ਰਾਸ਼ਨ ਅਤੇ ਲੰਗਰ ਬਣਾਉਣ ਵਾਸਤੇ ਦੇਗੇ ਬਰਤਨ ਆਦਿ ਵੀ ਸਨ ਕਿਉਂਕਿ ਰਸਤੇ ਵਿਚ ਜਿਥੇ ਵੀ ਪੜਾਅ ਕੀਤਾ ਜਾਂਦਾ ਉਥੇ ਆਪ ਹੀ ਸੰਗਤਾਂ ਲੰਗਰ ਤਿਆਰ ਕਰ ਲੈਂਦੀਆਂ ਸਨ। ਪ੍ਰੰਤੂ ਇਥੇ ਤਾਂ ਲੰਗਰ ਦਾ ਪ੍ਰਬੰਧ ਬਹੁਤ ਵਧੀਆ ਕਰ ਰੱਖਿਆ ਸੀ। ਸਾਰੀਆਂ ਸੰਗਤਾਂ ਨੇ ਦਰਸ਼ਨ ਮੇਲੇ ਕੀਤੇ ਅਤੇ ਰਾਤ ਨੂੰ ਆਰਾਮ ਕੀਤਾ।

ਅਗਲੇ ਦਿਨ 26 ਅਕਤੂਬਰ ਨੂੰ ਆਸਣ ਵਾਲੀ ਜਗਾਹ ਖੁੱਲ੍ਹੇ

ਹਾਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਜਥੇ ਦੇ ਸਿੰਘਾਂ ਨੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਕੀਤਾ ਅਤੇ ਸੰਤ ਮਹਾਰਾਜ ਜੀਆਂ ਨੇ ਅੰਤਲੇ ਚਾਰ ਸਲੋਕਾਂ ਦਾ ਕੀਰਤਨ ਕੀਤਾ ਅਤੇ ਸਾਰੀ ਸੰਗਤ ਨੇ ਅਨੰਦ ਮਾਣਿਆ। ਸਾਢੇ ਅੱਠ ਵਜੇ ਸੰਤ ਜੁਗਿੰਦਰ ਸਿੰਘ ਜੀ ਮੋਨੀ ਵੀ ਸੰਤ ਮਹਾਰਾਜ ਜੀਆਂ ਨੂੰ ਮਿਲਣ ਵਾਸਤੇ ਉਥੇ ਹੀ ਆ ਗਏ। ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੇ ਉਨ੍ਹਾਂ ਨੂੰ ਜੀ ਆਇਆਂ ਆਖਿਆ। ਕੀਰਤਨ ਕਰਦੇ ਕਰਦੇ ਸੰਗਤਾਂ ਨੂੰ ਵਚਨ ਸੁਣਾਏ ਕਿ "ਭਾਈ ਇਨ੍ਹਾਂ ਤੋਂ ਪਹਿਲੇ ਸੰਤ ਰਾਮ ਸਿੰਘ ਜੀ ਸਨ ਜੋ ਸਾਡੇ ਕੋਲੋਂ ਬੜੇ ਪ੍ਰੇਮ ਨਾਲ ਧਾਰਨਾ ਸੁਣਦੇ ਹੁੰਦੇ ਸਨ, ਕਿਹਾ ਕਰਦੇ ਸੀ ਉਹੀ ਧਾਰਨਾ ਸੁਣਾਉ ਕਿ 'ਹਉ ਤੁਮਰੀ ਕਰੂੰ ਨਿਤ ਆਸਾ ਕਦੋਂ ਗਲ ਲਾਵੋਂਗੇ'। ਵਾਰ ਵਾਰ ਇਹੀ ਧਾਰਨਾ ਸੁਣਿਆ ਕਰਦੇ ਸਨ, ਹੁਣ ਮੋਨੀ ਜੀ ਸਾਡੇ ਮਾਨਨੀਯ ਹਨ ਜੋ ਇਥੋਂ ਸ਼ਕਤੀਆਂ, ਸਿਰੋਪਾਉ, ਬਖ਼ਸ਼ਸ਼ਾਂ ਵੰਡਕੇ ਅੰਮ੍ਰਿਤ ਦੇਕੇ ਭਾਗ ਲਾਉਂਦੇ ਹਨ। ਅੱਜ ਇਹ ਰਾਜ ਰਿਸ਼ੀ, ਬ੍ਰਹਮ ਰਿਸ਼ੀ ਕਿੰਨੀ ਸੇਵਾ ਵਿਚ ਸੰਯੁਕਤ ਹਨ। ਕਿੰਨਾ ਲੰਗਰ ਨਾਮ ਬਾਣੀ ਵਰਤਾਉਂਦੇ ਹਨ। ਅੱਜ ਇਸ ਵਿਦਿਆਲੇ ਵਿਚ ਆਏ ਹਨ। ਜੀ ਆਇਆਂ ਕਹਿੰਦੇ ਹਾਂ। ਆਪ ਸਭ ਸੰਗਤਾਂ ਦੇ ਨੇਤਰਾਂ ਵਿਚ ਚਰਨ ਧਰਦੇ ਆਏ। ਆਉ ਆਪਾਂ ਹੁਣ ਇਹਨਾਂ ਤੋਂ ਖੁਸ਼ੀਆਂ ਲਈਏ।"

ਆਸਾ ਦੀ ਵਾਰ ਦੇ ਕੀਰਤਨ ਤੋਂ ਪਿਛੋਂ ਅਰਦਾਸ ਹੋਈ ਅਤੇ ਮੋਨੀ ਜੀਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਹੁਕਮਨਾਮਾ ਸਾਹਿਬ ਲਿਆ ਅਤੇ ਉਨ੍ਹਾਂ ਨੇ ਹੀ ਹੁਕਮਨਾਮਾ ਸਾਹਿਬ ਦੀ ਕਥਾ ਕੀਤੀ ਹੁਕਮਨਾਮਾ ਸਾਹਿਬ ਜੀ ਸੀ।

ਇਛਾ ਪੂਰਕ ਸਰਬ ਸੁਖ ਦਾਤਾ ਹਰਿ
ਜਾਕੈ ਵਸਿ ਹੈ ਕਾਮਧੇਨਾ॥ ..........॥

ਕਥਾ ਤੋਂ ਪਿਛੋਂ ਸੰਤ ਮਹਾਰਾਜ ਜੀਆਂ ਨੇ ਮੋਨੀ ਜੀਆਂ ਨੂੰ ਇਕ ਸਿਰੋਪਾਉ, ਇਕ ਹਾਰ, ਇਕ ਸ੍ਰੀ ਸਾਹਿਬ ਅਤੇ ਬਹੁਤ ਸਾਰੀ ਮਾਇਆ ਭੇਟ ਕੀਤੀ ਅਤੇ 500 ਰੁਪਏ ਲੰਗਰ ਵਾਸਤੇ ਭੇਟਾ ਕੀਤਾ ਅਤੇ ਬੇਅੰਤ ਖੁਸ਼ੀਆਂ ਵਰਤੀਆਂ। ਸਭ ਸੰਗਤਾਂ ਨੇ ਅਨੰਦ ਮਾਣਿਆ ਅਤੇ ਲੰਗਰ ਛਕਿਆ।

ਦੁਪਹਿਰ 12-1 ਵਜੇ ਸੰਤ ਮਹਾਰਾਜ ਜੀਆਂ ਦਾ ਸਭ ਸੰਗਤਾਂ ਨੂੰ

ਨਾਨਕ ਝੀਰਾ ਸਾਹਿਬ ਦੇ ਦਰਸ਼ਨਾਂ ਨੂੰ ਜਾਣ ਦਾ ਹੁਕਮ ਹੋਇਆ। ਸੰਤ ਮਹਾਰਾਜ ਜੀ ਸੰਗਤ ਦੇ ਨਾਲ ਇਕ ਬੱਸ ਵਿਚ ਸਨ ਅਤੇ ਜਥੇ ਦੇ ਸਿੰਘ ਟਰੱਕ ਵਿਚ ਸਨ। ਸ਼ਾਮ ਨੂੰ ਨਾਨਕ ਝੀਰਾ ਸਾਹਿਬ ਦੇ ਦਰਸ਼ਨ ਕੀਤੇ। ਸੰਗਤ ਨੇ ਸੰਤ ਮਹਾਰਾਜ ਜੀ ਸਮੇਤ ਉਥੇ ਹੀ ਰਾਤ ਕੱਟੀ। 27 ਅਕਤੂਬਰ ਨੂੰ ਫੇਰ ਦਰਸ਼ਨ ਦੀਦਾਰੇ ਨਮਸ਼ਕਾਰਾਂ ਕਰਕੇ ਸਵੇਰੇ 8 ਵਜੇ ਵਾਪਸ ਸਚਖੰਡ ਸ੍ਰੀ ਹਜ਼ੂਰ ਸਾਹਿਬ ਨੂੰ ਚਲ ਪਏ। ਰਸਤੇ ਵਿਚ ਗੁਰਦੁਆਰਾ ਰਤਨਗੜ੍ਹ ਸਾਹਿਬ, ਗੁਰਦੁਆਰਾ ਨਾਨਕ ਸਰ ਸਾਹਿਬ, ਗੁਰਦੁਆਰਾ ਹੀਰਾ ਘਾਟ ਤੋਂ ਦਰਸ਼ਨ ਕਰਕੇ ਗੁਰਦੁਆਰਾ ਮਾਤਾ ਸਾਹਿਬ ਦੇਵਾਂ ਪਹੁੰਚੇ ਅਤੇ ਸਾਰੀ ਸੰਗਤ ਨੇ ਏਥੇ ਲੰਗਰ ਛਕਿਆ। ਦਰਸ਼ਨ ਮੇਲੇ ਕਰਕੇ ਅੱਗੇ ਚਾਲੇ ਪਾਏ। ਰਸਤੇ ਵਿਚ ਗੁਰਦੁਆਰਾ ਸ਼ਿਕਾਰ ਘਾਟ ਤੋਂ ਹੁੰਦੇ ਹੋਏ ਸ਼ਾਮ ਨੂੰ ਸਾਢੇ ਚਾਰ ਵਜੇ ਸਚਖੰਡ ਸ੍ਰੀ ਹਜ਼ੂਰ ਸਾਹਿਬ ਪਹੁੰਚੇ। ਸ਼ਿਕਾਰ ਘਾਟ ਆ ਕੇ ਦੇਗਾਂ ਅਰਦਾਸਾਂ ਕਰਵਾਈਆਂ। ਅਰਦਾਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮਨਾਮਾ ਜੋ ਆਇਆ ਉਹ ਇਹ ਸੀ-

ਜਾਕੈ ਸਿਮਰਨੁ ਸਭ ਕਿਛੁ ਪਾਈਐ
ਬਿਰਥੀ ਘਾਲਿ ਨਾ ਜਾਈ ॥
ਸੋ ਪ੍ਰਭੁ ਤਿਆਗ ਅਵਰ ਕਤ ਰਾਚਹੁ
ਜੋ ਸਭ ਮਹਿ ਰਹਿਆ ਸਮਾਈ ॥ ---------- ॥

ਆਉਣ ਵਾਲੀਆਂ ਸੰਗਤਾਂ ਦੇ ਆਰਾਮ ਹਿਤ ਸੰਤ ਜੁਗਿੰਦਰ ਸਿੰਘ ਜੀ ਮੌਨੀ ਜੀਆਂ ਨੇ ਇਕ ਧਰਮਸ਼ਾਲਾ ਬਣਵਾ ਰੱਖੀ ਸੀ। ਉਸ ਧਰਮਸ਼ਾਲਾ ਵਿਚ ਅਗਲੇ ਦਿਨ 28 ਅਕਤੂਬਰ ਨੂੰ ਸਵੇਰੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਜਥੇ ਦੇ ਸਿੰਘਾਂ ਨੇ ਕੀਤਾ ਅਤੇ ਅਖੀਰਲੇ ਪੰਜ ਸਲੋਕਾਂ ਦਾ ਕੀਰਤਨ ਸੰਤ ਮਹਾਰਾਜ ਜੀਆਂ ਨੇ ਆਪਣੀ ਰਸਨਾ ਤੋਂ ਕਰਕੇ ਸੰਗਤਾਂ ਨੂੰ ਨਿਹਾਲ ਕੀਤਾ। ਸਾਢੇ ਅੱਠ ਵਜੇ ਮੌਨੀ ਜੀ ਵੀ ਆ ਗਏ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤੇ ਕਿ "ਸਾਧ ਸੰਗਤ ਜੀ, ਆਪ ਵਡਭਾਗੇ ਹੋ। ਇਸ ਪਵਿਤਰ ਧਰਤੀ ਦਾ ਆਨੰਦ ਮਾਣ ਰਹੇ ਹੋ ਜਿਥੇ ਕਲਗੀਧਰ ਪਾਤਸ਼ਾਹ ਆਪਣੇ ਸਿੱਖ ਦੀ ਉਡੀਕ ਕਰਦੇ ਸਨ। ਗੁਰਾਂ ਦੇ ਕੀਤੇ ਉਪਕਾਰਾਂ ਨੂੰ ਨਾ ਭੁਲਾਈਏ। ਅੱਜ ਏਸੇ ਧਰਤੀ ਵਿਚ ਸਾਨੂੰ ਆਇਆਂ ਨੂੰ ਮੌਨੀ ਜੀ ਨਿੱਘਾਂ ਦਿੰਦੇ ਹਨ ਗਲ ਲਾਉਂਦੇ ਹਨ। ਅੰਮ੍ਰਿਤ ਵਰਤਾਉਂਦੇ

ਹਨ। ਭਾਈ ਆਹ ਸਮਾਂ ਯਾਦ ਕਰਿਆ ਕਰੋਂਗੇ। ਆਹ ਸਮੇਂ ਨੂੰ ਤਰਸਿਆ ਕਰੋਗੇ। ਹੁਣ ਤਾਂ ਖੁੱਲੀਆਂ ਖੇਡਾਂ ਨੇ, ਇਕ ਸਮਾਂ ਐਸਾ ਆਊ ਦਰਸ਼ਨਾਂ ਨੂੰ ਤਰਸਿਆ ਕਰੋਗੇ। " ਇਸਤੋਂ ਬਾਅਦ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੇ ਆਪਣੀ ਰਸਨਾ ਤੋਂ ਸਚਖੰਡ ਸ੍ਰੀ ਹਜ਼ੂਰ ਸਾਹਿਬ ਦੀ ਕਥਾ ਸੁਣਾਈ। ਸੰਤ ਮਹਾਰਾਜ ਜੀਆਂ ਨੇ ਕਥਾ ਵਿਚ ਵਚਨ ਕੀਤੇ ਕਿ "ਨਗੀਨਾ ਘਾਟ ਤੋਂ ਗੁਰੂ ਸਾਹਿਬ ਜੀ ਨੇ ਤੀਰ ਚਲਾਇਆ ਅਤੇ ਸਿੰਘਾਂ ਨੂੰ ਕਿਹਾ ਕਿ ਭਾਈ ਜਿਥੇ ਸਾਡਾ ਤੀਰ ਡਿਗੂ। ਉਥੇ ਸਾਡਾ ਤਪ ਅਸਥਾਨ ਹੈ। ਜਿਥੇ ਜਾ ਕੇ ਤੀਰ ਡਿਗਿਆ ਉਥੇ ਸਿੰਘਾਂ ਸਮੇਤ ਗੁਰੂ ਸਾਹਿਬ ਪਹੁੰਚੇ। ਉਸ ਸਮੇਂ ਉਹ ਥਾਂ ਮੁਸਲਮਾਨਾਂ ਦੀ ਸੀ। ਗੁਰੂ ਸਾਹਿਬ ਨੇ ਵਚਨ ਕੀਤਾ ਕਿ ਇਥੇ ਅਸੀਂ ਸਤਿਯੁਗ ਵਿਚ ਤਪ ਕੀਤਾ ਹੈ। ਝਗੜਾ ਹੋਇਆ। ਗੁਰੂ ਸਾਹਿਬ ਨੇ ਜਗਾਹ ਖੁਦਵਾਈ ਤਾਂ ਹੇਠੋਂ ਧੂਣਾ, ਫੌਹੜੀ, ਖੜਾਵਾਂ ਅਤੇ ਗੁਟਕਾ ਨਿਕਲਿਆ। ਗੁਰੂ ਸਾਹਿਬ ਨੇ ਮੁਸਲਮਾਨਾਂ ਨੂੰ ਮੋਹਰਾਂ ਦੇ ਕੇ ਉਹ ਜਗਾਹ ਮੁੱਲ ਲਈ। ਗੁਰੂ ਸਾਹਿਬ ਨੇ ਵਚਨ ਕੀਤਾ ਕਿ ਸਤਿਯੁਗ ਵਿਚ ਇਹ ਸੋਨੇ ਦੀ ਨਗਰੀ ਸੀ। ਇਸਦਾ ਨਾਮ ਗੋਬਿੰਦ ਨਗਰੀ ਸੀ। ਗੰਗਾ ਦਾ ਨਾਮ ਬੇਨ ਗੰਗਾ ਸੀ ਜਦੋਂ ਕਲਗੀਧਰ ਜੀਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਸੀ ਤਾਂ ਹੁਕਮ ਹੋਇਆ ਸੀ ਕਿ-

ਅਬਿਚਲ ਨਗਰ ਗੋਬਿੰਦ ਗੁਰੂ ਕਾ<br>
ਨਾਮੁ ਜਪਤ ਸੁਖੁ ਪਾਇਆ ਰਾਮ॥

ਹੁਕਮ ਆਉਣ ਤੋਂ ਬਾਅਦ ਸ੍ਰੀ ਅਬਿਚਲ ਨਗਰ ਇਸਦਾ ਨਾਮ ਰੱਖਿਆ ਸੀ। ਅਤੇ ਸੰਗਤ ਨੂੰ ਹਦਾਇਤ ਕੀਤੀ ਸੀ ਕਿ-

ਗੁਰੂ ਗ੍ਰੰਥ ਜੀ ਮਾਨਿਯੋ ਪ੍ਰਗਟ ਗੁਰਾਂ ਕੀ ਦੇਹ॥

ਇਸਤੋਂ ਪਿਛੋਂ ਗੁਰੂ ਸਾਹਿਬ ਨੇ ਵਚਨ ਕੀਤਾ ਕਿ ਭਾਈਹੁਣ ਅਸੀਂ ਸਚਖੰਡ ਜਾਣਾ ਹੈ। ਭਾਣਾ ਮੰਨਿਉ। ਪੰਚਮੀ ਵਾਲੇ ਦਿਨ ਪੀਲਾ ਪੁਸ਼ਾਕਾ ਪਹਿਨਿਆ। ਕਨਾਤ ਲਵਾਕੇ ਸਿੰਘਾਂ ਤੋਂ ਉਹਲਾ ਕੀਤਾ। ਅਤੇ ਭਾਣਾ ਵਰਤਾਕੇ ਉਹਲੇ ਹੋ ਗਏ। ਇਸਤੋਂ ਬਾਅਦ ਪੂਨੇ ਸਿਤਾਰੇ ਦੇ ਕਿਲੇ ਵਿਚ ਕੈਦ ਦੋ ਰਾਜੇ ਬਾਲਾ ਰਾਉ ਅਤੇ ਰੁਸਤਮ ਰਾਉ ਨੂੰ ਛੁਡਾਕੇ ਬੰਦ ਖਲਾਸ ਕੀਤਾ। ਭਾਈ ਏਹ ਤਖਤ ਦੀ ਵਿਸ਼ੇਸ਼ਤਾ ਹੈ ਕਿ ਜੋ ਏਥੇ ਇਕ ਅਖੰਡ ਪਾਠ ਕਰਵਾਵੇਗਾ। ਉਸਨੂੰ 101 ਅਖੰਡ ਪਾਠਾਂ ਦਾ ਫਲ ਪ੍ਰਾਪਤ ਹੋਵੇਗਾ। "

ਇਸ ਤੋਂ ਬਾਅਦ ਅਰਦਾਸ ਕੀਤੀ ਗਈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮਨਾਮਾ ਸਾਹਿਬ ਆਇਆ-

ਸੋਰਠਿ ਮਹਲਾ ੫ ॥

ਪ੍ਰਭੂ ਕੀ ਸਰਣਿ ਸਗਲ ਭੈ ਲਾਥੇ
ਦੁਖ ਬਿਨਸੇ ਸੁਖ ਪਾਇਆ ॥
ਦਇਆਲ ਹੋਆ ਪਾਰਬ੍ਰਹਮ ਸੁਆਮੀ
ਪੂਰਾ ਸਤਿਗਰ ਧਿਆਇਆ ॥ .........॥

ਇਸ ਤੋਂ ਪਿਛੋਂ ਸੰਤ ਜੁਗਿੰਦਰ ਸਿੰਘ ਮੋਨੀ ਜੀਆਂ ਨੇ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੂੰ ਸਿਰੋਪਾਉ ਭੇਟਾ ਕੀਤਾ, ਦਸਤਾਰ ਸਜਾਈ, ਕੰਬਲੀ, ਹਾਰ,ਤੀਰ ਤੇ ਮਾਲਾ ਪਹਿਨਾਈ ਗਈ। ਹੋਰਨਾਂ ਸਾਧੂਆਂ ਸਿੰਘਾਂ ਨੂੰ ਸਿਰੋਪੇ ਦਿੱਤੇ। ਬਾਅਦ ਵਿਚ ਸੰਤ ਮਹਾਰਾਜ ਜੀਆਂ ਨੇ ਮੋਨੀ ਜੀਆਂ ਦਾ ਧੰਨਵਾਦ ਕਰਦਿਆ ਵਚਨ ਕੀਤੇ ਕਿ "ਅਸੀਂ ਇੰਨੇ ਸਨਮਾਨ ਦੇ ਲਾਇਕ ਨਹੀਂ ਹਾਂ। ਇਥੋਂ ਦੀ ਤਾਂ ਧੂੜੀ ਹੀ ਕਰੋੜਾਂ ਪਾਪਾਂ ਦਾ ਨਾਸ ਕਰ ਦਿੰਦੀ ਹੈ। ਅਸੀਂ ਏਥੇ ਸਚਖੰਡ ਦਾ ਅਨੰਦ ਨਿੱਘੀ ਮੌਦ ਮਾਣੀ ਹੈ। ਸਾਡਾ ਮੋਨੀ ਜੀਆਂ ਨਾਲ ਇਵੇਂ ਹੀ ਸੰਜੋਗ ਪਿਆਰ ਬਣਿਆ ਰਹੇ। ਅਸੀਂ ਤਾਂ ਇਨ੍ਹਾਂ ਦੇ ਕੂਕਰਾਂ ਦੇ ਵੀ ਧੰਨਵਾਦੀ ਹਾਂ। ਅਸੀਂ ਤਾਂ ਇਨ੍ਹਾਂ ਦੀ ਮਾਲਾ ਦੇ ਮਣਕੇ ਹਾਂ। ਇਵੇਂ ਹੀ ਪਰੋਕੇ ਰੱਖਣ। ਨਾ ਭੁਲਿਉ ਨਾ ਭੁਲਾਇਉ। ਨਾ ਵਿਛੋੜਿਉ। ਆਪ ਜੀ ਦੀਆਂ ਅਭੁੱਲ ਯਾਦਾਂ ਚੌਵੀ ਘੰਟੇ ਚਲਦੀਆਂ ਰਹਿਣ। ਇਵੇਂ ਹੀ ਮਿਹਰ ਕਰਿਉ। ਕਲਗੀਧਰ ਜੀਆਂ ਦੇ ਚਰਨਾਂ ਵਿਚ ਅਰਦਾਸ ਕਰਕੇ ਜਾਵਾਂਗੇ ਕਿ ਨਿਭਜੇ ਪ੍ਰੀਤਮਾ ਨਿਭਜੇ ਸਾਡੀ ਪੀਰਾਂ ਨਾਲ ਮੁਰੀਦਾਂ ਦੀ। " ਇਸ ਤੋਂ ਪਿਛੋਂ ਦੇਗਾਂ ਵਰਤਾਈਆਂ ਅਤੇ ਸਭ ਸੰਗਤ ਨੇ ਲੰਗਰ ਛਕਿਆ ਅਤੇ ਬੱਸਾਂ ਵਾਲੀ ਸੰਗਤ ਨੂੰ ਪਟਨਾ ਸਾਹਿਬ ਜਾਣ ਵਾਸਤੇ ਤਿਆਰ ਹੋ ਕੇ ਬੱਸਾਂ ਵਿਚ ਬੈਠਣ ਵਾਸਤੇ ਹੁਕਮ ਹੋਇਆ ਅਤੇ ਸਾਨੂੰ 22 ਸਿੰਘਾਂ ਨੂੰ ਸੰਤ ਮਹਾਰਾਜ ਜੀ ਮਹਾਰਾਜਾ ਰਣਜੀਤ ਸਿੰਘ ਦੀ ਸਰਾਂ(ਬਾਰਾਂਦਰੀ) ਵਿਚ ਲੈ ਗਏ। ਅਰਧ ਗੋਲ ਚੱਕਰ ਬਣਾਕੇ ਬੈਠ ਗਏ। ਚੱਕਰ ਦੇ ਇਕ ਸਿਰੇ ਤੇ ਸੰਤ ਮਹਾਰਾਜ ਜੀ ਆਪ ਬੈਠੇ ਸਨ ਅਤੇ ਦੂਜੇ ਸਿਰੇ ਤੇ ਦਾਸ ਬੈਠਾ ਸੀ। ਦਾਸ ਨੂੰ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਅਸੀਂ ਕਲਗੀਧਰ ਜੀਆਂ ਦੇ ਚਰਨਾਂ ਵਿਚ ਅਰਦਾਸ

ਕਰ ਚੱਲੇ ਹਾਂ। ਕਲਗੀਧਰ ਤੋਂ ਤੇਰੀ ਡਿਊਟੀ ਅੰਮ੍ਰਿਤ ਛਕਾਉਣ ਵਾਸਤੇ ਲਵਾ ਦਿੱਤੀ। ਤਕੜਾ ਹੋ ਕੇ ਸੰਗਤਾਂ ਨੂੰ ਅੰਮ੍ਰਿਤ ਛਕਾ। ਰਿਸ਼ੀ ਅਲਹਿਦਾ ਛਕਾਊ। ਦਾਸ ਨੇ ਸੰਤ ਮਹਾਰਾਜ ਜੀਆਂ ਦੇ ਚਰਨਾਂ ਵਿਚ ਨਮਸ਼ਕਾਰ ਕੀਤੀ ਅਤੇ ਆਪਣੀ ਜਗਾਹ ਤੇ ਫੇਰ ਬੈਠ ਗਿਆ। ਦਾਸ ਨੂੰ ਫੇਰ ਵਚਨ ਹੋਇਆ ਕਿ ਸਰਵਣ ਸਿਆਂ, ਅੱਧੇ ਸਿੰਘ ਤੂੰ ਲੈ ਲਾ ਅੱਧੇ ਸਿੰਘ ਸਾਨੂੰ ਦੇ ਦੇਹ। ਮੈਂ ਘਬਰਾ ਗਿਆ ਕਿ ਸਮਝ ਨਹੀਂ ਆ ਰਹੀ ਕੀ ਵਚਨ ਹੈ। ਮੈਂ ਬੇਨਤੀ ਕੀਤੀ ਕਿ ਮਹਾਰਾਜ ਮੈਨੂੰ ਕੀ ਪਤੈ, ਤਾਂ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਅਰਧ ਚਕਰ ਵਿਚੋਂ ਆਪਦੇ ਵਾਲੇ ਪਾਸੇ ਦੇ ਗਿਆਰਾਂ ਤੇਰੇ ਅਤੇ ਸਾਡੇ ਵਾਲੇ ਪਾਸੇ ਦੇ ਗਿਆਰਾਂ ਸਿੰਘ ਮੇਰੇ। ਆਪਣੀ ਜਥੇ ਵਾਲੀ ਗੱਡੀ ਖਰਾਬ ਹੋ ਗਈ ਹੈ। ਅਸੀਂ ਇਨ੍ਹਾਂ ਗਿਆਰਾਂ ਸਿੰਘਾਂ ਸਮੇਤ ਸੰਗਤ ਦੇ ਨਾਲ ਪਟਨਾ ਸਾਹਿਬ ਦਰਸ਼ਨ ਕਰਵਾਕੇ ਆਵਾਂਗੇ ਅਤੇ ਤੂੰ ਆਪ ਦੇ ਵਾਲੇ ਗਿਆਰਾ ਸਿੰਘਾਂ ਨੂੰ ਰੇਲ ਰਾਹੀਂ ਵਾਪਸ ਰੋੜੇਵਾਲ ਸਾਹਿਬ ਲੈ ਜਾਹ। ਦਾਸ ਨੇ ਸਤਿ ਵਚਨ ਆਖਿਆ। ਨਮਸ਼ਕਾਰਾਂ ਹੋਈਆਂ ਅਤੇ ਦੁਪਹਿਰ ਬਾਰਾਂ ਵਜੇ 28 ਅਕਤੂਬਰ 1974 ਨੂੰ ਸੰਤ ਮਹਾਰਾਜ ਜੀ ਸਮੇਤ ਸੰਗਤ ਵਾਲੀਆਂ ਬੱਸਾਂ ਪਟਨਾ ਸਾਹਿਬ ਨੂੰ ਚਲੀਆਂ ਗਈਆਂ ਅਤੇ ਦਾਸ ਨੇ ਗਿਆਰਾਂ ਸਿੰਘਾਂ ਸਮੇਤ ਰੇਲ ਗੱਡੀ ਰਾਂਹੀਂ ਵਾਪਸੀ ਰੋੜੇਵਾਲ ਸਾਹਿਬ ਨੂੰ ਚਾਲੇ ਪਾ ਦਿੱਤੇ।

ਗੁਰਬਾਣੀ:-

ਅਠਸਠਿ ਤੀਰਥ ਜਹ ਸਾਧ ਪਗੁ ਧਰੈ ॥
ਤਹ ਬੈਕੁੰਠ ਜਹ ਨਾਮੁ ਉਚਰੈ ॥ ............ ॥

## ਨੀਲਾ ਘੋੜਾ

ਪਿਛਲੇ ਸਫਿਆਂ ਵਿਚ ਨੀਲੇ ਘੋੜੇ ਦਾ ਮਾਮੂਲੀ ਜਿਹਾ ਵੇਰਵਾ ਆਇਆ ਹੈ। ਸੰਤ ਮਹਾਰਾਜ ਜੀ ਭਾਵੇਂ ਲਗਭਗ ਆਏ ਸਾਲ ਹੀ ਸਚਖੰਡ ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ ਸੰਗਤ ਸਮੇਤ ਜਾਂਦੇ ਸਨ। 1973 ਅਤੇ 1974 ਵਿਚ ਦਾਸ ਨੂੰ ਵੀ ਸੁਭਾਗ ਸਮਾਂ ਪ੍ਰਾਪਤ ਹੋਇਆ। ਸੰਨ 1974 ਦੀ ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ ਕੁਝ ਖਾਸ ਹੀ ਹੈ। ਕਿਉਂ ਕਿ ਇਸ ਸਾਲ ਇਕ ਨੀਲਾ ਘੋੜਾ ਮੇਰੇ ਗੁਰੂਦੇਵ ਸੰਤ ਮਹਾਰਾਜ ਜੀ ਸਚਖੰਡ ਸ੍ਰੀ ਹਜ਼ੂਰ ਸਾਹਿਬ ਭੇਟਾ ਕਰਕੇ ਆਏ ਸਨ। ਇਹ ਨੀਲਾ ਘੋੜਾ ਵਾਹਗਾ ਬਾਰਡਰ ਵਲੋਂ ਲਿਆਂਦਾ ਸੀ। ਉਸ ਸਮੇਂ ਸੰਤ ਮਹਾਰਾਜ ਜੀਆਂ ਕੋਲ ਫੀਏਟ ਗੱਡੀ ਸੀ ਅਤੇ ਭਾਈ ਹਰਨੇਕ ਸਿੰਘ ਗਾਡਰ ਡਰਾਈਵਰ ਸੀ। ਘੋੜੇ ਦੇਖਦੇ ਦੇਖਦੇ ਵਾਹਗੇ ਬਾਰਡਰ ਵੱਲ ਨਿਕਲ ਗਏ। ਉਸ ਸਮੇਂ 1974 ਵਿਚ ਮੈਂ ਤਾਂ ਇਹ ਸੁਣਿਆ ਸੀ ਕਿ ਸੰਤ ਮਹਾਰਾਜ ਜੀਆਂ ਨੇ ਆਪਣੀਆਂ ਜਟਾਵਾਂ ਖਿਲਾਰ ਲਈਆਂ। ਚੁੱਪ ਚਪੀਤੇ ਵਾਹਗਾ ਬਾਰਡਰ ਪਾਰ ਕਰਕੇ ਪਾਕਿਸਤਾਨ ਵਿਚ ਜਾ ਵੜੇ। ਘੋੜੇ ਦੇਖਦੇ ਦੇਖਕੇ ਇਕ ਪਿੰਡ ਵਿਚ ਗਏ ਤਾਂ ਇਕ ਨੀਲੇ ਘੋੜੇ ਦੀ ਦੱਸ ਪਈ ਸੀ। ਉਸ ਘਰ ਪਹੁੰਚੇ। ਘੋੜਾ ਬਿਲਕੁਲ ਨੀਲਾ ਅਤੇ ਸੰਤ ਮਹਾਰਾਜ ਜੀਆਂ ਨੇ ਪਸੰਦ ਕੀਤਾ। ਪ੍ਰੰਤੂ ਘੋੜੇ ਦਾ ਮਾਲਕ ਉਹਨੂੰ ਵੇਚਣ ਨੂੰ ਨਾ ਮੰਨੇ, ਦੂਜਾ ਘੋੜਾ ਵੇਚਣਾ ਚਾਹੁੰਦਾ ਸੀ। ਸੰਤ ਮਹਾਰਾਜ ਜੀ ਵਾਪਸ ਆ ਗਏ। ਉਧਰ ਘੋੜੇ ਦੇ ਮਾਲਕ ਦੀ ਛੋਟੀ ਜਿਹੀ ਬੱਚੀ ਨੇ ਰੋਟੀ ਪਾਣੀ ਛੱਡ ਦਿੱਤਾ ਕਿ ਜੇ ਦੇਣਾ ਹੈ ਤਾਂ ਨੀਲਾ ਘੋੜਾ ਹੀ ਦੇਣਾ ਹੈ ਸਾਧੂਆਂ ਨੂੰ, ਦੂਜਾ ਨਹੀਂ ਦੇਣਾ। ਉਸ ਬੱਚੀ ਦੇ ਮਾਲਕ ਨੇ ਜਦੋਂ ਹਾਂ ਕੀਤੀ ਉਦੋਂ ਉਸ ਬੱਚੀ ਨੇ ਰੋਟੀ ਖਾਧੀ। ਥੋੜ੍ਹੇ ਦਿਨਾਂ ਬਾਅਦ ਸੰਤ ਮਹਾਰਾਜ ਜੀ ਫੇਰ ਉਸੇ ਘਰ ਚਲੇ ਗਏ। ਘੋੜੇ ਦੇ ਮਾਲਕ ਨੇ ਹੱਥ ਬੰਨ੍ਹ ਲਏ ਕਿ ਮਹਾਰਾਜ ਜੀ ਨੀਲਾ ਹੀ ਤੁਹਾਨੂੰ ਦੇਣਾ ਹੈ ਮੇਰੀ ਤਾਂ ਕੁੜੀ ਨੇ ਰੋਟੀ ਹੀ ਛੱਡ ਦਿੱਤੀ ਸੀ। ਸੰਤ ਮਹਾਰਾਜ ਜੀ ਬਹੁਤ ਖੁਸ਼ ਹੋਏ ਅਤੇ ਉਸ ਬੱਚੀ ਨੂੰ ਅਸ਼ੀਰਵਾਦ ਦਿੱਤੀ। ਉਸ ਸਮੇਂ ਦੇ 60000/- ਰੁਪਏ ਵਿਚ ਸੌਦਾ ਹੋਇਆ। ਸੰਤ ਮਹਾਰਾਜ ਜੀਆਂ ਨੂੰ ਉਹ ਮਾਲਕ ਆਖੇ ਕਿ ਸਵਾਰੀ ਕਰਕੇ ਦੇਖ ਲਵੋ। ਸੰਤ ਮਹਾਰਾਜ ਜੀਆਂ ਨੇ ਉਹਦੇ ਗਲ ਨੂੰ ਲਾਲ ਡੋਰ ਬੰਨ੍ਹ ਦਿਤੀ ਅਤੇ ਵਚਨ ਕੀਤਾ ਕਿ ਇਸ ਉਪਰ ਅਸੀਂ ਸਵਾਰੀ ਨਹੀਂ ਕਰਨੀ ਕਲਗੀਧਰ ਜੀਆਂ ਦੀ ਅਸਵਾਰੀ ਵਾਸਤੇ ਭੇਟਾ ਕਰਨਾ ਹੈ। ਸੌਦਾ ਪੱਕਾ

ਹੋ ਗਿਆ ਅਤੇ ਘੋੜਾ ਟਰੱਕ ਰਾਹੀਂ ਗੁਰਦੁਆਰਾ ਸੰਤਪੁਰੇ ਮਹੋਰਨਾ ਵਿਖੇ ਲੈ ਆਂਦਾ ਘੋੜੇ ਦੇ ਦਰਸ਼ਨ ਕਰਕੇ ਭੁੱਖਾਂ ਲਹਿੰਦੀਆਂ ਸਨ। ਬਿਲਕੁਲ ਮੋਰ ਪੰਖ ਵਾਗੂੰ ਝਲਕਾਂ ਪੈਂਦੀਆਂ ਸਨ। ਅਤੇ ਜਥੇਦਾਰ ਗੁਰਨਾਮ ਸਿੰਘ ਕੰਗਣਵਾਲ ਸਮੇਤ ਪੰਜ ਸਿੰਘਾਂ ਦੀ ਉਹਦੀ ਸੇਵਾ ਸੰਭਾਲ ਵਾਸਤੇ ਡਿਊਟੀ ਲਾ ਦਿੱਤੀ। ਦਸ ਬਾਰਾਂ ਦਿਨ ਉਥੇ ਉਹਦੀ ਸੇਵਾ ਸੰਭਾਲ ਕੀਤੀ ਗਈ। ਸੋਲਾਂ ਅਕਤੂਬਰ 1974 ਨੂੰ ਅਰਦਾਸ ਕਰਕੇ ਨੀਲਾ ਘੋੜਾ ਟਰੱਕ ਵਿਚ ਸਵਾਰ ਕਰਕੇ ਸੇਵਾਦਾਰ ਸਿੰਘਾਂ ਸਮੇਤ ਸਚਖੰਡ ਸ੍ਰੀ ਹਜ਼ੂਰ ਸਾਹਿਬ ਨੂੰ ਰਵਾਨਾ ਕੀਤਾ। ਰਸਤੇ ਵਿਚ ਪੜਾਅ ਕਰਦੇ ਅਤੇ ਘੋੜੇ ਦੀ ਸੇਵਾ ਸੰਭਾਲ ਦਾ ਖਾਸ ਧਿਆਨ ਰੱਖਿਆ ਜਾਂਦਾ। ਰਸਤੇ ਵਿਚ ਟਰੱਕ ਵੀ ਬਹੁਤ ਵਾਰ ਖਰਾਬ ਹੋਇਆ। ਰੁਕਦੇ ਰੁਕਦੇ ਪੜਾਅ ਕਰਦੇ ਕਰਦੇ 25 ਅਕਤੂਬਰ ਨੂੰ ਦੁਪਹਿਰ 12 ਵਜੇ ਟਰੱਕ ਸੱਚਖੰਡ ਪਹੁੰਚਿਆ। ਬੱਸਾਂ ਵਾਲੀ ਸਾਰੀ ਸੰਗਤ ਅਤੇ ਅਸੀਂ ਸਾਰੇ ਸਿੰਘ ਪਹਿਲਾਂ ਹੀ ਪਹੁੰਚੇ ਹੋਏ ਸੀ। ਪ੍ਰੰਤੂ ਸੰਤ ਮਹਾਰਾਜ ਜੀ ਹਲੀ ਤੱਕ ਨਹੀਂ ਪਹੁੰਚੇ ਸਨ। ਸਵਾ ਇਕ ਦਾ ਸਮਾਂ ਹੋਣ ਵਾਲਾ ਸੀ। ਸਚਖੰਡ ਦੇ ਸਾਹਮਣੇ ਪੌੜੀਆਂ ਤੋਂ ਹੇਠਾਂ ਨੀਲਾ ਘੋੜਾ ਵੀ ਲਿਆਕੇ ਖੜ੍ਹਾਇਆ ਗਿਆ। ਸੰਗਤਾਂ ਨੀਲੇ ਘੋੜੇ ਦੇ ਦਰਸ਼ਨ ਕਰ ਕਰਕੇ ਨਿਹਾਲ ਹੋ ਰਹੀਆਂ ਸਨ। ਸੰਤ ਜੁਗਿੰਦਰ ਸਿੰਘ ਜੀ ਮੋਨੀ ਸਾਹਿਬ ਵੀ ਅਰਦਾਸ ਕਰਨ ਵਾਸਤੇ ਖੜ੍ਹੇ ਸਨ। ਸਾਰੇ ਸੰਤ ਮਹਾਰਾਜ ਜੀਆਂ ਦੀ ਉਡੀਕ ਕਰ ਰਹੇ ਸਨ। ਦੁਪਹਿਰ ਦੇ ਪੂਰੇ ਸਵਾ ਇਕ ਵਜੇ ਮੋਨੀ ਜੀਆਂ ਨੇ ਨੀਲੇ ਘੋੜੇ ਦੀ ਅਰਦਾਸ ਕਰਨੀ ਸ਼ੁਰੂ ਕਰ ਦਿੱਤੀ ਪ੍ਰੰਤੂ ਸੰਗਤ ਦਾ ਧਿਆਨ ਸੰਤ ਮਹਾਰਾਜ ਜੀਆਂ ਵੱਲ ਕਿ ਅਰਦਾਸ ਸ਼ੁਰੂ ਹੋ ਗਈ ਆਪ ਹੁਣ ਤੱਕ ਕਿਉਂ ਨਹੀਂ ਆਏ। ਜਦੋਂ ਅਰਦਾਸ ਸੰਪੂਰਨ ਹੋਈ, ਜੈਕਾਰਾ ਬੁਲਾਉਣ ਲੱਗੇ ਤਾਂ ਇਕ ਦਮ ਪਿੱਛੋਂ ਆ ਕੇ ਸੰਤ ਮਹਾਰਾਜ ਜੀਆਂ ਆਪ ਜੈਕਾਰਾ ਬੁਲਾਇਆ। ਸਾਰੀ ਸੰਗਤ ਕੌਤਕ ਦੇਖਕੇ ਹੈਰਾਨ ਸੀ ਕਿ ਐਨ ਮੌਕੇ ਤੇ ਕਿਵੇਂ ਪਹੁੰਚੇ। ਸੰਗਤ ਦੀ ਖੁਸ਼ੀ ਦੀ ਕੋਈ ਹੱਦ ਨਹੀਂ ਸੀ। ਅਰਦਾਸਾ ਹੋਣ ਤੇ ਬਾਅਦ ਸੰਤ ਮਹਾਰਾਜ ਜੀ ਸਾਰੀ ਸੰਗਤ ਅਤੇ ਜਥੇ ਦੇ ਸਿੰਘਾਂ ਸਮੇਤ ਨੀਲੇ ਘੋੜੇ ਨੂੰ ਘੋੜਿਆਂ ਦੇ ਤਬੇਲੇ ਵਿਚ ਛੱਡਣ ਗਏ। ਸਾਰੀ ਸੰਗਤ ਚੜ੍ਹਦੀ ਕਲਾ ਗੁਰ ਤੇਰੀ ਦਿਨੋ ਦਿਨ ਚੜ੍ਹਦੀ ਕਲਾ ਅਤੇ ਹੋ ਰਹੀ ਐ ਤੇਰੀ ਜੈ ਜੈ ਕਾਰ ਦੀਆਂ ਧਾਰਨਾਵਾਂ ਉੱਚੀ ਉੱਚੀ ਪੜ੍ਹਦੀ ਜਲੂਸ ਦੀ ਸ਼ਕਲ ਵਿਚ ਜਾ ਰਹੀ ਸੀ। ਨੀਲੇ ਘੋੜੇ ਉਪਰ ਦੁਸ਼ਾਲਾ ਪਹਿਨਾਇਆ ਹੋਇਆ ਸੀ। ਇਕ ਅਦਭੁਤ ਜਿਹਾ ਦ੍ਰਿਸ਼ ਸੀ। ਤਬੇਲੇ ਅੰਦਰ ਜਾ ਕੇ ਸੰਤ ਮਹਾਰਾਜ ਜੀਆਂ ਨੇ ਆਪ ਆਪਣੇ ਕਰ ਕਮਲਾਂ ਨਾਲ

ਘੋੜੇ ਦੀ ਵਾਗ ਤਬੇਲੇ ਵਿਚਲੇ ਸੇਵਾਦਾਰ ਨੂੰ ਫੜਾਈ। ਉਸ ਸਮੇਂ ਦਾਸ ਸੰਤ ਮਹਾਰਾਜ ਜੀਆਂ ਦੇ ਬਿਲਕੁਲ ਨਾਲ ਪਿੱਛੇ ਖੜ੍ਹਾ ਸੀ। ਘੋੜੇ ਨੂੰ ਤਬੇਲੇ ਵਿਚ ਛੱਡਣ ਤੋਂ ਬਾਅਦ ਉਸੇ ਤਰ੍ਹਾਂ ਜਲੂਸ ਦੀ ਸ਼ਕਲ ਵਿਚ ਸਾਰੀ ਸੰਗਤ ਸਮੇਤ ਸੰਤ ਮਹਾਰਾਜ ਜੀ ਉਸੇ ਸਕੂਲ ਵਿਚ ਪਹੁੰਚੇ ਜਿਥੇ ਆਸਣ ਟਿਕਾਣਾ ਸੀ। ਸਾਰੀ ਸੰਗਤ ਨੇ ਸੰਤ ਮਹਾਰਾਜ ਜੀਆਂ ਨੂੰ ਨਮਸ਼ਕਾਰ ਕੀਤੀ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਭਾਈ ਤਾਂ ਕੀ ਹੋ ਗਿਆ ਜੇ ਪਿੱਛੇ ਰਹਿ ਗਏ। ਇਹ ਤਾਂ ਖੇਡਾਂ ਹੀ ਹੋਰ ਸਨ। ਕੱਲਾ ਘੋੜਾ ਨਹੀਂ ਸੀ ਲਿਆਉਣਾ; ਬਾਜ ਪਿੱਛੇ ਰਹਿ ਗਿਆ ਸੀ, ਹੁਣ ਲਿਆਂਦਾ ਹੈ। ਹੋਰ ਪਤਾ ਨਹੀਂ ਕਿੰਨੀਆਂ ਕੁ ਸ਼ਕਤੀਆਂ , ਸ਼ਹੀਦੀ ਫੌਜਾਂ ਨਾਲ ਆਈਆਂ ਨੇ। ਰਸਤੇ ਵਿਚ ਟਰੱਕ ਵੀ ਏਸੇ ਕਰਕੇ ਖਰਾਬ ਹੁੰਦਾ ਰਿਹਾ। ਟਰੱਕ ਕੀ ਕਰੇ ਭਾਈ ਸ਼ਹੀਦੀ ਫੌਜਾਂ ਦਾ ਭਾਰ ਹੀ ਬੇਅੰਤ ਸੀ। ਇਸ ਤਰ੍ਹਾਂ ਹੋਰ ਬੜੇ ਵਚਨ ਕੀਤੇ ਅਤੇ ਸਾਰੀ ਸੰਗਤ ਨੂੰ ਕਿਹਾ ਕਿ ਭਾਈ ਭਾਗਾਂ ਵਾਲੇ ਹੋ ਸਾਰੇ, ਜਿਨ੍ਹਾਂ ਨੇ ਆਹ ਅਲੌਕਿਕ ਨਜ਼ਾਰੇ ਦੇ ਦਰਸ਼ਨ ਕੀਤੇ ਨੇ। ਆਪ ਜੀ ਆਰਾਮ ਕਰਨ ਆਪਣੇ ਆਸਣ ਵਾਲੇ ਕਮਰੇ ਵਿਚ ਚਲੇ ਗਏ। ਅਤੇ ਸੰਗਤ ਨੇ ਲੰਗਰ ਵਿਚ ਪ੍ਰਸ਼ਾਦਾ ਛਕਿਆ ਅਤੇ ਦਰਸ਼ਨ ਦੀਦਾਰੇ ਕੀਤੇ। ਬਹੁਤ ਸਾਰੀ ਲੰਗਰ ਵਿਚ ਵੀ ਸੇਵਾ ਕੀਤੀ।

ਗੁਰਬਾਣੀ:-

> ਬ੍ਰਹਮਗਿਆਨੀ ਕੀ ਮਿਤਿ ਕਉਨੁ ਬਖਾਨੈ॥
> ਬ੍ਰਹਮ ਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ॥

ਅਥਵਾ:-

> ਬ੍ਰਹਮ ਗਿਆਨੀ ਕਾ ਅੰਤੁ ਨਾ ਪਾਰੁ॥
> ਨਾਨਕ ਬ੍ਰਹਮ ਗਿਆਨੀ ਕਉ ਸਦਾ ਨਮਸਕਾਰੁ॥

ਨੋਟ:-ਪਾਠਕਾਂ ਦੇ ਚਰਨਾਂ ਵਿਚ ਮੇਰੀ ਬੇਨਤੀ ਹੈ ਕਿ ਨੀਲੇ ਘੋੜੇ ਦੇ ਇਸ ਪ੍ਰਸੰਗ ਵਿਚ ਜੋ ਆਇਆ ਹੈ ਕਿ ਸੰਤ ਮਹਾਰਾਜ ਜੀ ਘੋੜਾ ਵਾਘਾ ਬਾਰਡਰ ਤੋਂ ਪਾਰ ਤੋਂ ਲੈ ਕੇ ਆਏ ਸੀ। ਉਹ ਮੈਂ ਸੁਣਿਆ ਹੀ ਹੈ। ਇਸ ਬਾਰੇ ਪੱਕਾ ਨਹੀਂ ਕਿਹਾ ਜਾ ਸਕਦਾ ਕਿ ਵਾਘੇ ਬਾਰਡਰ ਤੋਂ ਉਰਿਉਂ ਲਿਆਂਦਾ ਜਾ ਪਰਿਉਂ ਲਿਆਂਦਾ। ਜਿੱਥੋਂ ਵੀ ਲਿਆਂਦਾ ਸੰਤ ਮਹਾਰਾਜ ਜੀ ਆਪ ਖੁਦ ਹੀ ਜਾਣਦੇ ਹਨ। ਪਾਠਕ ਕਿਸੇ ਭੁਲੇਖੇ ਜਾਂ ਦੁਬਿਧਾ ਵਿਚ ਨਾ ਪੈਣ।

# ਕੀਰਤਨ ਦੀ ਦਾਤ ਦੀ ਬਖਸ਼ਿਸ਼

ਸਚਖੰਡ ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ ਤੋਂ ਵਾਪਸ ਆ ਕੇ ਸਾਰੇ ਸਿੰਘ ਰੋੜੇਵਾਲ ਸਾਹਿਬ ਹੀ ਟਿਕੇ ਹੋਏ ਸਨ। ਸੰਤ ਮਹਾਰਾਜ ਜੀ ਵੀ ਉਥੇ ਹੀ ਸਨ। ਸਾਰੇ ਸਿੰਘ ਸੇਵਾ ਕਰ ਰਹੇ ਸਨ। ਅਚਾਨਕ ਸੰਤ ਮਹਾਰਾਜ ਜੀਆਂ ਦਾ ਹੁਕਮ ਆਇਆ ਕਿ ਆਪੋ ਆਪਣਾ ਸਾਮਾਨ ਉਥੇ ਹੀ ਸੁੱਟਕੇ ਲੰਗਰ ਵਿਚ ਆ ਜਾਉ। ਸਾਰੇ ਸਿੰਘ ਲੰਗਰ ਵਿਚ ਪਹੁੰਚ ਗਏ। ਦਾਸ ਵੀ ਵਿਚ ਹੀ ਸੀ। ਲੰਗਰ ਵਿਚ ਇਕ ਪਾਸੇ ਪੰਗਤ ਵਿਚ ਸੰਤ ਮਹਾਰਾਜ ਜੀ ਬੈਠੇ ਸਨ ਅਤੇ ਦੂਜੇ ਪਾਸੇ ਪੰਗਤ ਵਿਚ ਤੱਪੜ ਤੇ ਅਸੀਂ ਸਾਰੇ ਸਿੰਘ ਬੈਠੇ ਸੀ। ਕਿਸੇ ਨੂੰ ਕੋਈ ਪਤਾ ਨਹੀਂ ਸੀ ਕਿ ਕੀ ਕੌਤਕ ਹੈ। ਸੰਤ ਮਹਾਰਾਜ ਜੀਆਂ ਨੇ ਇਕ ਮੇਜ ਮੰਗਵਾਇਆ ਅਤੇ ਇਕ ਹਰਮੋਨੀਅਮ(ਵਾਜਾ) ਮੰਗਵਾਇਆ ਹੁਕਮ ਹੋਇਆ ਕਿ ਦੋਵੇਂ ਪੰਗਤਾਂ ਦੇ ਵਿਚਾਲੇ ਮੇਜ ਰੱਖ ਕੇ ਉਹਦੇ ਉੱਪਰ ਵਾਜਾ ਰੱਖੋ। ਉਸੇ ਤਰ੍ਹਾਂ ਕੀਤਾ ਗਿਆ। ਫੇਰ ਸਾਨੂੰ ਸਾਰਿਆਂ ਨੂੰ ਸ਼ੱਕਰ ਘਿਉ ਦੇ ਨਾਲ ਅੱਧਾ ਅੱਧਾ ਪ੍ਰਸ਼ਾਦਾ ਦਿਤਾ ਕਿ ਲਓ ਅੱਜ ਸ਼ਗਨਾਂ ਦਾ ਮਿੱਠਾ ਮੂੰਹ ਕਰੋ। ਪ੍ਰਸ਼ਾਦਾ ਸਭ ਨੇ ਛਕ ਲਿਆ। ਅਸੀਂ ਸਾਰੇ ਹੈਰਾਨ ਸੀ ਕਿ ਕੀ ਖੇਡ ਵਰਤ ਰਹੀ ਹੈ। ਉਸਤੋਂ ਪਿਛੋਂ ਪੰਜ ਸਿੰਘਾਂ ਨੂੰ ਖੜ੍ਹੇ ਕਰਕੇ ਇਕੱਲੇ ਇਕੱਲੇ ਤੋਂ ਕੀਰਤਨ ਸੁਣਿਆ। ਇਨ੍ਹਾਂ ਸਿੰਘਾਂ ਵਿਚ ਬਾਬਾ ਕਰਮ ਸਿੰਘ ਜੀ ਭੋਗੀਵਾਲ, ਸੰਤ ਪਹਾੜਾ ਸਿੰਘ ਜੀ ਬਾਲੇਵਾਲ, ਭਾਈ ਸਵਰਨ ਸਿੰਘ ਜੀ ਕਸਬਾ ਭਰਾਲ, ਭਾਈ ਬਚਿੱਤਰ ਸਿੰਘ ਜੀ ਬਾਲੇਵਾਲ ਅਤੇ ਦਾਸ ਸਰਵਣ ਸਿੰਘ ਸੰਦੌੜ ਸਨ। ਇਨ੍ਹਾਂ ਸਾਰਿਆਂ ਵਿਚੋਂ ਮੈਂ ਉਮਰ ਵਿਚ ਛੋਟਾ ਸੀ ਅਤੇ ਮੇਰੀ ਵਾਰੀ ਪੰਜਵੇਂ ਨੰਬਰ ਤੇ ਆਈ ਸੀ। ਮੈਂ ਆਪਣੇ ਬਾਰੇ ਦੱਸ ਰਿਹਾ ਹਾਂ ਕਿ ਜਦੋਂ ਕੀਰਤਨ ਸੁਣਾਉਣ ਵਾਸਤੇ ਮੇਰੀ ਵਾਰੀ ਆਈ ਤਾਂ ਮੇਰੀਆਂ ਖੜ੍ਹੇ ਦੀਆਂ ਲੱਤਾਂ ਕੰਬ ਰਹੀਆਂ ਸਨ। ਸੰਤ ਮਹਾਰਾਜ ਜੀ ਕੋਲ ਬੈਠੇ ਸਨ, ਡਰ ਬਹੁਤ ਲਗਦਾ ਸੀ। ਪਹਿਲਾਂ ਤਾਂ ਮੈਂ ਖੜ੍ਹਾ ਰਿਹਾ ਖੜ੍ਹਾ ਰਿਹਾ। ਜਦ ਨਾ ਹੀ ਬੋਲਿਆ ਤਾਂ ਸੰਤ ਮਹਾਰਾਜ ਜੀ ਉਮਰ ਨੂੰ ਦੇਖਕੇ ਮੈਨੂੰ ਕਹਿੰਦੇ ਕੁੱਝ ਬੋਲੇਂਗਾ ਵੀ। ਤਾਂ ਮੈਂ ਡਰਦੇ ਡਰਦੇ ਨੇ ਧਾਰਨਾ ਪੜੀ ਸੀ 'ਮੈਨੂੰ ਰੱਖੀ ਚਰਨਾਂ ਦੇ ਨਾਲ ਜੋੜਕੇ ਚਰਨਾਂ ਦੀ ਮੌਜ ਬੜੀ।'ਧਾਰਨਾ ਪੜ੍ਹਕੇ ਮੈਂ ਖੜ੍ਹਾ ਰਿਹਾ ਤਾਂ ਹੁਕਮ ਹੋਇਆ ਕਿ ਬਹਿ ਜਾ। ਸਾਰੇ ਸਿੰਘ ਬੈਠੇ ਸਨ। ਸਾਡੇ ਸਾਰਿਆਂ ਵਿਚ ਗਿਆਨੀ ਗੁਰਮੇਲ ਸਿੰਘ ਕੰਗਣਵਾਲ ਵੀ ਸੀ। ਸੰਤ ਮਹਾਰਾਜ ਜੀਆਂ ਨੇ

ਵਚਨ ਕੀਤਾ ਕਿ "ਭਾਈ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਨੇ ਅੱਜ ਤੱਕ ਆਪਣੀ ਦਾਤ ਕਿਸੇ ਨੂੰ ਨਹੀਂ ਦਿਤੀ, ਅੱਜ ਅਸੀਂ ਆਪ ਦੇ ਕੀਰਤਨ ਦੀ ਦਾਤ ਤੁਹਾਨੂੰ ਪੰਜਾਂ ਨੂੰ ਦੇ ਰਹੇ ਹਾਂ। ਆਪਣਾ ਕੀਰਤਨ ਤੁਹਾਨੂੰ ਬਖਸ਼ ਰਹੇ ਹਾਂ। ਅੱਜ ਦਾ ਵਚਨ ਯਾਦ ਕਰਕੇ, ਭਰੋਸਾ ਰੱਖਕੇ, ਬਾਬਾ ਪੂਰਨ ਦਾਸ ਜੀ ਮਹਾਰਾਜ ਦਾ ਧਿਆਨ ਧਰਕੇ ਵੱਡੀ ਤੋਂ ਵੱਡੀ ਸਭਾ ਵਿਚ ਬਹਿ ਜਾਇਉ, ਥੋਡੀ ਹਾਰ ਨਹੀਂ ਹੋਵੇਗੀ। ਸੰਗਤ ਨੀਵੀਆਂ ਪਾ ਲਊਗੀ ਅਤੇ ਬਾਬਾ ਪੂਰਨ ਦਾਸ ਜੀ ਮਹਾਰਾਜ ਥੋਡੀ ਰਸਨਾ ਤੇ ਵਸਣਗੇ। ਜੇ ਕੋਈ ਸਾਡਾ ਕੀਰਤਨ ਸੁਣਨਾ ਚਾਹੇ ਤਾਂ ਥੋਡਾ ਸੁਣ ਲਵੇ। ਕੀਰਤਨ ਇਕ ਹੀ ਹੋਊ। ਤੁਹਾਡਾ ਕੀਰਤਨ ਸਾਡਾ ਕੀਰਤਨ।"

ਇਹ ਹਨ ਬਖਸ਼ਿਸ਼ਾਂ ਵੰਡਣ ਵਾਲੇ ਦਾਤੇ ਦੀਆਂ ਕਹਾਣੀਆਂ। ਜਿਨ੍ਹਾਂ ਨੇ ਸਾਡੇ ਵਰਗਿਆਂ ਤੇ ਵੀ ਮਿਹਰਾਂ ਦਾ ਮੀਂਹ ਵਰਸਾ ਦਿੱਤਾ। ਇਹ 7 ਨਵੰਬਰ 1974 ਦਾ ਭਾਗਾਂ ਵਾਲਾ ਦਿਨ ਸੀ ਜਦੋਂ ਇਹ ਦਾਤ ਦੀ ਬਖਸ਼ਿਸ਼ ਹੋਈ। ਕੀਰਤਨ ਦੀ ਦਾਤ ਬਖਸ਼ਣ ਤੋਂ ਬਾਅਦ ਦੂਜਾ ਵਚਨ ਕੀਤਾ ਕਿ "ਪੱਲੇ ਥੋਡੇ ਭਾਵੇਂ ਕੱਖ ਨਾ ਹੋਵੇ, ਭਰੋਸਾ ਰੱਖਿਉ, ਝਿੰਗ ਗੱਡਕੇ ਉਹਦੇ ਉਪਰ ਕਛਹਿਰਾ ਟੰਗਕੇ ਬਹਿ ਜਾਇਉ ਉਥੇ ਮਹਿਲ ਉਸਰ ਜਾਣਗੇ।" ਇਹ ਵਚਨ ਬਿਲਕੁਲ ਅਟੱਲ ਅਤੇ ਸੱਚ ਹੋਏ ਅਤੇ ਹੋ ਰਹੇ ਹਨ। ਅੱਜ ਬਹੁਤ ਅਣਜਾਣ ਅਤੇ ਚਤੁਰ ਲੋਕ ਆਖ ਰਹੇ ਨੇ ਕਿ ਜੀ ਕਿਸੇ ਨੂੰ ਕੁੱਛ ਨਹੀਂ ਕਿਹਾ। ਪਰ ਜਿਨ੍ਹਾਂ ਨੂੰ ਦਾਤਾਂ ਮਿਲੀਆਂ। ਉਹ ਕਿਵੇਂ ਭੁਲਾ ਦਿਆਂਗੇ। ਕਦੀ ਵੀ ਨਹੀਂ ਭੁਲਾ ਸਕਦੇ। ਜਾਂ ਦਾਤਾਂ ਦੇਣ ਵਾਲਾ ਜਾਣਦਾ ਹੈ ਜਾਂ ਜਿਹਨਾਂ ਨੂੰ ਬਖਸ਼ਿਸ਼ਾਂ ਹੋਈਆਂ ਉਹ ਜਾਣਦੇ ਹਨ। ਕਥਾ ਦੀ ਬਖਸ਼ਿਸ਼ ਗਿਆਨੀ ਗੁਰਮੇਲ ਸਿੰਘ ਕੰਗਣਵਾਲ ਵਾਲਿਆਂ ਨੂੰ ਹੋਈ, ਕੋਈ ਕਿਵੇਂ ਕਹਿ ਦੇਊ ਕਿ ਨਹੀਂ ਹੋਈ। ਚਲੋ ਜੀ, ਨੁਕਤਾ ਚੀਨੀ ਅਤੇ ਤਰਕਾਂ ਕਰਨ ਵਾਲਿਆਂ ਦੇ ਭਾਗਾਂ ਵਿਚ ਹੀ ਇਹੋ ਕੁੱਝ ਹੁੰਦਾ ਹੈ। ਆਂਪਾਂ ਸੰਤ ਮਹਾਰਾਜ ਜੀਆਂ ਤੇ ਭਰੋਸਾ ਸ਼ਰਧਾ ਰੱਖੀਏ ਉਹ ਤਾਂ ਅੱਜ ਵੀ ਖੁਸ਼ੀਆਂ ਵਰਤਾ ਰਹੇ ਹਨ।

ਗੁਰਬਾਣੀ:-

ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥
ਤਉ ਮੇਰੈ ਮਨਿ ਭਇਆ ਨਿਧਾਨਾ॥

ਖਾਵਹੁ ਖਰਚਹੁ ਰਲਿ ਮਿਲਿ ਭਾਈ॥
ਤੋਟਿ ਨ ਆਵੈ ਵਧਦੋ ਜਾਈ॥

ਅਗਲੇ ਦਿਨ 8 ਨਵੰਬਰ ਨੂੰ ਸ੍ਰੀ ਰੋੜੇ ਵਾਲ ਸਾਹਿਬ ਹੀ ਸ੍ਰੀ ਆਖੰਡ ਪਾਠ ਪ੍ਰਾਰੰਭ ਕੀਤੇ ਅਤੇ 10 ਨਵੰਬਰ 1974 ਨੂੰ ਭੋਗ ਤੋਂ ਉਪਰੰਤ ਬਾਰਾਂਦਰੀ ਵਿਚ ਬੈਠਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਫੇਰ ਉਸੇ ਤਰ੍ਹਾਂ ਬਖਸ਼ਿਸ਼ਾਂ ਦੇ ਵਚਨ ਕੀਤੇ ਕਿ "ਭਾਈ ਹੁਣ ਤੁਸੀਂ ਆਪ ਸੋਚੋ, ਕੁਝ ਕਰੋ। ਇਕੱਲਾ ਇਕੱਲਾ ਕੀਰਤਨ ਤੇ ਚਾਰ ਚਾਰ ਘੰਟੇ ਲਾਉਣ ਵਾਲੇ ਹੋ। ਤੁਸੀਂ ਪੰਜ ਸਿੰਘ ਜੋ ਸਾਜੇ ਹੋ ਗੜਬਾ, ਤੇਗਾ ਆਪਣੇ ਕੋਲ ਰੱਖੋ। ਭਾਈ ਅਸੀਂ ਤਾਂ ਆਪਣੇ ਵਰਗੇ ਬਣਾਉਣੇ ਚਾਹੁੰਦੇ ਹਾਂ। ਤੁਹਾਨੂੰ ਅਸੀਂ ਆਪ ਕਹਿੰਦੇ ਹਾਂ। ਤੁਸੀਂ ਤੁਰ ਜਾਉ ਪਹਾੜ ਵੀ ਰਾਹ ਦੇ ਦੇਣਗੇ। ਭਾਈ ਅਸੀਂ ਤੁਹਾਨੂੰ ਆਪਣਾ ਸਰੂਪ ਬਣਾਇਆ ਹੈ, ਕੋਈ ਮੰਨੇ ਨਾ ਮੰਨੇ। ਤੁਸੀਂ ਹਿੰਮਤ ਕਰੋ। ਇਹ ਖਜ਼ਾਨਾ ਤੁਹਾਨੂੰ ਹੋਰ ਕਿਤੋਂ ਨਹੀਂ ਮਿਲਣਾ, ਨਾ ਕੋਈ ਕੁਝ ਦੱਸੇ।"

ਇਉਂ ਬਹੁਤ ਖੁਸ਼ੀਆਂ ਵਰਤਾਈਆਂ ਅਤੇ ਦੇਗਾਂ ਵਰਤੀਆਂ। ਬਾਅਦ ਵਿਚ ਸਾਰੇ ਸਿੰਘਾਂ ਨੇ ਲੰਗਰ ਛਕਿਆ। ਸਾਰੇ ਸਿੰਘ ਬਹੁਤ ਖੁਸ਼ੀ ਵਿਚ ਸਨ। ਖੁਸ਼ੀ ਹੋਵੇ ਵੀ ਕਿਉਂ ਨਾ। ਇਹ ਬਖਸ਼ਿਸ਼ਾਂ ਮਿਲਣੀਆਂ ਕੋਈ ਮਾਮੂਲੀ ਗੱਲ ਨਹੀਂ ਹੈ। ਅਸੀਂ ਸਾਰੇ ਸੰਤ ਮਹਾਰਾਜ ਜੀਆਂ ਤੋਂ ਬਲਿਹਾਰ ਬਲਿਹਾਰ ਜਾ ਰਹੇ ਸੀ।

ਦਸਮ ਪਾਤਸ਼ਾਹ:-

ਇਨਹੀ ਕੀ ਕਿਰਪਾ ਸੇ ਸਜੇ ਹਮ ਹੈਂ
ਨਹੀਂ ਮੋ ਸੋਂ ਗਰੀਬ ਕਰੋਰ ਪਰੇ॥

ਹੁਣ ਅੱਜ ਇਹ ਸਤਰਾਂ ਲਿਖਣ ਦੇ ਸਮੇਂ ਵੀ ਜੇ ਕੋਈ ਆ ਕੇ ਕੀਰਤਨ ਦੀ ਵਡਿਆਈ ਕਰਦਾ ਹੈ। ਕੁਝ ਵਡਿਆਈ ਦੇ ਸ਼ਬਦ ਬੋਲਦਾ ਹੈ ਤਾਂ ਝੱਟ ਇਹੀ ਰੋੜੇਵਾਲ ਵਾਲੇ ਵਚਨ ਸਾਹਮਣੇ ਆ ਖੜ੍ਹਦੇ ਹਨ। ਅਤੇ ਸੋਚੀਦਾ ਹੈ ਕਿ ਵਡਿਆਈ ਸਾਡੀ ਨਹੀਂ, ਸਾਡੇ ਵਰਗਿਆਂ ਨੂੰ ਕੌਣ ਪੁੱਛਦਾ ਹੈ। ਇਹ ਵਡਿਆਈ ਤਾਂ ਉਸ ਦਾਤਾਂ ਬਖਸ਼ਣ ਵਾਲੇ ਬਾਪੂ ਦੀ ਹੈ ਜੀਹਨੇ ਬਖਸ਼ਿਸ਼ਾਂ ਦੇ ਭੰਡਾਰ ਵਿਚੋਂ ਇਕ ਕਿਣਕੇ ਦੀ ਬਖਸ਼ਿਸ਼ ਕਰਕੇ ਰਸ ਭਰਿਆ ਹੈ।

ਗੁਰਬਾਣੀ:-

ਅਪੁਨੇ ਸਤਿਗੁਰ ਕੈ ਬਲਿਹਾਰੈ॥

ਅਥਵਾ:- ਲੋਹਉ ਹੋਜਉ ਲਾਲ
ਨਦਰਿ ਸਤਿਗੁਰ ਜਦਿ ਧਾਰੈ॥

## ਵੱਖੋ ਵੱਖ ਪਿੰਡਾਂ ਵਿਚ ਦੀਵਾਨ

ਸਚਖੰਡ ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ ਤੋਂ ਬਾਅਦ ਅਤੇ ਰੋੜੇਵਾਲ ਸਾਹਿਬ ਵਿਖੇ ਖੁਸ਼ੀਆਂ ਬਖਸ਼ਿਸ਼ਾਂ ਵਰਤਾਉਣ ਤੋਂ ਬਾਅਦ ਪਹਿਲਾਂ ਦੀ ਤਰ੍ਹਾਂ ਵੱਖੋ ਵੱਖ ਪਿੰਡਾਂ ਵਿਚ ਦੀਵਾਨ ਸ਼ੁਰੂ ਹੋ ਗਏ ਜਿਥੇ ਸੰਗਤ ਨੂੰ ਸੰਤ ਮਹਾਰਾਜ ਜੀ ਕੀਰਤਨ ਉਪਦੇਸ਼ ਦੁਆਰਾ ਨਾਮ ਬਾਣੀ ਨਾਲ ਜੋੜਦੇ ਸਨ ਅਤੇ ਹੱਥੀਂ ਸੇਵਾ ਕਰਵਾਉਂਦੇ ।ਨਾਮ ਸੇਵਾ ਦਾ ਮਹਾਤਮ ਦੱਸਿਆ ਕਰਦੇ ਅਤੇ ਦੀਵਾਨ ਦੇ ਅਖੀਰਲੇ ਦਿਨ ਖੰਡੇ ਬਾਟੇ ਦਾ ਅੰਮ੍ਰਿਤ ਛਕਾਕੇ ਬੇਅੰਤ ਪ੍ਰਾਨੀਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲਾਇਆ ਜਾਂਦਾ।

ਰੋੜੇਵਾਲ ਤੋਂ ਸ਼ੁਰੂ ਕਰਕੇ ਪਹਿਲਾਂ ਸ਼ਾਹਪੁਰ ਘਟੌਰ ਦੀਵਾਨ, ਫੇਰ ਤੰਗਰਾਲੇ, ਫੇਰ ਉਸ ਤੋਂ ਪਿਛੋਂ ਲਗਪਗ ਇਕ ਮਹੀਨਾ ਰੋੜੇਵਾਲ ਸਾਹਿਬ ਹੀ ਟਿਕੇ ਰਹੇ। ਫੇਰ ਆਦਮਵਾਲ, ਬਾਲੇਵਾਲ, ਨੂੱਲੀਵਾਲ, ਮਸ਼ਤੂਆਣਾ ਸਾਹਿਬ, ਸੰਦੌੜ, ਕੰਗਣਵਾਲ ਆਦਿਕ ਪਿੰਡਾਂ ਵਿਚ ਦੀਵਾਨ ਸਜਾਏ। ਇਕ ਵੀ ਦਿਨ ਇਹੋ ਜਿਹਾ ਨਹੀਂ ਹੁੰਦਾ ਸੀ ਜਿਸ ਦਿਨ ਦੀਵਾਨ ਨਾ ਹੋਣ। ਸੰਤ ਮਹਾਰਾਜ ਜੀਆਂ ਨੇ ਆਪਣੇ ਜੀਵਨ ਦਾ ਸੁਆਸ ਸੁਆਸ ਸੰਗਤਾਂ ਦੇ ਲੇਖੇ ਲਾ ਰੱਖਿਆ ਸੀ। ਆਪਣੇ ਛਕਣ ਛਕਾਉਣ ਦੀ, ਆਪਣੇ ਆਰਾਮ ਦੀ ਕੋਈ ਪ੍ਰਵਾਹ ਨਹੀਂ ਸੀ ਕਰਿਆ ਕਰਦੇ। ਕਦੇ ਕਿਸੇ ਦਾ ਦਿਲ ਨਹੀਂ ਸੀ ਦੁਖਾਉਂਦੇ ਪ੍ਰੰਤੂ ਜੱਥੇ ਦਾ ਸਿੰਘ ਜੇ ਕੋਈ ਗਲਤੀ ਕਰਦਾ ਤਾਂ ਫੇਰ ਉਹਦੀ ਗੜਵਿਆਂ ਨਾਲ ਸੇਵਾ ਕਰਨ ਨੂੰ ਵੀ ਢਿੱਲ ਨਹੀਂ ਸੀ ਵਰਤਦੇ।

ਧਾਰਨਾ:-

ਸਤਿਨਾਮ ਵਾਲਾ ਚੱਕਰ ਚਲਾਕੇ<br>
ਬਾਬੇ ਨੇ ਤਾਰੀ ਸਾਰੀ ਪ੍ਰਿਥਵੀ ॥

# ਅਲੌਕਿਕ ਅਤੇ ਅਨੁਭਵੀ ਵਚਨ

5 ਦਸੰਬਰ 1974 ਨੂੰ ਸੰਤ ਮਹਾਰਾਜ ਜੀ ਗੁਰਦੁਆਰਾ ਸੰਤਪੁਰਾ ਮਹੇਰਨਾ ਬਿਰਾਜਮਾਨ ਸਨ। ਇਕ ਸਿੰਘ ਨੂੰ ਭੇਜਕੇ ਮੈਨੂੰ ਆਪਣੇ ਪਾਸ ਬੁਲਾ ਲਿਆ। ਮੈਂ ਦਰਸ਼ਨ ਕਰਕੇ ਨਮਸ਼ਕਾਰ ਕੀਤੀ ਤਾਂ ਹੁਕਮ ਹੋਇਆ ਕਿ ਬੈਠ ਜਾ ਲਿਖਣਾ ਸ਼ੁਰੂ ਕਰ। ਫੁਰਮਾਨ ਆਇਆ ਹੈ। ਮੇਰੇ ਕੋਲ ਕਾਪੀ ਪੈਨ ਪਹਿਲਾਂ ਹੀ ਸੀ। ਉਸ ਸਮੇਂ ਜੋ ਫੁਰਮਾਨ ਸੰਤ ਮਹਾਰਾਜ ਜੀਆਂ ਨੇ ਲਿਖਾਇਆ ਉਹ ਹੂ-ਬ-ਹੂ ਉਵੇਂ ਹੀ ਮੈਂ ਲਿਖ ਰਿਹਾ ਹਾਂ—

"ੴ ਸਤਿਗੁਰੂ ਪ੍ਰਸਾਦਿ

ਤਖਤ ਦਲ, ਸ੍ਰੀ ਤਖਤਏ ਦਿੱਲੀ ਦਿਲੀਪ ਸਰ

ਚਰਨਕਮਲ ਅੰਮ੍ਰਿਤਸਰ, ਅੰਮ੍ਰਿਤਗੜ੍ਹ ਹਾਲ ਲੰਗ ਚਲੈਲਾ ਰੋੜਗੜ੍ਹ।

ਸਤੀ ਤਪਸਰ ਕਪਾਲ ਮੋਚਨ, ਤਖਤ ਥਿਦੌਛੀ ਸਰ।

ਲਸੋਈ ਗੜ੍ਹ, ਸਰਬ ਸ਼ਹੀਦੀ ਗੜ੍ਹ ਸਿਧ ਸਰ।

ਕਰਮਸਰ ਸੰਤਗੜ੍ਹ, ਨਾਨਕਸਰ ਝੜ ਪੜ ਹੋਣਹਾਰ ਬਣੂ ਗੜ੍ਹ।

ਰਾਮ ਗੜ੍ਹ, ਜੜ੍ਹ ਗੜ੍ਹ, ਬਣੂੰ ਸੁੰਦਰ ਭਿੰਡਰ ਕਲ।

ਬਚਨ ਅਲੇਖ ਸਰ, ਗੁਰ ਬਹੁ

ਸਿੰਘਣ ਵਿਲਾਸ ਸਰ, ਕਵੀਅਨ ਖਲਾਸ ਘਰ।

ਵਿਦਿਅਨ ਵਰ ਦਰ, ਗਿਆਨ ਸਰ, ਮੁਕਤ ਦਰ।

ਮੁਕਤਸਰ ਵਾਂਗ ਗੜ੍ਹ, ਰਚਨਹਾਰ ਅਤਰਸਰ, ਅਤਰਸਰ ਪੁਰਖਨਰ।

ਰਾਜਧਾਨੀ ਮਸਤੂਆਣਾ ਸਾਹਿਬ ਗੜ੍ਹ

ਆਊ ਫੌਜ ਸ਼ਹੀਦਾਂ ਕੇਰੀ ਬੋਲੂ ਹੱਲਾ

ਰਹਿਣ ਨ ਸਨਮੁਖ ਪਾਵੇ।

ਰਹੂ ਇਕ ਪੰਥ ਇਕੱਲਾ, ਮਾਰੂ ਹੱਲਾ, ਰੋਕੂ ਬੱਲਾ।"

ਉਪਰੋਕਤ ਵਚਨ ਲਿਖਾਕੇ ਸੰਤ ਮਹਾਰਾਜ ਜੀ ਚੁੱਪ ਹੋ ਗਏ। ਇਨ੍ਹਾਂ ਦਾ ਮਤਲਬ ਸਮਝਾਉਣ ਵਾਸਤੇ ਬੇਨਤੀ ਕਰਨ ਦੀ ਮੇਰੇ ਵਿਚ ਹਿੰਮਤ ਨਹੀਂ ਪਈ ਕਿ ਮੈਂ ਕੋਈ ਸਵਾਲ ਕਰਾਂ। ਇਸਦਾ ਅੱਜ ਤੱਕ ਮੈਨੂੰ ਕੁਝ ਪਤਾ ਨਹੀਂ ਲੱਗ ਰਿਹਾ। ਇਸ ਦਾ ਉਲੱਥਾ ਤਾਂ ਉਹੀ ਕਰ ਸਕਦਾ ਹੈ ਜਿਸਦੀ ਇਹ ਵਸਤੂ ਹੈ। ਪਾਠਕ ਵੀਰ ਇਸਨੂੰ ਪੜ੍ਹਕੇ ਕੋਈ ਟੀਕਾ ਟਿਪਣੀ ਜਾਂ ਕਿੰਤੂ ਪ੍ਰੰਤੂ ਨ ਕਰਨ। ਮੈਂ ਤਾਂ ਸਿਰਫ਼ ਸੰਗਤ ਦੀ ਜਾਣਕਾਰੀ ਵਾਸਤੇ ਹੀ ਸੰਤ ਮਹਾਰਾਜ ਜੀਆਂ ਦੇ ਉਪਰੋਕਤ ਅਨੁਭਵੀ ਵਚਨ ਲਿਖੇ ਹਨ।

# ਪਿਰਮ ਪਿਆਲਾ

26 ਨਵੰਬਰ 1974 ਨੂੰ ਸੰਤ ਮਹਾਰਾਜ ਜੀ ਰੋੜੇਵਾਲ ਸਾਹਿਬ ਬਿਰਾਜਮਾਨ ਹਨ। ਸਾਰੇ ਸਿੰਘ ਵੀ ਸੰਤ ਮਹਾਰਾਜ ਜੀਆਂ ਦੇ ਚਰਨਾਂ ਵਿਚ ਬੈਠੈ ਸਨ। ਹੁਕਮ ਹੋਇਆ ਕਿ ਭਾਈ, ਬਦਾਮ, ਖਸਖਸ ਛੋਟੀ ਇਲੈਚੀ ਮਗਜ ਪਾ ਕੇ ਸਰਦਈ ਰਗੜੋ। ਦੇਗਾਂ ਤਿਆਰ ਕਰੋ। ਘੋਟੇ ਲਵਾਉ। ਉਸੇ ਤਰ੍ਹਾਂ ਹੀ ਕੀਤਾ ਗਿਆ। ਸਾਰੇ ਸਿੰਘਾਂ ਨੇ ਖੂਬ ਛਕਿਆ। ਮੈਂ ਬੈਠਾ ਸੰਤ ਮਹਾਰਾਜ ਜੀਆਂ ਦੇ ਚਿਹਰੇ ਵੱਲ ਦੇਖੀ ਜਾਂਦਾ ਸੀ। ਮੈਨੂੰ ਹੁਕਮ ਹੋਇਆ ਕਿ ਬਾਟੀ ਵਿਚ ਪੁਆਕੇ ਤੂੰ ਵੀ ਛਕ ਲੈ। ਮੈਂ ਡਰਦੇ ਡਰਦੇ ਨੇ ਬੇਨਤੀ ਕਰ ਦਿੱਤੀ ਕਿ ਮਹਾਰਾਜ ਜੀ, ਆਪਣੇ ਵਾਲੇ ਚੋਂ ਹੀ ਹਿੱਸਾ ਦੇ ਦਿਉ। ਵਚਨ ਹੋਇਆ ਕਿ ਇਹ ਪਿਰਮ ਪਿਆਲਾ ਹੈ, ਤੈਨੂੰ ਨਹੀਂ, ਮੈਂ ਸੁਣਕੇ ਬੈਠਾ ਰਿਹਾ। ਥੋੜੀ ਦੇਰ ਮਗਰੋਂ ਖੁਸ਼ ਹੋ ਕੇ ਸੰਤ ਮਹਾਰਾਜ ਜੀਆਂ ਨੇ ਆਪਣੀ ਬਾਟੀ ਵਿਚੋਂ ਥੋੜ੍ਹਾ ਜਿਹਾ ਮੇਰੀ ਬਾਟੀ ਵਿਚ ਪਾ ਦਿਤਾ ਅਤੇ ਵਚਨ ਕੀਤਾ ਕਿ "ਲੈ ਇਹ ਪਿਰਮ ਪਿਆਲਾ ਤੈਨੂੰ ਵੀ ਦੇ ਦਿੰਦੇ ਹਾਂ।"

ਅਤੇ ਸਬਦ ਉਚਾਰਨ ਕੀਤਾ—

> ਨ ਮੈਲਾ ਨਾ ਧੁੰਧਲਾ ਨ ਭਗਵਾ ਨ ਕਚੁ ॥
> ਨਾਨਕ ਲਾਲੋ ਲਾਲੁ ਹੈ ਸਚੇ ਰਤਾ ਸਚੁ ॥

ਨਾਲ ਹੀ ਹੁਕਮ ਕੀਤਾ ਕਿ "ਪਿਰਮ ਪਿਆਲਾ ਇਕ ਵਾਰ ਹੀ ਹੁੰਦਾ ਹੈ, ਮੁੜਕੇ ਨਹੀਂ। ਇਹ ਸੱਚਾ ਪਿਰਮ ਪਿਆਲਾ ਹੈ। ਸੱਚੀ ਰੰਗਣ ਚਾੜ੍ਹਨ ਵਾਸਤੇ ਦਿੱਤਾ ਹੈ।"

ਭਾਈ ਨੰਦ ਲਾਲ ਜੀ:-

> ਇਕ ਦਿਨ ਅਪਨੇ ਸਤਿਗੁਰ ਪਾਸੋਂ ਮੈਂ ਪਰੇਮ ਸੁਰਾਹੀ ਪੀਤੀ,
> ਭਾਗ ਅਸਾਡੇ ਲਿਖੀ ਫਕੀਰੀ ਸੋ ਮਸਤਕ ਧਰ ਲੀਤੀ।
> ਪਿਛਲਾ ਜਨਮ ਅਕਾਰਥ ਖੋਇਆ ਹਰ ਕੀ ਭਗਤ ਨਾ ਕੀਤੀ।
> ਆਗੇ ਸਮਝ ਚਲੋ ਨੰਦ ਲਾਲਾ ਪਾਛੇ ਜੋ ਬੀਤੀ ਸੋ ਬੀਤੀ।

## ਸ੍ਰੀ ਅਖੰਡ ਪਾਠਾਂ ਦੀਆਂ ਇਕੋਤਰੀਆਂ ਅਤੇ ਚਾਲੀਸੇ

ਜਿਥੇ ਹਰ ਰੋਜ਼ ਦੀਵਾਨਾਂ ਵਿਚ ਨਾਮ ਬਾਣੀ ਦੀ ਵਰਖਾ ਚਲਦੀ ਰਹਿੰਦੀ, ਸ਼ਰਧਾਲੂਆਂ ਦੇ ਘਰਾਂ ਵਿਚ ਸ੍ਰੀ ਸਹਿਜ ਪਾਠ ਅਤੇ ਸ੍ਰੀ ਅਖੰਡ ਪਾਠ ਸਾਹਿਬ ਚਲਦੇ ਰਹਿੰਦੇ। ਅਤੇ ਸੰਤ ਮਹਾਰਾਜ ਜੀ ਭੋਗ ਦੇ ਸਮੇਂ ਤੇ ਪਹੁੰਚਕੇ ਸੰਗਤ ਨੂੰ ਕੀਰਤਨ ਵਖਿਆਨ ਸੁਣਾਕੇ ਨਿਹਾਲ ਕਰਦੇ ਉਥੇ ਨਾਲ ਨਾਲ ਅਸਥਾਨਾਂ ਉੱਪਰ ਵੀ ਜਪ ਤਪ ਸਮਾਗਮ ਵੀ ਚਲਾਏ ਜਾਂਦੇ ਜਿਥੇ ਨਾਮ ਬਾਣੀ ਦਾ ਪਰਵਾਹ ਅਤੇ ਸੇਵਾ ਦਾ ਕੁੰਭ ਚੱਲਿਆ ਕਰਦਾ ਸੀ। ਸਭ ਤੋਂ ਪਹਿਲਾਂ ਸ੍ਰੀ ਅਖੰਡ ਪਾਠਾਂ ਦੀ ਇਕੋਤਰੀ ਗੁਰਦੁਆਰਾ ਸੰਤਪੁਰਾ ਸਾਹਿਬ ਮਹੇਰਨਾ ਜਿਲ੍ਹਾ ਲੁਧਿਆਂਣਾ ਨਵੰਬਰ 1973 ਕੱਤਕ ਦੀ ਪੂਰਨਮਾਸੀ ਨੂੰ ਪ੍ਰਾਰੰਭ ਕੀਤੀ ਗਈ। ਜਿਸਦਾ ਭੋਗ 12 ਫਰਵਰੀ 1974 ਨੂੰ ਪਾਇਆ ਗਿਆ। ਏਸ ਸਮਾਗਮ ਦੌਰਾਨ ਚਲਦੇ ਦੀਵਾਨਾਂ ਦੀ ਸਮਾਪਤੀ ਤੋਂ ਸੰਤ ਮਹਾਰਾਜ ਜੀ ਵੀ ਸੰਤਪੁਰੇ ਪਹੁੰਚਿਆ ਕਰਦੇ ਸਨ। ਸਵੇਰੇ ਸਾਮ ਕੀਰਤਨ ਹੋਇਆ ਕਰਦਾ ਸੀ। ਇਲਾਕੇ ਦੇ ਪਿੰਡਾਂ ਜਿਵੇਂ ਮਹੇਰਨਾ ਕਲਾਂ, ਮਹੇਰਨਾ ਖੁਰਦ, ਕੰਗਣਵਾਲ, ਮਹੋਲੀ ਕਲਾਂ, ਮਹੋਲੀ ਖੁਰਦ, ਫਰਵਾਲੀ, ਸੰਦੌੜ, ਮਾਣਕੀ, ਕਸਬਾ ਭਰਾਲ, ਦਹਿਲੀਜਾਂ, ਰਛੀਨ ਦੀਆ ਸੰਗਤਾਂ ਨੇ ਏਸ ਸਮਾਗਮ ਵਿਚ ਸੇਵਾ ਕੀਤੀ ਅਤੇ ਆਪਣਾ ਜੀਵਨ ਸਫਲਾ ਬਣਾਇਆ। ਭੋਗ ਤੋਂ ਉਪਰੰਤ ਸੰਤਪੁਰੇ ਤੋਂ ਲੈ ਕੇ ਮਹੇਰਨਾ ਕਲਾਂ, ਮਹੇਰਨਾ ਖੁਰਦ, ਦਹਿਲੀਜਾਂ, ਮੰਡੀ ਅਹਿਮਦਗੜ, ਬੌੜਹਾਈ ਕਲਾਂ, ਕੰਗਣਵਾਲ ਵਿਚੋਂ ਦੀ ਹੁੰਦੇ ਹੋਏ ਨਗਰ ਕੀਰਤਨ ਕੱਢਿਆ ਗਿਆ। ਸੰਤ ਮਹਾਰਾਜ ਜੀ ਏਸ ਨਗਰ ਕੀਰਤਨ ਦੌਰਾਨ ਘੋੜੇ ਤੇ ਅਸਵਾਰ ਸਨ। ਬੇਅੰਤ ਸ਼ਰਧਾਲੂ ਸੰਗਤਾਂ ਸ਼ਾਮਲ ਹੋਈਆਂ ਅਤੇ ਦੀਦਾਰੇ ਕੀਤੇ।

ਦੂਜੀ ਇਕੋਤਰੀ 12 ਫਰਵਰੀ 1974 ਨੂੰ ਪਿੰਡ ਭੋਗੀਵਾਲ ਵਿਖੇ ਸਕੂਲ ਦੀ ਨਵੀਂ ਬਣਾਈ ਇਮਾਰਤ ਵਿਚ ਪ੍ਰਾਰੰਭ ਕੀਤੀ ਗਈ ਸੀ ਜਿਸਦਾ ਭੋਗ ਸੰਨ 1974 ਦੀ ਵਿਸਾਖੀ ਵਾਲੇ ਦਿਨ ਪਾਇਆ ਗਿਆ ਸੀ। ਭੋਗ ਵਾਲੇ ਦਿਨ ਸੰਤ ਬਾਬਾ ਕਿਸ਼ਨ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲੇ ਵੀ ਪਹੁੰਚੇ ਸਨ ਜਿਨ੍ਹਾਂ ਨੇ ਸੰਤ ਮਹਾਰਾਜ ਜੀਆਂ ਨੂੰ ਉਥੇ ਵਚਨ ਕੀਤਾ ਸੀ ਕਿ ਤੂੰ ਤਾਂ ਜੱਟ ਸਾਧ ਹੈ।

ਤੀਜੀ ਇਕੋਤਰੀ 1975 ਵਿਚ ਸੰਤ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਨਿੱਘੀ ਮਿੱਠੀ ਯਾਦ ਵਿਚ ਪਿੰਡ ਬਾਲੇਵਾਲ ਕਰਵਾਈ ਸੀ।

ਇਨ੍ਹਾਂ ਇਕੋਤਰੀਆਂ ਦੇ ਪਾਠਾਂ ਵਿਚ ਪਤਾ ਹੀ ਨਹੀਂ ਸੀ ਲਗਦਾ ਕਿ ਕਿਧਰੋਂ ਆ ਕੇ ਪਾਠੀ ਡਿਊਟੀਆਂ ਲਾਈ ਜਾਂਦੇ ਸਨ ਅਤੇ ਸੇਵਾਦਾਰ ਸੇਵਾ ਕਰੀ ਜਾਂਦੇ ਸਨ। ਬੇਅੰਤ ਸੰਗਤਾਂ ਨੇ ਇਸ ਵਡਮੁੱਲੇ ਮੌਕੇ ਤੋਂ ਲਾਭ ਉਠਾਇਆ ਅਤੇ ਭਾਗਾਂ ਵਾਲੇ ਬਣੇ ਅਤੇ ਬਹੁਤ ਸਾਰੇ ਪ੍ਰਾਨੀਆਂ ਨੇ ਇਨ੍ਹਾਂ

ਸਮਾਗਮਾਂ ਵਿਚ ਅੰਮ੍ਰਿਤ ਛਕਿਆ ਅਤੇ ਗੁਰੂ ਵਾਲੇ ਬਣੇ।

ਸੰਨ 1984 ਦੇ ਸਾਕਾ ਨੀਲਾ ਤਾਰਾ ਅਪ੍ਰੇਸ਼ਨ ਸਮੇਂ ਸੰਤ ਮਹਾਰਾਜ ਜੀ ਸਿਧ ਸਰ ਹੀ ਟਿਕੇ ਹੋਏ ਸਨ। ਏਸ ਅਪ੍ਰੇਸ਼ਨ ਤੋਂ ਤੁਰੰਤ ਬਾਅਦ ਉਸ ਸਮੇਂ ਦੀ ਸਰਕਾਰ ਦੇ ਗ੍ਰਹਿ ਮੰਤਰੀ ਸਰਦਾਰ ਬੂਟਾ ਸਿੰਘ ਸੰਤ ਮਹਾਰਾਜ ਜੀਆਂ ਕੋਲ ਸਿਧ ਸਰ ਪਹੁੰਚਿਆ। ਸਿੱਧ ਸਰ ਦੇ ਚਾਰ ਚੁਫੇਰੇ ਪੁਲਿਸ ਹੀ ਪੁਲਿਸ। ਲੋਕ ਹੈਰਾਨ ਹੋ ਗਏ ਕਿ ਆਹ ਸਿਧ ਸਰ ਕੀ ਹੋਇਆ। ਕੋਈ ਆਖੇ ਸੰਤਾਂ ਨੂੰ ਫੜਨ ਆਏ ਨੇ, ਕੋਈ ਆਖੇ ਗੁਰਦੁਆਰੇ ਤੇ ਧਾਵਾ ਬੋਲਿਆ। ਪ੍ਰੰਤੂ ਸਰਦਾਰ ਬੂਟਾ ਸਿੰਘ ਤਾਂ ਆਪਣੇ ਸਲਾਹਕਾਰਾਂ ਸਮੇਤ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਸ੍ਰੀ ਅਕਾਲ ਤਖਤ ਦੀ ਮੁਰੰਮਤ ਅਤੇ ਕਾਰ ਸੇਵਾ ਕਰਨ ਵਾਸਤੇ ਸੰਤ ਮਹਾਰਜ ਜੀਆਂ ਨੂੰ ਬੇਨਤੀ ਕਰਨ ਵਾਸਤੇ ਆਇਆ ਸੀ ਪ੍ਰੰਤੂ ਸੰਤ ਮਹਾਰਾਜ ਜੀਆਂ ਨੇ ਜਵਾਬ ਦੇ ਦਿਤਾ ਸੀ ਅਤੇ ਕਹਿ ਵੀ ਦਿਤਾ ਸੀ ਕਿ ਸਰਕਾਰ ਸਿੱਖਾਂ ਦੇ ਅਸਥਾਨ ਢਾਹੁਣ ਵਾਸਤੇ ਅਤੇ ਬਾਅਦ ਵਿਚ ਸੰਤਾਂ ਨੂੰ ਕਹਿ ਦਿਉ, ਉਹ ਅਸਥਾਨ ਬਣਾਉਣ ਵਾਸਤੇ। ਨਿਰਭੈ ਸੰਤ ਮਹਾਰਾਜ ਜੀਆਂ ਦਾ ਦੋ ਟੁਕ ਜਵਾਬ ਸੁਣਕੇ ਉਹ ਵਾਪਸ ਮੁੜ ਗਿਆ ਸੀ। ਇਹ ਗੱਲ ਜੂਨ 1984 ਦੀ ਹੈ।

1 ਸੰਤ ਮਹਾਰਾਜ ਜੀ 2 ਭਾਈ ਜਸਵੰਤ ਸਿੰਘ 3 ਬਾਬਾ ਗੁਲਜਾਰਾ ਸਿੰਘ ਕੰਗਣਵਾਲ 4 ਭਾਈ ਸਰਵਣ ਸਿੰਘ ਸੰਦੌੜ 5 ਗਿਆਨੀ ਗੁਰਮੇਲ ਸਿੰਘ 6 ਗੁਰਚਰਨ ਸਿੰਘ 7 ਭਜਿੰਦਰ ਸਿੰਘ 8 ਸਰਜੀਤ ਸਿੰਘ ਸਿਹੌੜਾ 9 ਸਮਸ਼ੇਰ ਸਿੰਘ ਰਿਖੀ ਜੀ 10 ਬਾਬਾ ਰੌਣਕ ਸਿੰਘ ਸੰਦੌੜ 11 ਰਾਗੀ ਦਰਸ਼ਨ ਸਿੰਘ

ਸੰਤਪੁਰੇ ਇਕੋਤਰੀ ਸਮੇਂ ਸੰਨ 1973

ਜਨਵਰੀ 1985 ਵਿਚ ਗੁਰਦੁਆਰਾ ਮੋਹੜਗੜ੍ਹ ਸਾਹਿਬ ਬੇਰ ਵਿਖੇ ਸੰਤ ਮਹਾਰਾਜ ਜੀਆਂ ਨੇ ਚਾਲੀ ਦਿਨ ਦਾ ਜਪ ਤਪ ਸਮਾਗਮ ਸ਼ੁਰੂ ਕਰ ਦਿਤਾ। ਜਿਸ ਵਿਚ ਨਿਤਨੇਮ ਅਨੁਸਾਰ ਅੰਮ੍ਰਿਤ ਵੇਲੇ ਦੋ ਵਜੇ ਤੋਂ ਪੰਜ ਬਾਣੀਆਂ ਦਾ ਨਿਤਨੇਮ, ਸ੍ਰੀ ਸੁਖਮਨੀ ਸਾਹਿਬ ਦਾ ਪਾਠ, 4 ਵਜੇ ਤੋਂ ਸ੍ਰੀ ਆਸਾ ਦੀ ਵਾਰ ਦਾ ਕੀਰਤਨ, 7 ਵਜੇ ਨਿਤਨੇਮ ਦੀ ਅਰਦਾਸ। ਹੁਕਮਨਾਮਾ ਸਾਹਿਬ ਦੀ ਇਕ ਘੰਟਾ ਕਥਾ, ਫੇਰ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਮਸਤੂਆਣਾ ਸਾਹਿਬ ਵਾਲਿਆਂ ਦੀ ਜੀਵਨ ਗਾਥਾ ਦੀ ਇਕ ਘੰਟਾ ਕਥਾ ਹੋਇਆ ਕਰਦੀ ਸੀ। ਫੇਰ ਦੇਗਾਂ ਵਰਤਾਈਆਂ ਜਾਂਦੀਆਂ ਸਨ। ਫੇਰ ਹਾਜ਼ਰੀ ਦੇ ਪਰਸ਼ਾਦੇ ਦਾ ਸਮਾਂ ਸੀ ਇਕ ਘੰਟਾ । ਫੇਰ ਵਿਦਿਆਰਥੀਆਂ ਦੀ ਪੜ੍ਹਾਈ ਦਾ ਸਮਾਂ ਇਕ ਘੰਟਾ, ਫੇਰ ਦੋ ਘੰਟੇ ਆਰਾਮ ਦਾ ਸਮਾਂ ਸੀ। ਦੁਪਹਿਰ ਇਕ ਵਜੇ ਦੀਵਾਨ ਦਾ ਸਮਾਂ ਹੁੰਦਾ ਸੀ ਕੀਰਤਨ ਸ਼ੁਰੂ ਹੋ ਜਾਂਦਾ ਸੀ। ਸੰਗਤਾਂ ਪੰਡਾਲ ਵਿਚ ਸਜ ਜਾਂਦੀਆਂ ਸਨ। ਦੂਰੋਂ ਦੂਰੋਂ ਸੰਗਤਾਂ ਆ ਕੇ ਸੇਵਾ ਕਰਿਆ ਕਰਦੀਆਂ। ਸੰਤ ਮਹਾਰਾਜ ਜੀ ਵੀ ਚਾਲੀ ਦਿਨ ਏਸੇ ਅਸਥਾਨ ਤੇ ਟਿਕੇ ਰਹਿੰਦੇ ਸਨ। ਤਕਰੀਬਨ 2 ਵਜੇ ਦੀਵਾਨ ਦੀ ਸਮਾਪਤੀ ਦਾ ਸਮਾਂ ਹੁੰਦਾ ਸੀ। ਸ਼ਾਮ ਨੂੰ 5 ਕੁ ਵਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਸਿੰਘਾਂ ਵਲੋਂ ਫੇਰ ਕੀਰਤਨ ਸ਼ੁਰੂ ਕੀਤਾ ਜਾਂਦਾ ਸੀ। ਫੇਰ ਰਹਿਰਾਸ ਸਾਹਿਬ ਦੇ ਪਾਠ, ਆਰਤਾ ਆਰਤੀ ਤੋਂ ਪਿੱਛੋਂ ਅਰਦਾਸ ਕੀਰਤਨ ਸੋਹਿਲੇ ਦਾ ਪਾਠ। ਇਸ ਤੋਂ ਪਿੱਛੋਂ ਆਰਾਮ ਦਾ ਸਮਾਂ ਹੁੰਦਾ ਸੀ। ਅਗਲੇ ਦਿਨ ਫੇਰ ਇਹੀ ਨਿਤਨੇਮ। ਇਸ ਤਰ੍ਹਾਂ ਚਾਲੀ ਦਿਨ ਇਹ ਪੂਰਾ ਜਪ ਤਪ ਸਮਾਗਮ ਚੱਲਿਆ ਕਰਦਾ ਸੀ। ਕਈਆਂ ਨੇ ਭਾਗਾਂ ਵਾਲਿਆਂ ਨੇ ਤਾਂ ਪੂਰੇ ਦਾ ਪੂਰਾ ਚਾਲੀਸਾ ਉਸੇ ਅਸਥਾਨ ਤੇ ਰਹਿਕੇ ਸੇਵਾ ਕੀਤੀ ਅਤੇ ਲਾਹੇ ਲਏ। ਉਪਰੋਕਤ ਨਿਤਨੇਮ ਤੋਂ ਅਲਹਿਦਾ ਚਾਲੀ ਦਿਨ ਸ੍ਰੀ ਅਖੰਡ ਪਾਠਾਂ ਦੀ ਲੜੀ ਵੀ ਚਲਦੀ ਰਹਿੰਦੀ ਸੀ।

ਅਗਲੇ ਸਾਲ 1986 ਵਿਚ ਵੀ ਚਾਲੀਸੇ ਦਾ ਸਮਾਗਮ ਏਸੇ ਅਸਥਾਨ ਮੋਹੜਗੜ੍ਹ ਵਿਖੇ ਹੀ ਹੋਇਆ ਸੀ।

ਸੰਨ 1988 ਅਤੇ 1989 ਵਿਚ ਦੋਵੇਂ ਸਾਲ ਚਾਲੀਸੇ ਦੇ ਸਮਾਗਮ ਗੁਰਦੁਆਰਾ ਨਵਾਂ ਮਸਤੂਆਣਾ ਮੰਗਵਾਲ(ਸੰਗਰੂਰ) ਵਿਖੇ ਕੀਤੇ

ਗਏ। ਇਨ੍ਹਾਂ ਸਮਾਗਮਾਂ ਵਿਚ ਪੰਡਤ ਬਿਹਾਰੀ ਲਾਲ ਬੜਰੁੱਖਾ ਵੀ ਆਪਣੀ ਹਾਜ਼ਰੀ ਲਵਾਉਂਦੇ ਰਹੇ। ਪੰਡਤ ਬਿਹਾਰੀ ਲਾਲ ਇਕ ਪ੍ਰਸਿੱਧ ਵਿਦਵਾਨ ਸਨ। ਸੰਤ ਮਹਾਰਾਜ ਜੀ ਉਨ੍ਹਾਂ ਦਾ ਬਹੁਤ ਸਤਿਕਾਰ ਕਰਦੇ ਸਨ। ਗਿਆਨੀ ਗੁਰਦੇਵ ਸਿੰਘ ਬੜਰੁੱਖਾ ਵੀ ਪਹੁੰਚਿਆ ਕਰਦੇ ਸਨ। ਇਨ੍ਹਾਂ ਚਾਲੀਸਿਆਂ ਵਿਚ ਸਟੇਜ ਸਕੱਤਰ ਦੀ ਸੇਵਾ ਬੀਬਾ ਦਲਜੀਤ ਕੌਰ ਸੰਗਰੂਰ ਕਰਿਆ ਕਰਦੇ ਸਨ। ਮੇਰੇ ਗੁਰੂਦੇਵ ਮਹਾਰਾਜ ਜੀਆਂ ਨੇ ਇਨ੍ਹਾਂ ਸਮਾਗਮਾਂ ਦੀਵਾਨਾਂ ਵਿਚ ਜੋ ਬ੍ਰਹਮ ਗਿਆਨ ਦੇ ਭੰਡਾਰੇ ਵਰਤਾਏ ਉਹ ਤਾਂ ਅਕੱਥ, ਅਕਹਿ ਹਨ। ਉਸ ਸਮੇਂ ਦੀਆਂ ਟੇਪਾਂ ਵੀ ਰਿਕਾਰਡ ਹੋਈਆਂ ਪਈਆਂ ਹਨ। ਜਿਨ੍ਹਾਂ ਨੂੰ ਸਮਝਣ ਦੀ ਹਰ ਇਕ ਦੇ ਵੱਸ ਦੀ ਗਲ ਨਹੀਂ। ਅੰਮ੍ਰਿਤ ਰਸ ਭਰਪੂਰ ਹੈ। ਜਿਨ੍ਹਾਂ ਨੇ ਇਨ੍ਹਾਂ ਸਮਾਗਮਾਂ ਵਿਚ ਦਰਸ਼ਨ ਕੀਤੇ, ਆਨੰਦ ਲੁੱਟਿਆ ਹੈ, ਬੱਸ ਉਹੀ ਜਾਣਦੇ ਹਨ ਪਰ ਬੋਲਕੇ ਉਹ ਵੀ ਨਹੀਂ ਦੱਸ ਸਕਦੇ ਕਿ ਕਿਹੋ ਜਿਹਾ ਆਨੰਦ ਸੀ।

ਇਸ ਤੋਂ ਪਿਛੋਂ 1990 ਵਿਚ ਗੁਰਦੁਆਰਾ ਡੇਰਾ ਉੱਚ ਦਾ ਪੀਰ ਪਾਲ ਮਾਜਰਾ ਵਿਖੇ ਚਾਲੀਸੇ ਦਾ ਸਮਾਗਮ ਹੋਇਆ। ਆਲੇ ਦੁਆਲੇ ਦੇ ਨਗਰ ਅਤੇ ਦੂਰ ਦੁਰਾਡੇ ਦੀਆਂ ਸੰਗਤਾਂ ਨੇ ਏਥੇ ਵੀ ਬੇਅੰਤ ਲਾਹੇ ਪ੍ਰਾਪਤ ਕੀਤੇ। ਭੋਗ ਵਾਲੇ ਦਿਨ ਏਥੇ ਭੈਣੀ ਸਾਹਿਬ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਨਾਮਧਾਰੀ ਵੀ ਜਥੇ ਸਮੇਤ ਪਹੁੰਚੇ ਸਨ। ਪਹਿਲਾਂ ਉਨ੍ਹਾਂ ਦੇ ਜਥੇ ਨੇ ਕੀਰਤਨ ਕੀਤਾ ਫੇਰ ਉਨ੍ਹਾਂ ਨੇ ਆਪ ਵੀ ਕੀਰਤਨ ਸੰਗਤਾਂ ਨੂੰ ਸੁਣਾਇਆ ਸੀ। ਹੋਰ ਵੀ ਬੇਅੰਤ ਸਾਧੂ ਆਏ। ਭੋਗ ਵਾਲੇ ਦਿਨ ਜਲੇਬੀਆਂ ਦੇ ਭੰਡਾਰੇ ਵਰਤਾਏ ਗਏ। ਸੰਤ ਮਹਾਰਾਜ ਜੀਆਂ ਨੇ ਵੀ ਬੇਅੰਤ ਖੁਸ਼ੀਆਂ ਵਰਤਾਂਈਆਂ।

ਗੁਰਬਾਣੀ:-

ਜਨਮ ਮਰਣਿ ਦੁਹਹੂ ਮਹਿ ਨਾਹੀ
ਜਨੁ ਪਰਉਪਕਾਰੀ ਆਇਿ॥
ਜੀਅ ਦਾਨ ਦੇ ਭਗਤੀ ਲਾਇਨਿ
ਹਰਿ ਸਿਉ ਲੈਨਿ ਮਿਲਾਇ॥

## ਸੰਤ ਖਾਲਸਾ ਦਲ ਦਾ ਪਹਿਲਾ ਪ੍ਰਕਾਸ਼

ਪਿੰਡ ਆਦਮਪਾਲ (ਸੰਗਰੂਰ) ਦੀ ਸੰਗਤ ਦੀ ਬੇਨਤੀ ਤੇ ਉਥੇ ਆਏ ਸਾਲ ਹੀ ਪੰਜ ਦੀਵਾਨ ਲਗਦੇ ਸਨ। ਸੰਤ ਮਹਾਰਾਜ ਜੀਆਂ ਨੇ ਆਦਮਪਾਲ ਦੇ ਬੰਤ ਸਿੰਘ ਨੂੰ ਸਟੇਜ ਸੈਕਟਰੀ ਬਣਾਇਆ ਹੋਇਆ ਸੀ। ਆਦਮਪਾਲ ਤੋਂ ਬਿਨਾਂ ਹੋਰਨਾਂ ਪਿੰਡਾਂ ਦੀਆਂ ਸਟੇਜਾਂ ਤੇ ਉਹ ਮੌਕਾ ਸੰਭਾਲਦਾ ਸੀ। ਉਨ੍ਹਾਂ ਤੋਂ ਬਿਨਾਂ ਮਾਸਟਰ ਜੁਗਿੰਦਰ ਸਿੰਘ ਜੀ ਸੋਹੀ ਬਨਭੌਰੀ ਵਾਲੇ ਵੀ ਸਟੇਜ ਸੈਕਟਰੀ ਦੀ ਸੇਵਾ ਕਰਿਆ ਕਰਦੇ ਸਨ। ਸੈਕਟਰੀ ਬੰਤ ਸਿੰਘ ਜੀਆਂ ਦੇ ਖੇਤ ਵਿਚ ਮੋਟਰ ਤੇ ਸੰਤ ਮਹਾਰਾਜ ਜੀਆਂ ਦਾ ਆਸਣ ਪੱਕੇ ਤੌਰ ਤੇ ਹੀ ਲਾਇਆ ਹੋਇਆ ਸੀ। ਏਸ ਇਲਾਕੇ ਵਿਚ ਨੇੜੇ ਤੇੜੇ ਦੀਵਾਨ ਹੋਣ ਤਾਂ ਉਥੇ ਰਾਤ ਨੂੰ ਬਿਸਰਾਮ ਕਰਿਆ ਕਰਦੇ ਸਨ। ਪਿੰਡ ਵਿਚੋਂ ਸੰਗਤ ਬੀਬੀਆਂ ਆਪ ਆਪਣੇ ਘਰਾਂ ਤੋਂ ਪ੍ਰਸ਼ਾਦਾ ਤਿਆਰ ਕਰਕੇ ਉਥੇ ਮੋਟਰ ਤੇ ਲੈ ਜਾਂਦੀਆਂ ਸਨ ਅਤੇ ਸੰਤ ਮਹਾਰਾਜ ਜੀ ਸਮੇਤ ਸਾਰੇ ਉਥੇ ਲੰਗਰ ਛਕਿਆ ਕਰਦੇ ਸਨ। ਮਹਾਰਾਜ ਜੀ ਉਸ ਮੋਟਰ ਤੇ ਹਾਜ਼ਰ ਸਨ। ਹੋਰ ਵੀ ਬਹੁਤ ਸਾਰੀ ਸੰਗਤ ਬੀਬੀਆਂ ਮੌਜੂਦ ਸਨ। ਸ਼ਾਮ ਦੇ ਤਕਰੀਬਨ ਸਾਢੇ ਅੱਠ ਪੋਣੇ ਨੌਂ ਕੁ ਵਜੇ ਸਨ। ਜਿਧਰੋਂ ਸੂਰਜ ਛੁਪਿਆ ਸੀ ਉਧਰੋਂ ਬਿਲਕੁਲ ਸਫੈਦ ਦੁਧੀਆ ਪ੍ਰਕਾਸ ਹੋਇਆ ਉਹ ਪ੍ਰਕਾਸ਼ ਉਪਰ ਨੂੰ ਆ ਰਿਹਾ ਸੀ ਜਿਵੇਂ ਸੂਰਜ ਚੜ੍ਹਦਾ ਹੁੰਦਾ ਹੈ। ਸਾਰੀ ਸੰਗਤ ਹੈਰਾਨ ਸੀ। ਸਾਰੇ ਡਰ ਗਏ ਸਨ ਕਿ ਪਤਾ ਨਹੀਂ ਕੀ ਬਲਾ ਆ ਰਹੀ ਹੈ। ਸਾਰੇ ਵਾਹਿਗੁਰੂ ਵਾਹਿਗੁਰੂ ਦਾ ਜਾਪ ਕਰਨ ਲਗ ਪਏ। ਸੈਕਟਰੀ ਬੰਤ ਸਿੰਘ ਮੋਟਰ ਦੇ ਕੋਠੇ ਵਿਚ ਸੰਤ ਮਹਾਰਾਜ ਜੀਆਂ ਕੋਲ ਅੰਦਰ ਗਿਆ ਤਾਂ ਦੇਖਿਆ ਕਿ ਸੰਤ ਮਹਾਰਾਜ ਜੀਆਂ ਦੇ ਚਿਹਰੇ ਦਾ ਜਲਾਲ ਝੱਲਿਆ ਨਹੀਂ ਸੀ ਜਾਂਦਾ। ਸੀਸ ਤੋਂ ਲੈ ਕੇ ਚਿਹਰੇ ਤੱਕ ਲਾਲੋ ਲਾਲ ਨੂਰ ਹੀ ਨੂਰ ਸੀ। ਬੰਤ ਸਿੰਘ ਦੇ ਬੇਨਤੀ ਕਰਨ ਤੋਂ ਪਹਿਲਾਂ ਹੀ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਸੰਤ ਖਾਲਸਾ ਹੋਸੀ ਪ੍ਰਕਾਸ, ਮਲੇਛ ਖਾਲਸਾ ਹੋਸੀ ਨਾਸ। ਸੈਕਟਰੀ ਸਾਹਿਬ ਸੰਤ ਖਾਲਸਾ ਪ੍ਰਕਾਸ਼ ਹੋ ਗਿਆ ਹੈ ਆਉ ਸਾਰੇ ਦਰਸ਼ਨ ਕਰੀਏ। ਇਉਂ ਵਚਨ ਹੋਏ, ਕੋਠੇ ਤੋਂ ਬਾਹਰ ਬੇਰੀ ਹੇਠ ਜਾ ਖੜ੍ਹੇ। ਉਹ ਸਫੈਦ ਪ੍ਰਕਾਸ਼ ਦੀਆਂ ਕਿਰਨਾਂ ਸੰਤ ਮਹਾਰਾਜ ਜੀਆਂ ਉਪਰ ਪੈਣੀਆਂ ਸ਼ੁਰੂ ਹੋ ਗਈਆਂ ਅਤੇ ਬੇਰੀ ਉਪਰੋਂ ਸ਼ਹਿਦ ਵਰਗਾ ਗਾੜ੍ਹਾ ਗਾੜ੍ਹਾ ਅੰਮ੍ਰਿਤ ਵਰਸਣਾ ਸ਼ੁਰੂ ਹੋ

ਗਿਆ। ਇਹ ਝਲਕਾਂ ਦੇ ਸਾਰੀ ਸੰਗਤ ਨੇ ਦਰਸ਼ਨ ਕੀਤੇ। ਇਸ ਤਰ੍ਹਾਂ ਦਾ ਪ੍ਰਕਾਸ਼ ਤਕਰੀਬਨ ਅੱਧਾ ਪੌਣਾ ਘੰਟਾ ਰਿਹਾ। ਸੰਤ ਮਹਾਰਾਜ ਜੀ ਵਚਨ ਕਰਦੇ ਰਹੇ ਕਿ ਸੰਗਤੇ ਅੱਜ ਸੰਤ ਖਾਲਸਾ ਪ੍ਰਕਾਸ਼ ਹੋ ਗਿਆ ਹੈ। ਏਸ ਧਰਤੀ ਨੂੰ ਮਾਣ ਮਿਲਣਾ ਸੀ। ਪ੍ਰਕਾਸ਼ ਸਮੇਂ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦੇ ਪੰਜ ਜੈਕਾਰੇ ਸੰਤ ਮਹਾਰਾਜ ਜੀਆਂ ਨੇ ਆਪ ਬੁਲਾਏ ਅਤੇ 25 ਜੈਕਾਰੇ ਬਾਕੀ ਸੰਗਤ ਤੋਂ ਬੁਲਵਾਏ। ਇਕ ਅਲੌਕਿਕ ਅਦਭੁਤ ਦ੍ਰਿਸ਼ ਸੀ। ਸੰਗਤਾਂ ਦਰਸ਼ਨ ਕਰਕੇ ਨਿਹਾਲ ਨਿਹਾਲ ਹੋ ਰਹੀਆਂ ਸਨ। ਇਹ ਪ੍ਰਕਾਸ਼ ਉਪਰ ਨੂੰ ਆਉਂਦਾ ਆਉਂਦਾ ਸੰਤ ਮਹਾਰਾਜ ਜੀਆਂ ਦੇ ਸੀਸ ਉਪਰ ਆ ਗਿਆ ਸੀ। ਅੱਧੇ ਪੌਣੇ ਘੰਟੇ ਬਾਅਦ ਉਹੀ ਪ੍ਰਕਾਸ਼ ਵਾਪਸ ਹੋਣ ਲਗ ਪਿਆ ਅਤੇ ਅੰਤ ਵਿਚ ਇਹ ਪ੍ਰਕਾਸ਼ ਬਿਲਕੁਲ ਲਾਲ ਸੂਹੇ ਰੰਗ ਦਾ ਹੋ ਗਿਆ ਸੀ। ਲਾਲ ਰੰਗ ਦਾ ਹੋ ਕੇ ਛਿਪ ਗਿਆ। ਇਸ ਤੋਂ ਬਾਅਦ ਸੰਤ ਮਹਾਰਾਜ ਜੀ ਅਤੇ ਸਾਰੀ ਸੰਗਤ ਨੇ ਲੰਗਰ ਛਕਿਆ। ਉਸ ਸਮੇਂ ਉਥੇ ਭਾਈ ਗੁਰਦੇਵ ਸਿੰਘ, ਜਰਨੈਲ ਸਿੰਘ, ਮੇਜ਼ਰ ਸਿੰਘ, ਸੈਕਟਰੀ ਬੰਤ ਸਿੰਘ, ਸ.ਹਮੀਰ ਸਿੰਘ ਭੋਗਲ, ਜੰਗ ਸਿੰਘ ਮਾਨ, ਚੂਹੜ ਸਿੰਘ, ਗੁਰਮੇਲ ਸਿੰਘ ਅਤੇ ਜਥੇਦਾਰ ਨਛੱਤਰ ਸਿੰਘ ਹੋਰ ਸੰਗਤ ਅਤੇ ਹਾਜਰ ਸਨ ਜਿਨ੍ਹਾਂ ਨੇ ਏਸ ਪ੍ਰਕਾਸ਼ ਦੇ ਦਰਸ਼ਨ ਕੀਤੇ। ਇਹ ਸੰਤ ਖਾਲਸਾ ਦਲ ਦਾ ਪਹਿਲਾ ਪ੍ਰਕਾਸ਼ ਸੀ। ਸੰਤ ਖਾਲਸਾ ਦਲ ਦਾ ਦੂਜਾ ਪ੍ਰਕਾਸ਼ ਗੁਰਦੁਆਰਾ ਸਾਹਿਬ ਮੋਹੜਗੜ੍ਹ ਚੌਮੁੱਖਾਬਾਦ ਬੇਰ ਕਲਾਂ ਵਿਖੇ ਦਿਖਾਇਆ ਸੀ।

ਏਸੇ ਤਰ੍ਹਾਂ ਸੰਨ 1977 ਵਿਚ ਪਿੰਡ ਸੰਦੌੜ ਨੰਬਰਦਾਰ ਸ.ਜੁਗਿੰਦਰ ਸਿੰਘ ਦੇ ਘਰ ਸ੍ਰੀ ਅਖੰਡ ਪਾਠ.ਪ੍ਰਕਾਸ ਸਨ। ਮੱਧ ਦਾ ਦਿਨ ਸੀ। ਰਾਤ ਨੂੰ ਸੰਤ ਮਹਾਰਾਜ ਜੀ ਨੰਬਰਦਾਰ ਦੇ ਘਰ ਹੀ ਬਿਰਾਜਮਾਨ ਸਨ। ਰਾਤ ਨੂੰ 9 ਕੁ ਵਜੇ ਅਚਾਨਕ ਹੁਕਮ ਹੋਇਆ ਕਿ ਨੰਬਰਦਾਰਾ, ਆ ਦਰਸ਼ਨ ਕਰਾਈਏ, ਇਉਂ ਵਚਨ ਕਰਕੇ ਉੱਠਕੇ ਚਲ ਪਏ। ਪਿੱਛੇ ਪਿੱਛੇ ਨੰਬਰਦਾਰ ਜੁਗਿੰਦਰ ਸਿੰਘ, ਪਰਿਵਾਰ ਦੇ ਮੈਂਬਰ ਅਤੇ ਹੋਰ ਸਾਰੀ ਸੰਗਤ ਤੁਰ ਪਈ। ਸੰਤ ਮਹਾਰਾਜ ਜੀ ਕੋਠੇ ਤੇ ਚੜ੍ਹ ਗਏ। ਪੱਛਿਮ ਦਿਸ਼ਾ ਵਿਚੋਂ ਸਫੈਦ ਪ੍ਰਕਾਸ਼ ਹੋਇਆ। ਉਪਰ ਨੂੰ ਹੁੰਦਾ ਹੁੰਦਾ ਬਿਲਕੁਲ ਸੰਤ ਮਹਾਰਾਜ ਜੀਆਂ ਦੇ ਸੀਸ ਉਪਰ ਸਿੱਧਾ ਪੈਣ ਲਗ ਪਿਆ। ਤਕਰੀਬਨ ਅੱਧੇ ਘੰਟੇ ਬਾਅਦ ਉਸੇ ਤਰ੍ਹਾਂ ਹੀ ਛਿਪ ਗਿਆ ਜਿਸ ਤਰ੍ਹਾਂ ਆਦਮਪਾਲ ਹੋਇਆ

ਸੀ। ਨੰਬਰਦਾਰ ਸਾਹਿਬ ਸਮੇਤ ਸਾਰੀ ਸੰਗਤ ਨੇ ਦਰਸ਼ਨ ਕੀਤੇ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਨੰਬਰਦਾਰਾ ਇਹ ਸੰਤ ਖਾਲਸਾ ਦਲ ਦਾ ਤੀਜਾ ਪ੍ਰਕਾਸ਼ ਹੋਇਆ ਹੈ। ਜਿਸ ਤਰ੍ਹਾਂ ਆਦਮਪਾਲ ਜੈਕਾਰੇ ਬੁਲਾਏ ਸੀ ਉਸੇ ਤਰ੍ਹਾਂ ਜੈਕਾਰੇ ਬੁਲਾਏ ਗਏ। ਇਸ ਤੋਂ ਬਾਅਦ ਸੰਤ ਮਹਾਰਾਜ ਸੰਗਤ ਸਮੇਤ ਹੇਠਾਂ ਉੱਤਰ ਆਏ। ਲੰਗਰ ਦਾ ਪ੍ਰਸ਼ਾਦਾ ਛਕਿਆ ਅਤੇ ਰਾਤ ਨੂੰ ਤਕਰੀਬਨ ਇਕ ਵਜੇ ਸੰਤ ਮਹਾਰਾਜ ਜੀ ਨੰਬਰਦਾਰ ਦੇ ਘਰ ਤੋਂ ਚਲੇ ਗਏ ਸਨ।

ਏਸੇ ਤਰ੍ਹਾਂ ਸੰਤ ਖਾਲਸਾ ਦਲ ਦਾ ਚੌਥਾ ਪ੍ਰਕਾਸ਼ ਦਰੋਗੇਵਾਲ ਹੋਇਆ ਅਤੇ ਪੰਜਵਾਂ ਪ੍ਰਕਾਸ਼ ਰੋੜੇਵਾਲ ਸਾਹਿਬ ਦੀ ਧਰਤੀ ਤੇ ਹੋਇਆ ਸੀ।

ਜਿਸ ਥਾਂ ਆਦਮਵਾਲ ਸੰਤ ਖਾਲਸਾ ਦਾ ਪਹਿਲਾ ਪ੍ਰਕਾਸ਼ ਹੋਇਆ ਸੀ ਉਸ ਥਾਂ ਤੇ ਅੱਜ ਵੀ ਬੇਰੀ ਖੜ੍ਹੀ ਹੈ ਅਤੇ ਉਥੇ ਲੋਕ ਜੋਤਾਂ ਜਗਾਉਂਦੇ ਹਨ। ਅਤੇ ਸ਼ਰਧਾ ਵਾਲਿਆਂ ਦੀਆਂ ਮਨੋਕਾਮਨਾਵਾਂ ਪੂਰੀਆਂ ਹੁੰਦੀਆਂ ਹਨ। ਬਾਅਦ ਵਿਚ ਉਥੇ ਰੇਲਵੇ ਲਾਈਨ ਦੇ ਬਿਲਕੁਲ ਨੇੜੇ ਬਾਬਾ ਅਟੱਲ ਰਾਏ ਜੀਆਂ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਬਣਵਾਇਆ ਜਿਥੋਂ ਪ੍ਰਸ਼ਾਦਾ ਪਕਾਕੇ ਸੰਗਤਾਂ ਹਰ ਰੋਜ਼ ਲਗਾਤਾਰ ਦੋ ਸਾਲ ਬਾਬਾ ਅਟੱਲ ਰਾਏ ਦੇ ਗੁਰਦੁਆਰਾ ਸ੍ਰੀ ਅੰਮ੍ਰਿਤਸਰ ਸਾਹਿਬ ਜਾਂਦੀਆਂ ਰਹੀਆਂ।

ਨੋਟ:- ਸੰਤ ਖਾਲਸਾ ਦਲ ਦੇ ਪਹਿਲੇ ਪ੍ਰਕਾਸ਼ ਦਾ ਪ੍ਰਸੰਗ ਮੈਨੂੰ ਭਾਈ ਜਰਨੈਲ ਸਿੰਘ ਆਦਮਪਾਲ, ਭਾਈ ਗੁਰਦੇਵ ਸਿੰਘ ਆਦਮਪਾਲ, ਭਾਈ ਮੇਜਰ ਸਿੰਘ ਆਦਮਪਾਲ ਹੋਰਾਂ ਨੇ ਵੇਰਵੇ ਸਹਿਤ ਲਿਖਾਇਆ ਸੀ ਕਿਉਂਕਿ ਇਹ ਤਿੰਨੇ ਉਸ ਸਮੇਂ ਉਥੇ ਮੌਜੂਦ ਸਨ।

# ਸੰਤ ਖਾਲਸਾ ਦਲ

ਏਸ ਤਰ੍ਹਾਂ ਸੰਤ ਖਾਲਸਾ ਪ੍ਰਕਾਸ਼ ਦੀ ਇਕ ਅਗੰਮੀ ਅਤੇ ਅਦੁੱਤੀ ਖੇਡ ਸੀ। ਫੇਰ ਸੰਤ ਮਹਾਰਾਜ ਜੀ ਇਸ ਪ੍ਰਕਾਸ਼ ਬਾਰੇ ਆਂਪਣੀ ਰਸਨਾ ਤੋਂ ਹੀ ਸਾਰਾ ਵੇਰਵਾ ਦੱਸ ਦਿਆ ਕਰਦੇ ਸਨ। ਇਸ ਤੋਂ ਪਿਛੋਂ ਸੰਤ ਖਾਲਸਾ ਦਲ ਦੇ 31 ਜੋਨ ਬਣਾਏ ਗਏ ਅਤੇ 31 ਜੋਨਾਂ ਦੇ ਅਲਹਿਦਾ ਅਲਹਿਦਾ ਜਥੇਦਾਰ ਬਣਾਕੇ ਉਨ੍ਹਾਂ ਨੂੰ ਜੁੰਮੇਵਾਰੀਆਂ, ਸੇਵਾਵਾਂ ਸੌਂਪੀਆ ਗਈਆ ਸੰਤ ਸਮਸ਼ੇਰ ਸਿੰਘ ਜੀ ਗੁੜਿਆਂ ਵਾਲਿਆਂ ਨੂੰ ਸੰਤ ਖਾਲਸਾ ਦਲ ਦੇ ਪਹਿਲੇ ਸ਼ਹਿਨਸ਼ਾਹ ਥਾਪਿਆ ਗਿਆ। ਉਨ੍ਹਾਂ ਦੇ ਸਚਖੰਡ ਜਾਣ ਤੋਂ ਬਾਅਦ ਸੰਤ ਖਾਲਸਾ ਦਲ ਦੇ ਦੂਜੇ ਸ਼ਹਿਨਸ਼ਾਹ ਸੰਤ ਹਰਬੰਸ ਸਿੰਘ ਡੁਮੇਲੀ ਵਾਲਿਆਂ ਨੂੰ ਥਾਪਿਆਂ ਗਿਆ। ਉਨ੍ਹਾਂ ਤੋਂ ਬਾਅਦ ਸ੍ਰੀਮਾਨ ਸੰਤ ਮਾਨ ਸਿੰਘ ਜੀ ਕੋਕਰੀ ਕਲਾਂ ਵਾਲਿਆਂ ਨੂੰ ਸੰਤ ਖਾਲਸਾ ਦਲ ਦੇ ਤੀਜੇ ਸ਼ਹਿਨਸ਼ਾਹ ਥਾਪਿਆ ਗਿਆ। ਜਦੋਂ ਸੰਤ ਮਾਨ ਸਿੰਘ ਜੀ ਸਚਖੰਡ ਚਲੇ ਗਏ ਤਾਂ ਉਨ੍ਹਾਂ ਤੋਂ ਬਾਅਦ ਬਾਬਾ ਰਾਏ ਸਿੰਘ ਜੀ ਚੰਗਾਲ ਵਾਲਿਆਂ ਕੋਲ ਸੰਤ ਖਾਲਸਾ ਦਲ ਦੀ ਸ਼ਹਿਨਸ਼ਾਹੀ ਅਮਾਨਤ ਵਜੋਂ ਛੇ ਕੁ ਮਹੀਨੇ ਰਹੀ ਸੀ ਉਨ੍ਹਾਂ ਤੋਂ ਪਿੱਛੋਂ ਸੰਤ ਖਾਲਸਾ ਦਲ ਦੇ ਚੌਥੇ ਸ਼ਹਿਨਸ਼ਾਹ ਸੰਤ ਰਾਮ ਸਿੰਘ ਜੀ ਡੁਮੇਲੀ ਵਾਲਿਆਂ ਨੂੰ ਥਾਪਿਆ ਗਿਆ ਸੀ ਪ੍ਰੰਤੂ ਇਹ ਸੇਵਾ ਉਹ ਅੱਧ ਵਿਚਾਲੇ ਹੀ ਛੱਡ ਗਏ ਸੀ।

ਗੁਰਬਾਣੀ:-

ਸੁਨਿ ਮੀਤਾ ਨਾਨਕੁ ਬਿਨਵੰਤਾ॥
ਸਾਧ ਜਨਾ ਕੀ ਅਚਰਜ ਕਥਾ॥

ਬੀਬਾ ਦਲਜੀਤ ਕੌਰ ਸੰਗਰੂਰ ਨੂੰ ਸੰਤ ਖਾਲਸਾ ਦਲ ਦੀਆਂ ਬੀਬੀਆਂ ਦੀ ਜਥੇਦਾਰ ਬਣਾਇਆ। ਮਿਤੀ 10 ਅਪ੍ਰੈਲ 1975 ਨੂੰ ਬਾਲੇਵਾਲ ਦੀਵਾਨ ਸਮੇਂ ਬੀਬਾ ਦਲਜੀਤ ਕੌਰ ਜੀਆਂ ਨੇ ਸੰਤ ਮਹਾਰਾਜ ਜੀਆਂ ਦੇ ਮਸਤਕ ਤੇ ਲਾਲ ਟਿੱਕਾ ਲਾਇਆ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਸੰਤ ਖਾਲਸੇ ਦਾ ਪਹਿਲਾ ਸੰਮਤ ਵਿਸਾਖੇ ਤੋਂ ਸ਼ੁਰੂ ਹੈ। ਸੰਤ ਖਾਲਸਾ ਦਲ ਦੇ ਝੰਡੇ ਸੰਸਾਰ ਵਿਚ ਝੂਲਣਗੇ।

ਸੰਤ ਖਾਲਸਾ ਦਲ ਦੇ ਪ੍ਰਕਾਸ ਤੋਂ ਬਾਅਦ ਮਾਸਟਰ ਜੁਗਿੰਦਰ ਸਿੰਘ ਜੀ ਬਨਭੌਰੀ, ਮਾਸਟਰ ਹਰਚੰਦ ਸਿੰਘ ਜੀ ਭੈਣੀ, ਗਿਆਨੀ ਭਜਨ ਸਿੰਘ ਪਸਿਆਣਾ ਨੂੰ ਸੰਤ ਖਾਲਸਾ ਦਲ ਦੇ ਜਨਰਲ ਸਕੱਤਰ ਥਾਪਿਆ ਗਿਆ।

ਦੀਵਾਨਾਂ ਦੀ ਸੇਵਾ ਪਹਿਲਾਂ ਦੀ ਤਰ੍ਹਾਂ ਹੀ ਚਲ ਰਹੀ ਸੀ। ਹਰ ਦੀਵਾਨਾਂ ਦੀ ਸਮਾਪਤੀ ਤੋਂ ਪਿੱਛੋਂ ਖੰਡੇ ਬਾਟੇ ਦਾ ਅੰਮ੍ਰਿਤ ਛਕਾਉਣਾ ਜ਼ਰੂਰੀ ਕਰ ਦਿੱਤਾ ਸੀ। ਏਸ ਪ੍ਰਕਾਸ਼ ਤੋਂ ਪਿਛੋਂ ਸੰਗਤਾਂ ਵਿਚ ਉਤਸ਼ਾਹ ਅਗੰਮੀ ਹੀ ਸੀ। ਗਿਆਨੀ ਬਾਬੂ ਸਿੰਘ ਨੂੰ ਕਈ ਸਾਲਾਂ ਬਾਅਦ ਸੰਤ ਖਾਲਸਾ ਦਲ ਦਾ ਜਨਰਲ ਸਕੱਤਰ ਬਣਾਇਆ ਸੀ। ਏਸ ਤਰ੍ਹਾਂ ਹਰ ਵੱਡੇ ਸਮਾਗਮਾਂ ਵਿਚ ਜਥੇਦਾਰਾਂ ਨੂੰ ਆਪੋ ਆਪਣੀਆਂ ਡਿਊਟੀਆਂ ਅਤੇ ਜ਼ਿੰਮੇਵਾਰੀਆਂ ਸੰਭਾਲੀਆਂ ਜਾਂਦੀਆਂ। ਜਿਸ ਤਰ੍ਹਾਂ ਬਾਬਾ ਪੂਰਨ ਦਾਸ ਜੀ ਮਹਾਰਾਜ ਜੀਆਂ ਦੀ ਬਰਸੀ ਅਤੇ ਸ੍ਰੀ ਫਤਹਿਗੜ੍ਹ ਸਾਹਿਬ ਦਾ ਸ਼ਹੀਦੀ ਜੋੜ ਮੇਲਾ ਵੱਡੇ ਸਮਾਗਮ ਹੋਇਆ ਕਰਦੇ ਸਨ ਜਿਥੇ ਲੱਖਾ ਸੰਗਤਾਂ ਦਰਸ਼ਨ ਕਰਦੀਆਂ ਅਤੇ ਉਨ੍ਹਾਂ ਦੀ ਸੇਵਾ ਸੰਭਾਲ ਦੀ ਸੰਤ ਖਾਲਸਾ ਦਲ ਦੇ ਜਥੇਦਾਰਾਂ ਦੀ ਜ਼ਿੰਮੇਵਾਰੀ ਸੀ ਜੋ ਅੱਗੇ ਆਪੋ ਆਪਣੇ ਸਰਕਲਾਂ ਵਿਚੋਂ ਸੇਵਾਦਾਰਾਂ ਤੋਂ ਸੇਵਾ ਕਰਵਾਉਂਦੇ ਸਨ। ਸੰਤ ਖਾਲਸਾ ਦਲ ਦਾ ਵਿਧਾਨ ਵੀ ਬਣਾਇਆ ਗਿਆ ਅਤੇ ਸੰਤ ਖਾਲਸਾ ਦਲ ਰਜਿਸਟਰਡ ਕਰਵਾਇਆ ਗਿਆ। ਸੰਤ ਖਾਲਸਾ ਦਲ ਦੇ ਵਿਧਾਨ ਵਿਚ ਜੋ ਉਦੇਸ਼ ਦੱਸੇ ਗਏ ਹਨ ਉਹ ਇਸ ਤਰ੍ਹਾਂ ਹਨ:-

1. ਇਹ ਨਿਰੋਲ ਧਾਰਮਕ ਜਥੇਬੰਦੀ ਹੈ। ਇਸ ਦਾ ਉਦੇਸ਼ ਮਾਨਵਤਾ ਲਈ ਸਰਬ ਸਾਂਝੇ ਧਰਮ ਦਾ ਪ੍ਰਚਾਰ ਕਰਨਾ ਹੈ।
2. ਕਿਸੇ ਰਾਜਨੀਤਕ ਪਾਰਟੀ ਨਾਲ ਇਸਦਾ ਕੋਈ ਸੰਬੰਧ ਨਹੀਂ।
3. ਇਸਦਾ ਮੰਤਵ ਹਰ ਧਰਮ ਦੇ ਬੰਦਿਆਂ ਅੰਦਰ ਆਪਸੀ ਮੇਲ ਜੋਲ ਅਤੇ ਪਿਆਰ ਦੀ ਭਾਵਨਾ ਪੈਦਾ ਕਰਨਾ ਹੈ ਅਤੇ ਜਾਤ ਪਾਤ ਦੇ ਵਿਤਕਰੇ ਨੂੰ ਦੂਰ ਕਰਨਾ ਹੈ।
4. ਇਸਦਾ ਮੰਤਵ ਸਮਾਜਕ ਬੁਰਾਈਆਂ ਨੂੰ ਦੂਰ ਕਰਨਾ ਹੈ।
5. ਸਮਾਜ ਅੰਦਰ ਆਚਰਣ ਉਸਾਰੀ ਅਤੇ ਅਗਾਂਹ ਵਧੂ ਵਿਚਾਰਾਂ ਵਾਲੇ ਵਿਅਕਤੀ ਪੈਦਾ ਕਰਨਾ ਹੈ।
6. ਪੁਰਾਤਨ ਭਾਰਤੀ ਸੰਸਕ੍ਰਿਤੀ ਲਈ ਪਿਆਰ ਅਤੇ ਸਮੁੱਚੀ ਮਨੁੱਖਤਾ ਦੇ ਭਲੇ ਲਈ ਭਾਵਨਾ ਪੈਦਾ ਕਰਨਾ ਹੈ।
7. ਲੋਕਾਂ ਅੰਦਰ ਸਵੈਮਾਨ ਭਰਿਆ ਜੀਵਨ ਜੀਣ ਦੀ ਤਾਂਘ ਪੈਦਾ ਕਰਨਾ ਹੈ।

8. ਇਸਦੇ ਪ੍ਰਚਾਰ ਲਈ ਪੱਤਰਕਾ ਅਤੇ ਵਿਦਿਆ ਕੇਂਦਰ ਸਥਾਪਤ ਕਰਨਾ ਹੈ। ਹਰ ਧਰਮ ਦੇ ਬੰਦਿਆਂ ਨੂੰ ਅਧਿਆਤਮਕ ਵਿੱਦਿਆ ਦੇਣ ਤੇ ਜ਼ੋਰ ਦੇਣਾ ਹੈ।

ਇਸ ਉਦੇਸ਼ ਤੋਂ ਇਲਾਵਾ ਸੰਤ ਮਹਾਰਾਜ ਜੀਆਂ ਨੇ ਸੰਤ ਖਾਲਸਾ ਦਲ ਦਾ ਨਿਸ਼ਾਨ ਵੀ ਜਾਰੀ ਕੀਤਾ ਉਹ ਸੀ ਖੰਡਾ ਚੱਕਰ ਤੀਰ ਕਮਾਨ, ਸੰਤ ਖਾਲਸਾ ਦਾ ਨਿਸ਼ਾਨ।

ਸੰਤ ਮਹਾਰਾਜ ਜੀਆਂ ਨੇ ਮਾਸਟਰ ਅਜੀਤ ਸਿੰਘ ਜੀ ਸੰਗਰੂਰ ਅਤੇ ਭਾਈ ਹਰਿੰਦਰ ਸਿੰਘ ਡੇਹਲੋਂ ਵਾਲਿਆਂ ਨੂੰ ਵੀ ਬਾਅਦ ਵਿਚ ਸੰਤ ਖਾਲਸਾ ਦਲ ਦੇ ਜਨਰਲ ਸਕੱਤਰ ਬਣਾਇਆ। ਜੋ ਥਾਉਂ ਥਾਈਂ ਆਪੋ ਆਪਣੀਆਂ ਡਿਊਟੀਆਂ ਸੰਭਾਲਿਆ ਕਰਦੇ।

## ਪਹਿਲਾ ਸਰਬ ਧਰਮ ਸੰਮੇਲਨ ਅਤੇ ਹੋਰ

ਫਰਵਰੀ 1975 ਵਿਚ ਪਿੰਡ ਆਦਮਪਾਲ ਵਿਖੇ ਇਕ ਬਹੁਤ ਵੱਡਾ ਅਦੁੱਤੀ ਸਮਾਗਮ ਕਰਵਾਇਆ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤੇ ਸਨ ਕਿ ਆਪਾਂ ਏਸ ਸਮਾਗਮ ਵਿਚ ਸਭ ਧਰਮਾਂ ਦੇ ਵਿਦਵਾਨ ਮਹਾਂਪੁਰਸ਼ ਅਤੇ ਬੁੱਧੀਜੀਵੀ ਬੁਲਾਓਣੇ ਹਨ। ਮੇਰੇ ਖਿਆਲ ਮੁਤਾਬਕ ਪੰਜਾਬ ਵਿਚ ਇਹ ਆਪਣੀ ਕਿਸਮ ਦਾ ਪਹਿਲਾ ਸਮਾਗਮ ਸੀ। ਸੰਤ ਮਹਾਰਾਜ ਜੀਆਂ ਨੇ ਇਸ ਸਮਾਗਮ ਨੂੰ 'ਸਰਬ ਧਰਮ ਸੰਮੇਲਨ' ਦਾ ਨਾਮ ਦਿਤਾ ਗਿਆ। ਇਸ਼ਤਿਹਾਰ ਛਪਵਾ ਦਿਤੇ ਗਏ। ਸਾਰੇ ਧਰਮਾਂ ਦੇ ਵਿਦਵਾਨ ਅਤੇ ਹੋਰ ਬਹੁਤ ਸਾਰੇ ਬੁੱਧੀਜੀਵੀਆਂ ਨੂੰ ਦੂਰ ਦੂਰ ਸੱਦੇ ਪੱਤਰ ਵੀ ਭੇਜੇ ਗਏ। ਸਮਾਗਮ ਵਾਲੇ ਦਿਨ ਤੋਂ ਦੋ ਦਿਨ ਪਹਿਲਾਂ ਰਾਤ ਨੂੰ ਰੈਣ ਸਬਾਈ ਕੀਰਤਨ ਸਿੰਘਾਂ ਵਲੋਂ ਹੋਇਆ। ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦੀ ਬਖਸ਼ਿਸ਼ ਅਤੇ ਕਿਰਪਾ ਦਾ ਸਦਕਾ ਉਸ ਰਾਤ ਪਹਿਲੀ ਵਾਰ ਦਾਸ ਨੇ ਅੱਠ ਘੰਟੇ ਲਗਾਤਾਰ ਅਖੰਡ ਕੀਰਤਨ ਕੀਤਾ ਸੀ। ਭਾਈ ਬਚਿੱਤਰ ਸਿੰਘ ਮੇਰੇ ਨਾਲ ਮਰਦੰਗ ਤੇ ਸੀ ਅਤੇ ਤਿੰਨ ਸਿੰਘ ਹੋਰ ਸਨ ਚਿਮਟਿਆਂ ਵਾਲੇ। ਸ੍ਰੀ ਅਖੰਡ ਪਾਠ ਦੇ ਭੋਗ ਤੋਂ ਉਪਰੰਤ ਸਮਾਗਮ ਸ਼ੁਰੂ ਹੋਇਆ ਜਿਸ ਵਿਚ ਮਾਲੇਰਕੋਟਲਾ ਤੋਂ ਮੁਫਤੀ ਸਾਹਿਬ ਅਤੇ ਦਿਓਬੰਦ ਤੋਂ ਵੀ ਮੁਸਲਮਾਨ ਵਿਦਵਾਨ ਆਏ। ਹਰਦੁਆਰ ਰਿਸ਼ੀਕੇਸ ਤੋਂ ਹਿੰਦੂ ਧਰਮ ਨਾਲ ਸੰਬੰਧਤ ਵੇਦ ਪੁਰਾਨਾਂ ਦੇ ਵਿਦਵਾਨ ਆਏ ਜਿਨ੍ਹਾਂ ਨੇ ਗੀਤਾ ਵਿਚੋਂ ਹਵਾਲੇ ਦੇਕੇ ਸੰਗਤਾਂ ਨੂੰ ਆਪਣੇ ਧਰਮ ਬਾਰੇ ਦੱਸਿਆ। ਜੈਨ ਮੱਤ ਅਤੇ ਈਸਾਈ ਮੱਤ ਵਾਲੇ ਵੀ ਉਸ ਸੰਮੇਲਨ ਵਿਚ ਆਏ। ਉਸ ਸਮੇਂ ਇਕ ਪੰਜਾਬੀ ਅਖਬਾਰ ਅਕਾਲੀ ਪੱਤ੍ਰਿਕਾ ਰੋਜ਼ਾਨਾ ਜਲੰਧਰ ਤੋਂ ਛਪਦਾ ਸੀ ਉਸ ਅਖਬਾਰ ਦੇ ਸੰਪਾਦਕ ਸ.ਅਮਰ ਸਿੰਘ ਦੁਸਾਂਝ ਵੀ ਪਹੁੰਚੇ ਅਤੇ ਆਪਣੇ ਵੀਚਾਰ ਵਿਦਵਾਨਾਂ ਵਿਚ ਸਾਂਝੇ ਕੀਤੇ। ਸ਼ਾਮ ਨੂੰ 3 ਕੁ ਵਜੇ ਸੰਤ ਮਹਾਰਾਜ ਜੀਆਂ ਦਾ ਸਮਾਂ ਸੀ। ਆਪਣੇ ਸਮੇਂ ਵਿਚ ਸੰਤ ਮਹਾਰਾਜ ਜੀਆਂ ਨੇ ਵਚਨ ਕੀਤੇ ਕਿ "ਭਾਈ ਆਹ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਫਿਲਾਸਫੀ। ਇਹੀ ਸੰਤ ਖਾਲਸਾ ਦਲ ਦਾ ਪ੍ਰਚਾਰ ਹੈ ਕਿ ਸਭ ਧਰਮਾਂ ਦੇ ਪੈਰੋਕਾਰਾਂ ਨਾਲ ਪਿਆਰ ਕਰੋ। ਕੋਈ ਵੀ ਧਰਮ ਨਫ਼ਰਤ ਕਰਨਾ ਨਹੀਂ ਸਿਖਾਉਂਦਾ। ਸਭ ਧਰਮਾਂ ਦਾ ਸਤਿਕਾਰ ਕਰੋ ਆਪੋ ਆਪਣੇ ਧਰਮ ਵਿਚ ਪਰਪੱਕ ਰਹੋ।

ਸਰਬ ਧਰਮ ਮਹਿ ਸ੍ਰੇਸਟ ਧਰਮੁ ॥
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥
ਹਰ ਧਰਮ ਦਾ ਇਹੀ ਉਪਦੇਸ਼ ਹੈ ਕਿ ਪ੍ਰਮੇਸ਼ਰ ਦਾ ਨਾਮ, ਅੱਲਾ ਦੀ ਬੰਦਗੀ ਕਰੋ ਅਤੇ ਸ਼ੁਧ ਕਰਮ ਕਰੋ। ਅੱਜ ਏਥੇ ਏਸੇ ਕਰਕੇ ਸਾਰੇ ਧਰਮਾਂ ਦੇ ਵਿਦਵਾਨ ਇਕ ਸਟੇਜ ਤੇ ਇਕੱਠੇ ਕੀਤੇ ਨੇ ਕਿ ਮਨਾਂ ਵਿਚੋਂ ਭੁਲੇਖਾ ਚੁੱਕਿਆ ਜਾਵੇ, ਕਿ ਮੈਂ ਸਿੱਖ, ਔਹ ਮੁਸਲਮਾਨ, ਔਹ ਹਿੰਦੂ, ਔਹ ਇਸਾਈ। ਸਾਰੇ ਧਰਮਾਂ ਦਾ ਉਪਦੇਸ਼ ਇਕੋ ਹੀ ਹੈ। ਧਰਮਾਂ ਦੇ ਅਨੁਯਾਈ ਐਵੇਂ ਖਹਿ ਖਹਿ ਲੜੀ ਮਰੀ ਜਾਂਦੇ ਨੇ। ਭਾਵੇਂ ਕੋਈ ਸਿੱਖ ਹੈ। ਭਾਵੇਂ ਹਿੰਦੂ ਭਾਵੇਂ ਮੁਸਲਮਾਨ ਜਾਂ ਈਸਾਈ ਹੈ ਪਰ ਖ਼ੂਨ ਤਾਂ ਸਭਦਾ ਲਾਲ ਹੀ ਹੈ-
ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰੁ ਤੇ ਸਭੁ ਜਗ ਉਪਜਿਆ ਕਉਨੁ ਭਲੇ ਕੋ ਮੰਦੇ ॥

ਤਾਂ ਤੇ ਭਾਈ ਭਰਮ ਚੁੱਕ ਦਿਉ। ਮਾਨਸ ਕੀ ਜਾਤਿ ਸਭੈ ਏਕੈ ਪਹਿਚਾਨਬੋ ॥

ਸਭ ਗੋਬਿੰਦੁ ਹੈ ਸਭ ਗੋਬਿੰਦੁ ਹੈ
ਗੋਬਿੰਦੁ ਬਿਨੁ ਨਹੀ ਕੋਈ ॥

ਸ਼ਾਮ ਪੰਜ ਵਜੇ ਦੇ ਕਰੀਬ ਸਮਾਪਤੀ ਹੋਈ ਅਤੇ ਦੇਗਾਂ ਵਰਤਾਈਆਂ ਗਈਆਂ। ਬਾਅਦ ਵਿਚ ਸੈਕਟਰੀ ਬੰਤ ਸਿੰਘ ਅਤੇ ਮਾਸਟਰ ਜੁਗਿੰਦਰ ਸਿੰਘ ਜੀਆਂ ਨੇ ਆਈਆਂ ਸੰਗਤਾਂ ਅਤੇ ਵੱਖੋ ਵੱਖ ਧਰਮਾਂ ਦੇ ਵਿਦਵਾਨਾਂ ਦਾ ਧੰਨਵਾਦ ਕੀਤਾ। ਸਭ ਦਾ ਸਨਮਾਨ ਕੀਤਾ ਗਿਆ ਅਤੇ ਸਿਰੋਪੇ ਦਿੱਤੇ ਗਏ।

ਏਸ ਸਰਬ ਧਰਮ ਸੰਮੇਲਨ ਤੋਂ ਪਿੱਛੋਂ ਸਿਧ ਸਰ ਸਾਹਿਬ ਅਮਨ ਕਾਨਫਰੰਸ ਕਰਵਾਈ। ਉਸ ਤੋਂ ਪਿਛੋਂ ਕੁੱਪ ਦੇ ਟੋਟੇ ਤੇ ਵੀ ਸੰਮੇਲਨ ਹੋਇਆ ਸੀ ਅਤੇ ਚੋਥਾ ਸੰਮੇਲਨ 1982 ਵਿਚ ਸ੍ਰੀ ਮਸਤੂਆਣਾ ਸਾਹਿਬ ਕਰਵਾਇਆ।

## ਸੰਤ ਮਹਾਰਾਜ ਜੀ ਦੇ ਕੀਰਤਨ ਦੀਆਂ ਵਡਿਆਈਆਂ

ਸੰਤ ਮਹਾਰਾਜ ਜੀ ਖੁਦ ਆਪ ਵਚਨ ਕਰਿਆ ਕਰਦੇ ਸਨ ਕਿ ਭਾਈ ਕੀਰਤਨ ਦੇ ਸਾਡੇ ਪਹਿਲੇ ਉਸਤਾਦ ਗਿਆਨੀ ਪ੍ਰੀਤਮ ਸਿੰਘ ਜੀ ਗੜਗੱਜ ਸਿਹੌੜਾ ਸਨ। ਸਿਹੌੜੇ ਪਿੰਡ ਦੇ ਹੀ ਰਾਗੀ ਕੇਹਰ ਸਿੰਘ ਜੀਆਂ ਨੇ ਚਿਮਟੇ ਅਤੇ ਢੋਲਕ ਦੇ ਹੱਥ ਦੱਸੇ। ਇਕ ਬਜ਼ੁਰਗ ਤੋਂ ਦਾਸ ਨੇ ਇਹ ਵੀ ਸੁਣਿਆ ਕਿ ਸੰਤ ਮਹਾਰਾਜ ਜੀਆਂ ਨੇ ਨਾਨਕ ਸਰ ਠਹਿਰਨ ਸਮੇਂ ਉਥੋਂ ਵੀ ਕੀਰਤਨ ਦੀਆਂ ਬਾਰੀਕੀਆਂ ਸਿੱਖੀਆਂ। ਪ੍ਰੰਤੂ ਮੇਰੀ ਤਾਂ ਸਮਝ ਇਹੀ ਆਖਦੀ ਹੈ ਕਿ ਜਿਥੋਂ ਕਿਤੋਂ ਵੀ ਕੀਰਤਨ ਸਿੱਖਿਆਂ ਉਹ ਤਾਂ ਖੁਦ ਆਪ ਹੀ ਸੰਤ ਮਹਾਰਾਜ ਜੀ ਜਾਣਦੇ ਹਨ ਪਰ ਇਕ ਗੱਲ ਹੈ ਕੀਰਤਨ ਕੀਰਤਨ ਹੀ ਸੀ। ਉਡੇ ਜਾਂਦੇ ਪੰਛੀ ਵੀ ਕੀਰਤਨ ਸੁਣਕੇ ਖੜ੍ਹ ਜਾਂਦੇ ਸਨ। ਐਸਾ ਕੀਰਤਨ ਨਾ ਕਿਸੇ ਨੇ ਕੀਤਾ ਅਤੇ ਨਾ ਹੀ ਕੋਈ ਕਰ ਸਕੇ। ਦੀਵਾਨ ਦੀ ਸ਼ੁਰੂਆਤ ਵੇਲੇ ਜਦੋਂ ਵਾਜੇ ਤੇ ਹੱਥ ਰੱਖਣਾ ਤਾਂ ਵਾਜਾ ਕੰਬਣ ਲੱਗ ਜਾਂਦਾ ਸੀ। ਜਦੋਂ ਸਭ ਤੋਂ ਪਹਿਲਾਂ ਸ਼ਾਨ ਵਜਾਉਂਦੇ ਸੀ ਤਾਂ ਉਸ ਸ਼ਾਨ ਵਿਚ ਪਤਾ ਨਹੀਂ ਕਿਹੜੀਆਂ ਕਿਹੜੀਆਂ ਅਗੰਮੀ ਸੁਰਾਂ ਵਜਦੀਆਂ ਸਨ। ਇਕ ਵਾਰੀ ਤਾਂ ਸ਼ਾਨ ਸੁਣਕੇ ਸੰਦੌੜ ਦੀਵਾਨ ਵਿਚ ਸੱਪ ਵੀ ਭੱਜਿਆ ਆਉਂਦਾ ਸੀ ਜੋ ਲੋਕਾਂ ਨੇ ਮਾਰ ਦਿੱਤਾ ਸੀ। ਜਦੋਂ ਵਾਜੇ ਤੇ ਹੱਥ ਚਲਦਾ ਸੀ, ਪਤਾ ਨਹੀਂ ਸੀ ਲਗਦਾ ਕਿਹੜੀ ਸੁਰ ਦੱਬੀ ਹੈ। ਜਦੋਂ ਧਿਆਨ ਨਾਲ ਬੈਠਕੇ ਸ਼ਾਨ ਸੁਣੀਦੀ ਸੀ ਇਉਂ ਲਗਦਾ ਹੁੰਦਾ ਸੀ ਜਿਵੇਂ ਬੈਕੁੰਠਾਂ ਦੀ ਸੈਰ ਹੁੰਦੀ ਹੋਵੇ, ਅਗੰਮੀ ਦੇਸ਼ ਵਿਚ ਸੁਰਤੀ ਬਿਰਤੀ ਚਲੀ ਜਾਂਦੀ ਸੀ, ਇਉਂ ਹੋਇਆ ਕਰਦਾ ਸੀ ਕਿ ਏਸੇ ਅਵਸਥਾ ਵਿਚ ਹੀ ਸਦਾ ਰਹੀਏ। ਦੀਵਾਨ ਤੇ ਜਾਣ ਤੋਂ ਪਹਿਲਾਂ ਕਦੇ ਵੀ ਰੀਹਰਸਲ ਕਰਦੇ ਨਹੀਂ ਦੇਖੇ ਸਨ ਕਿ ਦੀਵਾਨ ਤੇ ਜਾਣਾ ਹੈ ਤਿਆਰੀ ਕਰ ਲਈਏ। ਸੰਤ ਮਹਾਰਾਜ ਜੀ ਆਪ ਬਹੁਤ ਵਾਰ ਵਚਨ ਕਰਿਆ ਕਰਦੇ ਸਨ ਕਿ ਮੌਕੇ ਦੀਆਂ ਤਿਆਰੀਆਂ ਕੰਮ ਨਹੀਂ ਕਰਦੀਆਂ, ਇਹ ਤਾਂ ਜੁੱਗਾਂ ਜੁੱਗਾਂ ਦੀਆਂ ਕਮਾਈਆਂ ਨੇ। ਦਾਸ ਨੇ ਸਭ ਤੋਂ ਪਹਿਲਾਂ ਸੰਤ ਮਹਾਰਾਜ ਜੀਆਂ ਦਾ ਕੀਰਤਨ ਸੰਦੌੜ ਦੇ ਸੰਨ 1969 ਵਾਲੇ ਪਹਿਲੇ ਤਿੰਨ ਦੀਵਾਨਾਂ ਦੇ ਸਮੇਂ ਸੁਣਿਆ ਸੀ। ਐਸਾ ਸੁਣਿਆ ਬੱਸ ਏਸੇ ਕੀਰਤਨ ਨੇ ਦੀਵਾਨੇ ਬਣਾ ਦਿੱਤਾ। ਪਹਿਲੇ ਦੀਵਾਨ ਵਾਲੇ ਦਿਨ ਸਭ ਤੋਂ ਪਹਿਲੀ ਧਾਰਨਾ ਸੰਤ ਮਹਾਰਾਜ ਜੀਆਂ ਨੇ ਪੜ੍ਹੀ ਸੀ—ਪੂੰਜੀ ਸਤਨਾਮ ਦੀ ਸੰਤਾਂ ਨੇ ਸੌਂਪੀ ਮੈਨੂੰ—ਇਹ ਧਾਰਨਾ ਕਾਹਦੀ ਪੜ੍ਹੀ, ਸੰਤ ਮਹਾਰਾਜ ਜੀਆਂ ਦੀ ਆਵਾਜ਼ ਕਾਲਜਾ ਹੀ ਕੱਢਕੇ ਲੈ ਗਈ। ਬਾਬਾ ਬੰਤ ਰਾਮ ਸੰਦੌੜ ਵਾਲੇ ਦੀਵਾਨ ਸੁਣਨ ਵਾਸਤੇ ਜਾ ਰਹੇ ਸਨ। ਹਲੀ ਪੰਡਾਲ ਤੋਂ ਬਾਹਰ ਹੀ ਸਨ। ਸੰਤ ਮਹਾਰਾਜ ਜੀਆਂ ਦੀ ਆਵਾਜ਼ ਸੁਣਕੇ ਉਹ ਕਹਿਣ ਲੱਗੇ, ਇਹ ਕਿਸੇ ਸੰਤ ਦੀ ਆਵਾਜ਼ ਨਹੀਂ

ਲਿਖਾਰੀ ਦੇ ਗ੍ਰਹਿ ਕੀਰਤਨ ਕਰਦੇ ਸਮੇਂ ਸੰਨ 1995

ਲੱਗਦੀ.ਇਹ ਆਵਾਜ਼ ਤਾਂ ਇਉਂ ਲਗਦੀ ਐ ਜਿਵੇਂ ਕਲਗੀਆਂ ਵਾਲਾ
ਆਪ ਜਾਂ ਬਾਬਾ ਅਤਰ ਸਿੰਘ ਮਸਤੂਆਣੇ ਵਾਲੇ ਹਾਕਾਂ ਮਾਰਦੇ
ਹੋਣ। ਬਾਬਾ ਬੰਤ ਰਾਮ ਦੇ ਮੈਂ ਕੋਲ ਖੜ੍ਹਾ ਸੁਣ ਰਿਹਾ ਸੀ। ਉਨ੍ਹਾਂ ਦੇ ਨਾਲ
ਬਾਬਾ ਅਮਰ ਦਾਸ ਵੀ ਸਨ।

ਸੰਤਨ ਕੀ ਮਹਿਮਾ ਕਵਨੁ ਬਖਾਨਉ ॥

ਇਕ ਵਾਰੀ ਸੰਤ ਮਹਾਰਾਜ ਜੀਆਂ ਦੇ ਦੀਵਾਨ ਸੰਦੌੜ ਕਾਲਜ ਵਿਚ ਲੱਗ
ਰਹੇ ਸਨ। ਉਨ੍ਹਾਂ ਦੀਵਾਨਾਂ ਵਿਚ ਸੰਦੌੜ ਦੇ ਬਾਬਾ ਅਰਜਨ ਸਿੰਘ ਮੌੜ
ਦੀਵਾਨ ਸੁਣਕੇ ਵਾਪਸ ਆ ਰਿਹਾ ਸੀ। ਪਿੰਡ ਦੇ ਹੀ ਭਾਈ ਸੁਖਵਿੰਦਰ
ਸਿੰਘ ਪੁੱਤਰ ਦਰਬਾਰਾ ਸਿੰਘ ਨੇ ਉਸਨੂੰ ਪੁੱਛ ਲਿਆ, ਬਾਬਾ ਦੀਵਾਨ ਸੁਣ
ਆਇਆ ? ਐਨੀ ਗਲ ਕਹਿਣ ਤੇ ਅਰਜਨ ਸਿੰਘ ਬੋਲ ਉਠਿਆ, ਬਈ
ਆਹਾ ਆਹਾ, ਦੀਵਾਨ ਕਾਹਦਾ ਸੀ। ਕੀਰਤਨ ਦੀ ਗੱਲ ਤਾਂ ਕਹਿਣ ਤੋਂ
ਪਰੇ ਈ ਆ। ਸੰਤਾਂ ਦਾ ਹੱਥ ਵਾਜੇ ਤੋਂ ਅਜੇ ਗਿੱਠ ਪਰ੍ਹਾਂ ਹੀ ਹੁੰਦਾ, ਵਾਜਾ
ਪਹਿਲਾਂ ਈ ਝੰਗਿਆੜਾਂ ਮਾਰਨ ਲੱਗ ਜਾਂਦਾ। ਇਹ ਗੱਲ ਮੈਨੂੰ ਸੁਖਵਿੰਦਰ
ਸਿੰਘ ਉਰਫ਼ ਕਾਕੇ ਨੇ ਆਪ ਦੱਸੀ ਹੈ।

ਏਸੇ ਤਰ੍ਹਾਂ ਸੰਤ ਵਤਾਰ ਸਿੰਘ ਧੂਲਕੋਟ ਵਾਲਿਆਂ ਦੀ ਵੀ ਵਾਰਤਾ ਹੈ। ਉਹ
ਇਕ ਦਿਨ ਮੇਰੇ ਕੋਲ ਆਏ। ਤਕਰੀਬਨ ਦੋ ਘੰਟੇ ਅਸੀਂ ਸੰਤ ਮਹਾਰਾਜ
ਜੀਆਂ ਦੀਆਂ ਗੱਲਾਂ ਕਰਦੇ ਰਹੇ, ਉਨ੍ਹਾਂ ਦੀਆਂ,ਉਨ੍ਹਾਂ ਦੇ ਕੀਰਤਨ ਦੀਆਂ
ਵਡਿਆਈਆਂ ਹੁੰਦੀਆਂ ਰਹੀਆਂ। ਸੰਤ ਅਵਤਾਰ ਸਿੰਘ ਧੂਰਕੋਟ
ਵਾਲਿਆਂ ਨੇ ਮੈਨੂੰ ਦੱਸਿਆ ਕਿ ਮੈਂ ਦਮਦਮੇ ਸਾਹਿਬ ਸੇਵਾ ਕਰਦਾ ਸੀ
ਮੱਸ਼ਕ ਪਾਣੀ ਦੀ ਸਰੋਵਰ ਵਿਚੋਂ ਭਰ ਭਰਕੇ ਮੈਂ ਛਿੜਕਾਅ ਦੀ ਸੇਵਾ ਕਰ
ਰਿਹਾ ਸੀ ਤਾਂ ਦੇਖਿਆ ਕਿ ਲੋਕ ਭੱਜੇ ਈ ਜਾਂਦੇ ਸਨ, ਅਸੀਂ ਪੁੱਛਿਆ ਕਿ
ਭਾਈ ਕੀ ਹੋ ਗਿਆ, ਭੱਜੇ ਜਾਂਦੇ ਹੋ ਤਾਂ ਅੱਗੋਂ ਜਵਾਬ ਮਿਲਿਆ ਕਿ ਸੰਤ
ਸਿਹੌੜੇ ਵਾਲਿਆਂ ਦਾ ਦੀਵਾਨ ਲੱਗਿਆ ਹੋਇਆ ਹੈ ਉਨ੍ਹਾਂ ਦਾ ਕੀਰਤਨ
ਸੁਣਨ ਵਾਸਤੇ ਭੱਜੇ ਹਾਂ। ਸੰਤ ਅਵਤਾਰ ਸਿੰਘ ਜੀ ਕਹਿੰਦੇ ਕਿ ਮੈਂ ਵੀ
ਪਾਣੀ ਵਾਲੀ ਮਸ਼ਕ ਉਥੇ ਹੀ ਖਾਲੀ ਕਰਕੇ ਦੀਵਾਨ ਸੁਣਨ ਭੱਜ
ਚੱਲਿਆ। ਅੱਗੇ ਗਏ ਤਾਂ ਸੰਤ ਮਹਾਰਾਜ ਕੀਰਤਨ ਕਰ ਰਹੇ
ਸਨ। ਧਾਰਨਾ ਪੜ੍ਹ ਰਹੇ ਸਨ 'ਜੇ ਤੈਂ ਚਾਰ ਪਦਾਰਥ ਲੈਣੇ ਸੇਵਾ ਕਰ ਲੈ
ਸਾਧੂਆਂ ਦੀ,' ਸੰਤ ਅਵਤਾਰ ਸਿੰਘ ਜੀ ਕਹਿੰਦੇ ਕਿ ਕੀਰਤਨ ਕੀਰਤਨ
ਹੀ ਸੀ, ਜਦੋਂ ਅਸੀਂ ਸੁਣਿਆ ਮੇਰੇ ਹੋਸ਼ ਉਡ ਗਏ, ਸੰਤ ਮਹਾਰਾਜ ਜੀ
ਕੀਰਤਨ ਕਰਦੇ ਸਨ ਮੈਨੂੰ ਇਉਂ ਲਗਦਾ ਸੀ ਜਿਵੇਂ ਆਲੇ ਦੁਆਲੇ ਦੇ

ਦਰਖਤ ਵੀ ਕੀਰਤਨ ਕਰਦੇ ਹੋਣ। ਉਨ੍ਹਾਂ ਵਰਗਾ ਕੀਰਤਨ ਨਾ ਕਿਸੇ ਨੇ ਕੀਤੇ ਅਤੇ ਨਾ ਹੀ ਕੋਈ ਕਰ ਸਕੇ ਚਾਹੇ ਲੱਖ ਮਾਈ ਦੇ ਲਾਲ ਜੰਮ ਪੈਣ ਉਹ ਗੱਲ ਈ ਨਹੀਂ ਬਣਨੀ।

ਇਹ ਹਨ ਮੇਰੇ ਬਾਪੂ ਦੇ ਕੀਰਤਨ ਦੀਆਂ ਵਡਿਆਈਆਂ। ਏਸ ਗੱਲ ਤੇ ਕੋਈ ਸ਼ੱਕ ਨਾ ਕਰੇ। ਉਹ ਮੇਰੇ ਤਾਂ ਬਾਪੂ ਹੀ ਸਨ। ਇਕ ਨਾਦੀ ਪਿਤਾ ਹੁੰਦਾ ਹੈ ਇਕ ਬਿੰਦੀ ਪਿਤਾ ਹੁੰਦਾ ਹੈ। ਉਹ ਮੇਰੇ ਨਾਦੀ ਪਿਤਾ ਸਨ। ਜਦੋਂ 1989-1990 ਵਿਚ ਸਮਾਂ ਤਿੱਖਾ ਚਲ ਰਿਹਾ ਸੀ। ਹਰ ਥਾਂ ਮਾਰਲੇ ਮਾਰਲੇ ਹੁੰਦੀ ਸੀ। ਅੱਤਵਾਦ ਦਾ ਜ਼ੋਰ ਸੀ। ਉਸ ਸਮੇਂ ਕੁਝ ਸਮੇਂ ਵਾਸਤੇ ਸੰਤ ਮਹਾਰਾਜ ਜੀਆਂ ਨੇ ਦੀਵਾਨ ਬੰਦ ਕਰ ਦਿਤੇ। ਤਕਰੀਬਨ ਇਕ ਮਹੀਨਾ ਸੰਤ ਮਹਾਰਾਜ ਜੀ ਸੰਗਤਾਂ ਵਿਚ ਨਹੀਂ ਆਏ ਸਨ। ਅੰਦਰ ਬੈਠੇ ਹੀ ਸਾਰੀਆਂ ਸੇਵਾਵਾਂ ਬਾਰੇ ਸੇਧਾਂ ਦਿਆ ਕਰਦੇ ਸਨ। ਕੀਰਤਨ ਬਿਲਕੁਲ ਬੰਦ ਰਖਿਆ ਸੀ। ਦਾਸ ਸ੍ਰੀ ਫਤਹਿਗੜ੍ਹ ਸਾਹਿਬ ਗਿਆ ਤਾਂ ਸੰਤ ਮਹਾਰਾਜ ਜੀਆਂ ਨੂੰ ਇਕ ਪੱਤਰਕਾ ਵਿਚ ਸਿਰਫ਼ ਇਕ ਲਾਈਨ ਲਿਖਕੇ ਭੇਜ ਦਿਤੀ ਕਿ, 'ਓ ਬਾਪੂ ਅਸੀਂ ਤਾਂ ਤੇਰੇ ਕੀਰਤਨ ਨੂੰ ਤਰਸੇ ਪਏ ਆਂ, ਕਿਤੇ ਸੁਪਨੇ ਚ ਹੀ ਕੀਰਤਨ ਸੁਣਾ ਜਾ।' ਥੋੜ੍ਹੇ ਦਿਨਾਂ ਬਾਅਦ ਹੀ ਫੇਰ ਦੀਵਾਨ ਕੀਰਤਨ ਸ਼ੁਰੂ ਕਰ ਦਿੱਤੇ । ਮੇਰੀ ਉਸ ਪੱਤਰਕਾ ਬਾਰੇ ਸੰਤ ਮਹਾਰਾਜ ਜੀਆਂ ਨੇ ਕਈ ਵਾਰੀ ਦੀਵਾਨਾਂ ਵਿਚ ਵੀ ਜ਼ਿਕਰ ਕੀਤਾ ਕਿ ਕੀਰਤਨ ਸੁਣਨ ਦੀ ਤੜਫ਼ ਕਿਵੇਂ ਹੁੰਦੀ ਹੈ।

ਸੰਨ 1974 ਦੀ ਗੱਲ ਹੈ। ਉਸ ਸਮੇਂ ਕੁੱਝ ਕੁ ਸਮਾਂ ਇਕ ਢਾਡੀ ਜਥਾ ਸੰਤ ਮਹਾਰਾਜ ਜੀਆਂ ਦੇ ਦੀਵਾਨ ਸਮੇਂ ਸੰਤ ਮਹਾਰਾਜ ਜੀਆਂ ਤੋਂ ਪਹਿਲਾਂ ਵਾਰਾਂ ਸੁਣਾਇਆ ਕਰਦਾ ਸੀ। ਤਕਰੀਬਨ ਮਹੀਨਾ ਕੁ ਹੀ ਉਹ ਜਥਾ ਇਸ ਤਰ੍ਹਾਂ ਸਮਾਂ ਲਾਉਂਦਾ ਰਿਹਾ। ਇਕ ਦਿਨ ਉਸ ਢਾਡੀ ਜਥੇ ਦੇ ਮੁਖੀ ਨੇ ਆਪਣੇ ਸਮੇਂ ਦੌਰਾਨ ਸੰਗਤ ਨੂੰ ਸੰਬੋਧਨ ਕਰਕੇ ਆਖ ਦਿੱਤਾ ਕਿ ਮੇਰੀ ਸਾਰੰਗੀ ਸੁਣਿਉਂ ਇਹਦੇ ਵਿਚ ਐਸੀਆਂ ਤਾਰਾਂ ਫਿੱਟ ਕਰਵਾਕੇ ਲੈ ਕੇ ਆਏ ਹਾਂ ਸੁਣਕੇ ਦੰਗ ਰਹਿ ਜਾਵੋਗੇ। ਐਸੀ ਸਾਰੰਗੀ ਨਹੀਂ ਕੋਈ ਵਜਾ ਸਕਦਾ। ਕਈ ਗੱਲਾਂ ਹੋਰ ਵੀ ਆਪਣੇ ਆਪ ਹੀ ਆਪਣੀ ਵਡਿਆਈ ਵਿਚ ਕਹਿ ਗਿਆ। ਉਨ੍ਹਾਂ ਦਿਨਾਂ ਵਿਚ ਸੰਤ ਮਹਾਰਾਜ ਜੀ ਵੀ ਨੇੜੇ ਤੇੜੇ ਹੀ ਕਿਸੇ ਨਾ ਕਿਸੇ ਮੋਟਰ ਤੇ ਬੈਠੇ ਹੁੰਦੇ ਸਨ ਤਾਂ ਢਾਡੀ ਸਿੰਘ ਦੀਆਂ ਇਹ ਗੱਲਾਂ ਸੰਤ ਮਹਾਰਾਜ ਜੀਆਂ ਨੇ ਸੁਣ ਲਈਆਂ। ਜਦੋਂ ਦੀਵਾਨ ਵਿਚ

ਆਏ, ਸ਼ਾਨ ਵਜਾਉਣੀ ਸ਼ੁਰੂ ਹੀ ਕਰਨ ਲੱਗੇ ਅਤੇ ਨਾਲ ਦੀ ਨਾਲ ਸੰਤ ਮਹਾਰਾਜ ਜੀਆਂ ਨੇ ਉਸ ਢਾਡੀ ਸਿੰਘ ਨੂੰ ਕਹਿ ਦਿੱਤਾ ਕਿ ਤੇਰੀ ਸਾਰੰਗੀ ਦੀਆਂ ਤਾਰਾਂ ਤਾਂ ਬਜਾਰੋਂ ਫਿੱਟ ਕਰਾਈਆਂ ਹੋਣਗੀਆਂ ਸਿਫ਼ਤਾਂ ਕਰਦਾ ਸੀ, ਲੈ ਸੁਣੀ ਸਾਡੀਆਂ ਸੁਰਾਂ ਧੁਰ ਦਰਗਾਹੋਂ ਫਿੱਟ ਕੀਤੀਆਂ ਹੋਈਆਂ ਨੇ, ਦੇਖੀਂ ਕੀ ਵਜਦੈ, ਵਾਜਾ ਜਾਂ ਸਾਰੰਗੀ। ਐਨਾ ਕਹਿ ਕੇ ਸ਼ਾਨ ਵਜਾਉਣੀ ਸ਼ੁਰੂ ਕਰ ਦਿਤੀ। ਸ਼ਾਨ ਕਾਹਦੀ ਸੀ ਪਤਾ ਨਹੀਂ ਲੱਗਦਾ ਸੀ ਕਿ ਵਾਜਾ ਵਜਦੈ ਜਾਂ ਸਾਰੰਗੀ। ਵਿਚਾਰਾ ਢਾਡੀ ਸਿੰਘ ਹੱਥ ਬੰਨ੍ਹੀ ਬੈਠਾ ਸੀ। ਇਹ ਅੱਖੀਂ ਦੇਖਿਆ ਹੋਇਆ ਕੌਤਕ ਹੈ। ਬਾਅਦ ਵਿਚ ਉਹ ਢਾਡੀ ਸਿੰਘ ਸੰਤ ਮਹਾਰਾਜ ਜੀਆਂ ਨੂੰ ਨਮਸ਼ਕਾਰ ਕਰਕੇ ਕਹਿੰਦਾ 'ਸੱਚੇ ਪਾਤਸ਼ਾਹ, ਥੋਡੀ ਮਹਿਮਾ ਅਪਰ ਅਪਾਰ ਹੈ, ਕੌਣ ਜਾਣ ਸਕਦਾ ਹੈ। ਥੋਡੀ ਰੀਸ ਕਿਹੜਾ ਕਰ ਲਊ, ਮੈਨੂੰ ਨਹੀਂ ਸੀ ਪਤਾ ਮੈਂ ਤਾਂ ਐਵੇਂ ਆਪਦੀਆਂ ਆਪੇ ਹੀ ਵਡਿਆਈਆਂ ਕਰੀ ਗਿਆ, ਹੁਣ ਅਕਲ ਆਈ ਐ।' ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ "ਢਾਡੀ ਸਿਆਂ, ਮਾਣ ਨਹੀਂ ਕਰੀਦਾ ਹੁੰਦਾ। ਅਸੀਂ ਵੀ ਗੁਰੂ ਸਾਹਿਬ ਦੇ ਢਾਡੀ ਹੀ ਹਾਂ"

ਗੁਰਬਾਣੀ:- ਹਉ ਢਾਡੀ ਵੇਕਾਰ ਕਾਰੈ ਲਾਇਆ ॥

ਅਥਵਾ:- ਵਡੇ ਕੀਆ ਵਡਿਆਈਆਂ
ਕਿਛੁ ਕਹਣਾ ਕਹਣੁ ਨ ਜਾਇ ॥

ਨੋਟ:- ਇਕ ਗੱਲ ਖਾਸ ਤੌਰ ਤੇ ਵਰਨਣ ਯੋਗ ਹੈ ਕਿ ਸੰਤ ਮਹਾਰਾਜ ਜੀਆਂ ਦੇ ਕੀਰਤਨ ਦੇ ਦੀਵਾਨੇ ਭਾਈ ਗੁਰਨਾਮ ਸਿੰਘ ਜੀ ਕੈਨੇਡੀਅਨ ਕੰਗਣਵਾਲ ਹਰ ਸਾਲ ਕੈਨੇਡਾ ਤੋਂ ਕੰਗਣਵਾਲ ਦੀਵਾਨ ਲਵਾਉਣ ਅਤੇ ਸੰਤ ਮਹਾਰਾਜ ਜੀਆਂ ਦਾ ਕੀਰਤਨ ਸੁਣਨ ਵਾਸਤੇ ਪ੍ਰੀਵਾਰ ਸਮੇਤ ਆਉਂਦੇ ਹੁੰਦੇ ਸਨ।

ਇਕ ਹੋਰ ਵੀ ਗਲ ਏਥੇ ਵਰਨਣ ਯੋਗ ਹੈ ਕਿ ਦੀਵਾਨ ਸ਼ੁਰੂ ਕਰਨ ਸਮੇਂ ਸੰਤ ਮਹਾਰਾਜ ਜੀਆਂ ਨੇ ਜਿਹੜੀ ਸ਼ਾਨ ਅੱਜ ਵਜਾਕੇ ਸੁਣਾ ਦਿੱਤੀ ਉਹ ਕੱਲ੍ਹ ਨੂੰ ਨਹੀਂ ਵੱਜਣੀ ਕੱਲ੍ਹ ਨੂੰ ਹੋਰ ਹੀ ਸੁਰਾਂ ਵੱਜਿਆ ਕਰਦੀਆਂ ਸਨ। ਨਿਤ ਨਵੀਆਂ ਸੁਰਾਂ, ਨਿਤ ਨਵੀਆਂ ਸ਼ਾਨਾ ਵੱਜਿਆ ਕਰਦੀਆਂ ਸਨ। ਵੱਡੇ ਵੱਡੇ ਮਹਾਂਰਥੀ ਵੀ ਮੂੰਹ ਵਿਚ ਉਂਗਲਾਂ ਪਾ ਲਿਆ ਕਰਦੇ ਸੀ ਕਿ ਇਹ ਕੀਰਤਨ ਦੀਆਂ ਸੁਰਾਂ ਕਿੱਧਰੋਂ ਉੱਤਰਦੀਆਂ ਨੇ।

ਇਕ ਵਾਰੀ ਸੰਤ ਬਾਬਾ ਅਤਰ ਸਿੰਘ ਸਿੰਘ ਜੀ ਮਹਾਰਾਜ ਮਸਤੂਆਣਾ ਸਾਹਿਬ ਵਾਲਿਆਂ ਦੀ ਬਰਸੀ ਦੇ ਸਾਲਾਨਾ ਸਮਾਗਮ ਸਮੇਂ

ਸੰਤ ਮਹਾਰਾਜ ਜੀ ਕੀਰਤਨ ਕਰ ਰਹੇ ਸਨ। ਰਾਤ ਦਾ ਦੀਵਾਨ ਸੀ। ਸੰਤ ਮਹਾਰਾਜ ਜੀਆਂ ਦੇ ਨਾਲ 8 ਢੋਲਕੀਆਂ ਅਤੇ 16 ਚਿਮਟੇ ਵੱਜ ਰਹੇ ਸੀ। ਇਕ ਅਲੌਕਿਕ ਦ੍ਰਿਸ਼ ਸੀ ਜਿਸ ਨੂੰ ਤੱਕਕੇ ਹਰ ਇਕ ਵਿਸਮਾਦ ਵਿਸਮਾਦ ਹੋ ਰਿਹਾ ਸੀ। ਫੇਰ ਵੀ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਭਾਈ ਇਹ ਢੋਲਕੀਆਂ ਵਾਲਿਆਂ ਵਿਚੋਂ ਕਿਸੇ ਨੇ ਵੀ ਹਲੀ ਮੇਰਾ ਘਰ ਪੂਰਾ ਨਹੀਂ ਕੀਤਾ। ਸਾਰੇ ਹੱਥ ਬੰਨ੍ਹੀ ਬੈਠੇ ਹੀ ਨਮਸ਼ਕਾਰਾਂ ਕਰ ਰਹੇ ਸਨ।

ਗੁਰਬਾਣੀ:-

ਮੇਰੇ ਲਾਲਨ ਕੀ ਸੋਭਾ ॥
ਸਦ ਨਵਤਨੁ ਮਨੁ ਰੰਗੀ ਸੋਭਾ ॥

ਅਥਵਾ:-

ਸਾਹਿਬੁ ਮੇਰਾ ਨੀਤ ਨਵਾ
ਸਦਾ ਸਦਾ ਦਾਤਾਰੁ ॥

ਅਥਵਾ:- ਤੇਰੇ ਕਵਨੁ ਕਵਨੁ ਗੁਣੁ ਕਹਿ ਕਹਿ ਗਾਵਾ
ਤੂੰ ਸਾਹਿਬੁ ਗੁਣੀ ਨਿਧਾਨਾ ॥
ਤੁਮਰੀ ਮਹਿਮਾ ਬਰਨੁ ਨ ਸਾਕਉ
ਤੂੰ ਠਾਕੁਰ ਊਚ ਭਗਵਾਨਾ ॥

ਅਥਵਾ:-

ਮੈਂ ਪੇਖਿਓ ਹੀ ਊਚਾ ਮੋਹਨੁ ਸਭੁ ਤੇ ਊਚਾ ॥
ਆਨ ਨ ਸਮਸਰਿ ਕੋਊ ਲਾਗੈ
ਢੂਢਿ ਰਹੇ ਹਮ ਮੂਚਾ ॥

ਅਥਵਾ:-

ਤੂ ਸਾਗਰੋ ਰਤਨਾਗਰੋ
ਹਉ ਸਾਰੁ ਨ ਜਾਣਾ ਤੇਰੀ ਰਾਮ ॥

ਸੰਨ 1969 ਵਿਚ ਬਾਲੇਵਾਲ ਪਹਿਲੀ ਵਾਰ ਦੀਵਾਨ ਲੱਗਣੇ ਸਨ। ਭਾਈ ਮੁਖਤਿਆਰ ਸਿੰਘ ਉਸ ਸਮੇਂ ਸੰਗਤ ਵਿਚ ਮੋਢੀਆਂ ਵਿਚੋਂ ਸੀ। ਭੋਗੀਵਾਲ ਬਾਲੇਵਾਲ ਪਿੰਡ ਵਿਚ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦਾ ਆਉਣਾ ਜਾਣਾ ਬਹੁਤ ਸੀ। ਇਨ੍ਹਾਂ ਪਿੰਡਾਂ ਦੇ ਲੋਕ ਉਨ੍ਹਾਂ ਤੋਂ ਬਿਨਾਂ ਹੋਰ ਕਿਸੇ ਨੂੰ ਕੁੱਛ ਸਮਝਦੇ ਹੀ ਨਹੀਂ ਸਨ। ਉਨ੍ਹਾਂ ਤੋਂ ਬਿਨਾਂ ਕਿਸੇ ਨੂੰ ਨਹੀਂ ਸਨ ਮੰਨਦੇ। ਪਹਿਲੀ ਵਾਰ ਬਾਲੇਵਾਲ ਦੀਵਾਨ ਲੱਗਣੇ ਸਨ। ਦੀਵਾਨਾਂ ਦੀ ਤਾਰੀਖ ਆ ਗਈ। ਇਹ ਸਾਰੀ ਵਾਰਤਾ ਮੈਨੂੰ

ਭਾਈ ਭਗਵੰਤ ਸਿੰਘ ਜੀ ਰਾਗੀ ਸਾਹਿਬ, ਭਾਈ ਨਾਹਰ ਸਿੰਘ ਹੋਰਾਂ ਨੇ ਸੁਣਾਈ ਸੀ। ਭਾਈ ਭਗਵੰਤ ਸਿੰਘ ਨੇ ਦੱਸਿਆ ਕਿ ਅਸੀਂ ਦੀਵਾਨ ਸੁਣਨ ਚਲੇ ਗਏ ਕਿ ਦੇਖੀਏ ਨਵਾਂ ਜਿਹਾ ਸੰਤ ਹੈ ਕਿੰਨੇ ਕੁ ਪਾਣੀਆਂ ਵਿਚ ਹੈ। ਭਗਵੰਤ ਸਿੰਘ ਕਹਿੰਦਾ ਕਿ ਸਾਨੂੰ ਆਪਣੇ ਕੀਰਤਨ ਤੇ ਮਾਣ ਸੀ ਕਿ ਸਾਡੇ ਜਿੰਨਾ ਉੱਚਾ ਕੀਰਤਨ ਦੇਖਦੇ ਹਾਂ ਇਹ ਮੁੰਡਾ ਜਿਹਾ ਸੰਤ ਕਿਵੇਂ ਕਰ ਲਊ। ਕਹਿੰਦਾ ਸਾਨੂੰ ਭੁਲੇਖਾ ਸੀ। ਉਸਨੇ ਅੱਗੇ ਦੱਸਿਆ ਕਿ ਜਦੋਂ ਸੰਤ ਮਹਾਰਾਜ ਜੀਆਂ ਨੇ ਵਾਜੇ ਤੇ ਹੱਥ ਰੱਖਿਆ ਤਾਂ ਅਸੀਂ ਇਕ ਦੂਜੇ ਦੇ ਆਪਸ ਵਿਚ ਕੂਹਣੀਆਂ ਮਾਰਦੇ ਸੀ ਅਤੇ ਮਖੌਲ ਕਰਦੇ ਸੀ ਕਿਉਂਕਿ ਬਾਬੇ ਰਾੜੇ ਵਾਲਿਆਂ ਤੋਂ ਬਿਨਾਂ ਅਸੀਂ ਕਿਸੇ ਨੂੰ ਮੰਨਦੇ ਹੀ ਨਹੀਂ ਸੀ। ਨਾਹਰ ਸਿੰਘ ਨੇ ਦੱਸਿਆ ਕਿ ਜਦੋਂ ਸੰਤ ਮਹਾਰਾਜ ਜੀਆਂ ਨੇ ਆਪਣੇ ਸਰੀਰ ਨੂੰ ਹਲੂਣਾ ਜਿਹਾ ਦੇਕੇ ਸ਼ਾਨ ਵਜਾਈ ਸਾਨੂੰ ਤਾਂ ਉਦੋਂ ਹੀ ਪਸੀਨਾ ਆਉਣ ਲੱਗ ਪਿਆ ਕਿ ਅਸੀਂ ਤਾਂ ਕੁਝ ਹੋਰ ਸਮਝਦੇ ਸੀ ਇਹ ਤਾਂ ਚੀਜ ਹੀ ਕੁੱਝ ਹੋਰ ਹੈ। ਨਾਹਰ ਸਿੰਘ ਕਹਿੰਦਾ ਕਿ ਦੀਵਾਨ ਚਲਦੇ ਸਮੇਂ ਸੰਤ ਮਹਾਰਾਜ ਜੀਆਂ ਨੇ ਗੁਰੂ ਨਾਨਕ ਸਾਹਿਬ ਅਤੇ ਮਰਦਾਨੇ ਦੀ ਸਾਖੀ ਸੁਣਾਈ ਅਤੇ ਉੱਚੀ ਸੁਰ ਵਿਚ ਧਾਰਨਾ ਪੜੀ 'ਦੇਖ ਮਰਦਾਨਿਆ ਤੂੰ ਰੰਗ ਕਰਤਾਰ ਦੇ'—ਨਾਹਰ ਸਿੰਘ ਕਹਿੰਦਾ ਕਿ ਧਾਰਨਾ ਐਨੀ ਉੱਚੀ ਐਨੀ ਉੱਚੀ ਸੁਰ ਵਿਚ ਪੜ੍ਹੀ ਕਿ ਸਾਡੇ ਸਾਰਿਆਂ ਦੀ ਪਹੁੰਚ ਨਾ ਰਹੀ ਕਿ ਉਸੇ ਸੁਰ ਵਿਚ ਬੋਲੀਏ। ਅਸੀਂ ਸਾਰੇ ਨੀਵੀਆਂ ਪਾ ਗਏ ਸਾਡੀ ਆਕੜ ਸਾਰੀ ਲਹਿ ਗਈ। ਨਾਹਰ ਸਿੰਘ ਨੇ ਹਸਦੇ ਹੋਏ ਨੇ ਕਿਹਾ ਰੰਗ ਮਰਦਾਨੇ ਨੂੰ ਕਾਹਨੂੰ ਦਿਖਾਉਣੇ ਸੀ ਰੰਗ ਤਾਂ ਸਾਨੂੰ ਦਿਖਾਉਣੇ ਸੀ। ਉਸ ਦਿਨ ਤੋਂ ਸਾਰਾ ਪਿੰਡ ਸੰਤ ਮਹਾਰਾਜ ਜੀਆਂ ਦਾ ਸ਼ਰਧਾਲੂ ਬਣ ਗਿਆ। ਦੀਵਾਨਾਂ ਦੀ ਸਮਾਪਤੀ ਤੋਂ ਬਾਅਦ ਪਿੰਡ ਵਿਚ ਘਰ ਘਰ ਚਰਨ ਪਾਏ। ਉਸ ਸਮੇਂ ਮੁਖੀ ਸੇਵਾਦਾਰ ਸਿੰਘਾਂ ਵਿਚ ਭਾਈ ਮੁਖਤਿਆਰ ਸਿੰਘ, ਬਾਬਾ ਨਰਾਇਣ ਸਿੰਘ, ਭਾਈ ਭਗਵੰਤ ਸਿੰਘ, ਭਾਈ ਬਚਿੱਤਰ ਸਿੰਘ, ਭਾਈ ਨਾਹਰ ਸਿੰਘ, ਭਾਈ ਨਾਹਰ ਸਿੰਘ ਅਮਰੀਕਾ ਵਲੇ, ਡਾਕਟਰ ਧਰਮ ਸਿੰਘ, ਮਾਸਟਰ ਸੰਤ ਸਿੰਘ, ਗਿਆਨੀ ਰਣਜੀਤ ਸਿੰਘ ਭੋਗੀਵਾਲ, ਬਾਬਾ ਕਰਮ ਸਿੰਘ ਭੋਗੀਵਾਲ, ਨੰਬਰਦਾਰ ਗਿਆਨ ਸਿੰਘ ਬਾਲੇਵਾਲ, ਭਾਈ ਗੁਰਨਾਮ ਸਿੰਘ ਬਾਲੇਵਾਲ( ਮਾਈ ਲੋਕ), ਬਾਬਾ ਉਜਾਗਰ ਸਿੰਘ ਮਕਸੂਦੜਾ, ਬਾਬਾ ਅਮਰ ਸਿੰਘ ਭੋਗੀਵਾਲ, ਬਾਬਾ ਮੇਵਾ ਸਿੰਘ ਭੋਗੀਵਾਲ, ਜਥੇਦਾਰ ਮਹਿੰਦਰ ਸਿੰਘ ਭੋਗੀਵਾਲ(ਮਾਲੇਰਕੋਟਲਾ), ਭਾਈ ਪਿਸ਼ੌਰਾ ਸਿੰਘ ਪਾਠੀ ਭੋਗੀਵਾਲ ਸਨ। ਹੋਰ ਵੀ ਬੇਅੰਤ ਬੀਬੀਆਂ, ਭਾਈ ਸਨ।

## ਸ. ਗੁਰਬਖਸ਼ ਸਿੰਘ-ਮਾਲਕ ਲੋਕ ਸੇਵਕ ਬੱਸ ਸਰਵਿਸ

ਸੰਤ ਮਹਾਰਾਜ ਜੀ ਬਾਬਾ ਪੂਰਨ ਦਾਸ ਜੀ ਮਹਾਰਾਜ ਦੇ ਨਾਲ ਚਲੈਲੇ ਟੋਟੇ ਤੇ ਸ੍ਰੀ ਫਤਹਿਗੜ੍ਹ ਸਾਹਿਬ ਜੋੜ ਮੇਲੇ ਦੇ ਸਮੇਂ ਤਿੰਨ ਦਿਨ ਲਗਾਤਾਰ ਲੰਗਰ ਚਲਾਇਆ ਕਰਦੇ ਸਨ। ਜਦੋਂ ਬਾਬਾ ਪੂਰਨ ਦਾਸ ਜੀ ਮਹਾਰਾਜ ਸਚਖੰਡ ਚਲੇ ਗਏ ਉਨ੍ਹਾਂ ਤੋਂ ਬਾਅਦ ਵੀ ਸੰਤ ਮਹਾਰਾਜ ਜੀਆਂ ਨੇ ਉਹ ਸੇਵਾ ਨਿਰੰਤਰ ਬਹੁਤ ਸਾਲ ਚਲਦੀ ਰੱਖੀ। ਬਾਅਦ ਵਿਚ ਇਹੀ ਲੰਗਰ ਸ੍ਰੀ ਫਤਹਿਗੜ੍ਹ ਲਾਉਣ ਲੱਗ ਪਏ ਅਤੇ ਮਾਤਾ ਗੁਜਰੀ ਸਰਾਂ ਬਣਵਾਕੇ ਇਹੀ ਲੰਗਰ ਉਥੇ ਚਲਣ ਲਗ ਗਏ। ਮਾਤਾ ਗੁਜਰੀ ਸਰਾਂ ਦਾ ਵੇਰਵਾ ਅੱਗੇ ਆਵੇਗਾ। ਜਦੋਂ ਸੰਤ ਮਹਾਰਾਜ ਜੀ ਚਲੈਲੇ ਗੁਰਦੁਆਰਾ ਤਪਸਰ ਸਾਹਿਬ ਵਿਖੇ ਮਹੰਤ ਸਨ, ਲੋਕ ਸੇਵਕ ਬੱਸ ਸਰਵਿਸ ਸਰਹੰਦ ਵਾਲੇ ਸਰਦਾਰ ਗੁਰਬਖਸ਼ ਸਿੰਘ ਜੀ ਉਸ ਸਮੇਂ ਦੇ ਸੰਤ ਮਹਾਰਾਜ ਜੀਆਂ ਨਾਲ ਜੁੜੇ ਹੋਏ ਸਨ। ਉਥੇ ਸੰਤ ਮਹਾਰਾਜ ਜੀਆਂ ਦੇ ਦਰਸ਼ਨ ਕਰ ਜਾਂਦੇ, ਸੇਵਾ ਕਰ ਜਾਂਦੇ ਅਤੇ ਮਹਾਂਪੁਰਸ਼ਾਂ ਦੀਆਂ ਖੁਸ਼ੀਆਂ ਲੈ ਜਾਂਦੇ। ਮੇਰੇ ਯਾਦ ਹੈ ਸਰਦਾਰ ਗੁਰਬਖਸ਼ ਸਿੰਘ ਜੀਆਂ ਦੀ ਬੇਟੀ ਦੇ ਅਨੰਦ ਕਾਰਜ ਸੰਤ ਮਹਾਰਾਜ ਜੀਆਂ ਨੇ ਆਪ ਖੁਦ ਕਰਵਾਏ ਸੀ, ਦਾਸ ਵੀ ਉਸ ਸਮੇਂ ਨਾਲ ਸੀ। ਸੇਵਾਦਾਰ ਤਾਂ ਹੋਰ ਵੀ ਬੇਅੰਤ ਆਏ, ਆਉਣਗੇ ਵੀ ਪ੍ਰੰਤੂ ਸਰਦਾਰ ਗੁਰਬਖਸ਼ ਸਿੰਘ ਜੀਆਂ ਦੀ ਸੇਵਾ ਵਿਲੱਖਣ ਹੀ ਸੀ। ਲੋਕ ਸੇਵਕ ਬਸ ਸਰਵਿਸ ਦੇ ਆਪਣੇ ਮੁਲਾਜਮਾਂ ਨੂੰ ਉਨ੍ਹਾਂ ਦੀ ਇਹ ਹਦਾਇਤ ਕੀਤੀ ਹੋਈ ਸੀ ਕਿ ਜੋ ਵੀ ਸਵਾਰੀ ਸ੍ਰੀ ਰੋੜੇਵਾਲ ਸਾਹਿਬ ਜਾਂ ਚਲੈਲੇ ਜਾਂ ਸ੍ਰੀ ਫਤਹਿਗੜ੍ਹ ਸਾਹਿਬ ਜਾਵੇ ਉਸ ਤੋਂ ਕਿਰਾਇਆ ਨਹੀਂ ਲੈਣਾ। ਸੰਤ ਮਹਾਰਾਜ ਜੀਆਂ ਪਾਸ ਪਹਿਲਾਂ ਜੀਪ ਸੀ। ਜੋ ਭਾਈ ਗੁਰਚਰਨ ਸਿੰਘ ਧਮੋਟ ਤੋਂ ਖਰੀਦੀ ਸੀ। ਫੇਰ ਇਕ ਅੰਬੈਸਟਰ ਗੱਡੀ ਕੁੱਪ ਕਲਾਂ ਵਾਲੇ ਮਹੰਤਾਂ ਤੋਂ ਲੈ ਲਈ ਸੀ, ਫੇਰ ਇਕ ਫੀਏਟ ਗੱਡੀ 722 ਨੰਬਰ ਲਾਲ ਕੋਠੀ ਸੰਗਰੂਰ ਵਾਲਿਆਂ ਨੇ ਦਿੱਤੀ। ਸ.ਗੁਰਬਖਸ਼ ਸਿੰਘ ਜੀਆਂ ਦੀ ਸੇਵਾ ਬਹੁਤ ਵੱਡੀ ਸੇਵਾ ਸੀ, ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਪਾਸ ਜਦੋਂ ਵੀ ਕੋਈ ਗੱਡੀ ਥੋੜ੍ਹੀ ਜਿਹੀ ਪੁਰਾਣੀ ਹੋ ਜਾਣੀ, ਜਾਂ ਥੋੜੀ ਜਿਹੀ ਚੱਲ ਜਾਣੀ ਤਾਂ ਉਨ੍ਹਾਂ ਨੇ ਨਵੀਂ ਗੱਡੀ ਆਪਣੇ ਨਾਮ ਤੇ ਖਰੀਦਕੇ ਸੰਤ ਮਹਾਰਾਜ ਜੀਆਂ ਨੂੰ ਸੰਭਾਲ ਦੇਣੀ ਅਤੇ ਪੁਰਾਣੀ ਆਪ ਲੈ ਜਾਣੀ। ਉਨ੍ਹਾਂ ਨੇ ਸੰਤ ਮਹਾਰਾਜ ਜੀਆਂ ਦੀ ਗੱਡੀ ਕਦੇ ਵੀ ਪੁਰਾਣੀ ਨਹੀਂ ਹੋਣ ਦਿੱਤੀ ਸੀ। ਉਨ੍ਹਾਂ

ਸਮਿਆਂ ਵਿਚ ਸ.ਗੁਰਬਖਸ਼ ਸਿੰਘ ਲੋਕ ਸੇਵਕ ਬੱਸ ਵਾਲਿਆਂ ਦੀ ਗੁੱਡੀ ਵੀ ਬਹੁਤ ਚੜ੍ਹੀ ਸੀ ਹਰ ਪਾਸੇ ਸ.ਗੁਰਬਖਸ਼ ਸਿੰਘ ਹੀ ਹੋਇਆ ਕਰਦੀ ਸੀ ਪਰ ਦਾਸ ਨੇ ਕਦੇ ਵੀ ਉਨ੍ਹਾਂ ਵਿਚ ਕੋਈ ਮਾਣ ਹੰਕਾਰ ਦਾ ਚਿੰਨ ਨਹੀਂ ਦੇਖਿਆ। ਬਹੁਤ ਨਿਮਰਤਾ ਸੀ। ਇਹ ਸਭ ਸੰਤ ਮਹਾਰਾਜ ਜੀਆਂ ਦੀ ਕਿਰਪਾ ਦਾ ਸਦਕਾ ਹੀ ਸੀ। ਸ.ਗੁਰਬਖਸ਼ ਸਿੰਘ ਜੀਆਂ ਦੀ ਸੇਵਾ ਕੀਤੀ ਰੰਗ ਲਿਆਈ ਕਿ ਦੋ ਕੁ ਬੱਸਾਂ ਤੋਂ ਟਰਾਂਸਪੋਰਟ ਬਣ ਗਈ।

ਗੁਰਬਾਣੀ:-

ਚਾਰਿ ਪਦਾਰਥ ਜੇ ਕੋ ਮਾਗੈ ॥
ਸਾਧ ਜਨਾ ਕੀ ਸੇਵਾ ਲਾਗੈ ॥ ...................... ॥

# ਸਿਰੋਪੇ ਦੀ ਵਡਿਆਈ

1. ਸੰਨ 1969 ਵਿਚ ਸੰਤ ਮਹਾਰਾਜ ਜੀਆਂ ਨੇ ਰਿਸ਼ਕੇਸ਼ ਗੁਰਦੁਆਰਾ ਸਾਹਿਬ ਵਿਚ ਸਰੋਵਰ ਦੀ ਸੇਵਾ ਕਰਵਾਈ ਸੀ। ਜਿਸਦਾ ਵਰਨਣ ਵੇਰਵੇ ਸਹਿਤ ਪਿੱਛੇ ਆ ਚੁੱਕਿਆ ਹੈ। ਸਰੋਵਰ ਬਣਨ ਤੋਂ ਬਾਅਦ ਅਰਦਾਸ ਹੋਈ, ਦੇਗਾਂ ਵਰਤਾਈਆਂ ਗਈਆਂ। ਬਾਅਦ ਵਿਚ ਸੰਤ ਮਹਾਰਾਜ ਜੀਆਂ ਨੇ ਆਪਣੇ ਹੱਥੀ ਸਾਰੀ ਸੰਗਤ ਨੂੰ ਸਿਰੋਪੇ ਦਿੱਤੇ ਅਤੇ ਵਚਨ ਕੀਤਾ ਕਿ " ਇਹ ਸਿਰੋਪੇ ਸੰਭਾਲਕੇ ਰੱਖਿਉ ਤੁਹਾਡੇ ਤਿੰਨ ਪੁਸ਼ਤਾਂ ਸਿੱਖੀ ਦੀ ਰੰਗਣ ਚੜ੍ਹੀ ਰਹੂਗੀ। ਖਿੰਦਿਆਈ ਨਹੀਂ ਜਾਣੀ ਸਿੱਖੀ ਦੀ।" ਦਾਸ ਕੋਲ ਉਹ ਸਿਰੋਪਾ ਅੱਜ ਇਹ ਸਤਰਾਂ ਲਿਖਣ ਸਮੇਂ ਤੱਕ ਸੰਭਾਲਕੇ ਰੱਖਿਆ ਪਿਆ ਹੈ।

2. ਗੁਰਦੁਆਰਾ ਗੁਫਾਸਰ ਸਾਹਿਬ ਸ੍ਰੀ ਰੋੜੇਵਾਲ ਸਾਹਿਬ ਬਾਬਾ ਪੂਰਨ ਦਾਸ ਜੀ ਮਹਾਰਾਜ ਦੀ ਬਰਸੀ ਦੇ ਭੋਗ ਸਮੇਂ ਇਕ ਵਾਰ ਸੰਤ ਮਹਾਰਾਜ ਜੀ ਸੇਵਕਾਂ ਸਰਧਾਲੂਆਂ ਨੂੰ ਸਿਰੋਪੇ ਦੇ ਰਹੇ ਸੀ। ਇਕ ਪ੍ਰੀਵਾਰ ਕੈਨੇਡਾ ਤੋਂ ਆਇਆ ਸੀ ਉਨ੍ਹਾਂ ਵਿਚੋਂ ਮੁਖੀ ਨੂੰ ਜਦੋਂ ਸਿਰੋਪਾ ਪਾਉਣ ਲੱਗੇ ਤਾਂ ਵਚਨ ਕੀਤਾ ਕਿ ਇਹ ਸਿਰੋਪਾ ਵਿਦੇਸ਼ਾਂ ਵਿਚ ਵੀ ਤੁਹਾਡੀ ਰੱਖਿਆ ਕਰੂਗਾ। ਥੋੜ੍ਹੇ ਦਿਨਾਂ ਬਾਅਦ ਉਹ ਸਰਦਾਰ ਕੈਨੇਡਾ ਚਲਿਆ ਗਿਆ। ਉਥੇ ਇਕ ਦਿਨ ਗੁਰਦੁਆਰਾ ਸਾਹਿਬ ਕਈ ਜਣੇ ਖੜ੍ਹੇ ਸੀ ਜਿਨ੍ਹਾਂ ਵਿਚ ਉਹ ਵੀ ਸੀ ਜੀਹਦੇ ਸਿਰੋਪਾ ਪਾਇਆ ਸੀ। ਘਟਨਾ ਐਸੀ ਹੋਈ ਕਿ ਗੋਲੀ ਚਲ ਗਈ ਉਸ ਸਰਦਾਰ ਦੇ ਖੱਬੇ ਪਾਸੇ ਜਿਹੜਾ ਖੜ੍ਹਾ ਸੀ ਉਹਦੇ ਗੋਲੀ ਲੱਗੀ ਮਾਰਿਆ ਗਿਆ ਅਤੇ ਸੱਜੇ ਪਾਸੇ ਵਾਲੇ ਦੇ ਲੱਗੀ ਉਹ ਵੀ ਮਾਰਿਆ ਗਿਆ ਪ੍ਰੰਤੂ ਵਿਚਕਾਰਲਾ ਵਾਲ ਵਾਲ ਬਚ ਗਿਆ। ਉਸ ਸਮੇਂ ਵੀ ਉਸਦੇ ਗਲ ਵਿਚ ਸਿਰੋਪਾ ਪਾਇਆ ਹੋਇਆ ਸੀ। ਇਹ ਗੱਲ 1989-90 ਦੀ ਹੈ। ਸਾਰਾ ਪ੍ਰੀਵਾਰ ਲੱਖ ਲੱਖ ਸ਼ੁਕਰ ਮਨਾਵੇ ਅਤੇ ਸੰਤ ਮਹਾਰਾਜ ਜੀਆਂ ਦੇ ਵਚਨ ਯਾਦ ਕਰ ਕਰਕੇ ਧੰਨਵਾਦ ਕਰ ਰਹੇ ਸਨ। ਕਿ ਵਚਨ ਸੱਤ ਹੋਏ ਹਨ ਸਾਡੀ ਰੱਖਿਆ ਕੀਤੀ ਹੈ।

## ਨਿਰਪੱਖਤਾ, ਨਿਰਭੈਤਾ ਅਤੇ ਨਿਡਰਤਾ

ਸੰਤ ਮਹਾਰਾਜ ਜੀ 1968 ਵਿਚ ਸਿਧ ਸਰ ਸਾਹਿਬ ਆਏ ਅਤੇ ਕਾਲਜ ਬਣਵਾਉਣਾ ਪ੍ਰਾਰੰਭ ਕੀਤਾ। ਸ.ਬੇਅੰਤ ਸਿੰਘ ਦਾ ਪਿੰਡ ਕੋਟਲੀ ਅਤੇ ਜਥੇਦਾਰ ਹਰਨੇਕ ਸਿੰਘ ਦਾ ਪਿੰਡ ਮਾਂਗੇਵਾਲ ਸਿਧ ਸਰ ਦੇ ਪਟੜੀ ਫੇਰ ਹੀ ਸਨ ਜਿਸ ਕਰਕੇ ਸ.ਬੇਅੰਤ ਸਿੰਘ ਅਤੇ ਸ.ਹਰਨੇਕ ਸਿੰਘ ਹੋਰਾਂ ਦਾ ਸੰਤ ਮਹਾਰਾਜ ਜੀਆਂ ਕੋਲ ਆਉਣਾ ਜਾਣਾ ਬਹੁਤ ਹੋ ਗਿਆ। ਉਨ੍ਹਾਂ ਦੀ ਨੇੜਤਾ ਹੋਣ ਕਰਕੇ ਬਹੁਤ ਸਾਰੇ ਲੋਕ ਇਹ ਸੋਚਿਆ ਕਰਦੇ ਕਿ ਸੰਤ ਤਾਂ ਕਾਂਗਰਸੀ ਹਨ। ਕਈ ਅਕਾਲੀ ਲੀਡਰਾਂ ਦੇ ਮਨਾਂ ਵਿਚ ਇਹ ਗੱਲ ਘਰ ਕਰ ਗਈ ਸੀ। ਸੰਨ 1973 ਵਿਚ ਸੰਤ ਮਹਾਰਾਜ ਜੀਆਂ ਦੇ ਦੀਵਾਨ ਪਿੰਡ ਛਾਪੇ ਗੁਰਦੁਆਰਾ ਕਾਲਾਮਲਾ ਸਾਹਿਬ ਵਿਖੇ ਲੱਗੇ। ਉਥੇ ਦੀਵਾਨ ਵਿਚ ਉਸ ਸਮੇਂ ਦਾ ਪੰਜਾਬ ਦਾ ਮੁੱਖ ਮੰਤਰੀ ਸ.ਦਰਬਾਰਾ ਸਿੰਘ ਚਲਿਆ ਗਿਆ। ਸੰਤ ਮਹਾਰਾਜ ਜੀਆਂ ਦੀ ਇਕ ਵਿਸ਼ੇਸ਼ਤਾ ਸੀ ਕਿ ਉਨ੍ਹਾਂ ਦੇ ਦੀਵਾਨ ਵਿਚ ਕੋਈ ਵੀ ਆਵੇ, ਕਿਸੇ ਨੂੰ ਕੋਈ ਰੋਕ ਟੋਕ ਨਹੀਂ ਸੀ, ਸਭ ਨੂੰ ਜੀ ਆਇਆਂ ਸੀ। ਸਭ ਦਾ ਸਤਿਕਾਰ ਕਰਿਆ ਜਾਂਦਾ ਸੀ। ਉੱਦਣ ਤੋਂ ਉਨ੍ਹਾਂ ਪਿੰਡਾਂ ਦੇ ਲੋਕ ਆਖਣ ਲੱਗ ਗਏ ਕਿ ਇਹ ਸੰਤ ਤਾਂ ਕਾਂਗਰਸੀ ਨੇ। ਸੰਤ ਮਹਾਰਾਜ ਜੀ ਬਹੁਤ ਵਾਰੀ ਵਚਨ ਕਰਿਆ ਕਰਦੇ ਸਨ ਕਿ ਭਾਈ ਬਹੁਤ ਸਾਰੇ ਵੱਡੇ ਵੱਡੇ ਕਾਂਗਰਸੀ ਲੀਡਰਾਂ ਦੇ ਘਰ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਹਨ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਆਂ ਨੂੰ ਵੀ ਕਾਂਗਰਸੀ ਕਹਿ ਦਿਉਗੇ? ਹਰ ਪਾਰਟੀ ਨਾਲ ਸੰਬੰਧ ਰੱਖਣ ਵਾਲੇ ਉਨ੍ਹਾਂ ਦੇ ਸ਼ਰਧਾਲੂ ਸਨ। ਭਾਵੇਂ ਕੋਈ ਕਾਮਰੇਡ ਹੋਵੇ, ਭਾਵੇਂ ਅਕਾਲੀ ਹੋਵੇ ਭਾਵੇਂ ਕੋਈ ਕਾਂਗਰਸੀ ਹੋਵੇ ਉਨ੍ਹਾਂ ਦਾ ਉਪਦੇਸ਼ ਸਭ ਨੂੰ ਸਾਂਝਾ ਅਤੇ ਨਿਰਪੱਖ ਹੋਇਆ ਕਰਦਾ ਸੀ। ਭਾਵੇਂ ਕਾਂਗਰਸ ਪਾਰਟੀ ਨਾਲ ਸੰਬੰਧ ਰੱਖਣ ਵਾਲੇ ਜਿਆਦਾ ਆਉਂਦੇ ਸਨ। ਇਸਦਾ ਮਤਲਬ ਇਹ ਨਹੀਂ ਕਿ ਉਹ ਸਿਰਫ਼ ਵੋਟਾਂ ਵਾਸਤੇ ਹੀ ਆਉਂਦੇ ਹੋਣ। ਹਰ ਇਕ ਦੀ ਸ਼ਰਧਾ ਆਪਣੀ ਆਪਣੀ ਹੁੰਦੀ ਹੈ। ਕਾਂਗਰਸ ਪਾਰਟੀ ਨਾਲ ਸੰਬੰਧ ਰੱਖਣ ਵਾਲਿਆਂ ਤੋਂ ਇਲਾਵਾ ਹੋਰਨਾਂ ਪਾਰਟੀਆਂ ਨਾਲ ਸੰਬੰਧ ਰੱਖਣ ਵਾਲੇ ਵੀ ਸੰਤ ਮਹਾਰਾਜ ਜੀਆਂ ਪਾਸ ਬਹੁਤ ਸ਼ਰਧਾਲੂ ਆਉਂਦੇ ਸਨ। ਜਿਨ੍ਹਾਂ ਵਿਚ ਕਾਮਰੇਡ ਅੱਛਰਾ ਸਿੰਘ ਗੁਆਰਾ ਸਾਬਕਾ ਐਮ ਐਲ ਏ, ਸ.ਰਣਧੀਰ ਸਿੰਘ ਚੀਮਾ ਸਾਬਕਾ

ਅਕਾਲੀ ਮੰਤਰ ਪੰਜਾਬ, ਸੰਤ ਹਰਚੰਦ ਸਿੰਘ ਜੀ ਲੌਂਗੋਵਾਲ, ਸ.ਸਿਮਰਨਜੀਤ ਸਿੰਘ ਮਾਨ, ਸ.ਸੁਰਜੀਤ ਸਿੰਘ ਰੱਖੜਾ ਅਕਾਲੀ ਮੰਤਰੀ, ਸ.ਸੁਰਜੀਤ ਸਿੰਘ ਰੱਖੜਾ ਦੇ ਪਿਤਾ ਜੀ ਸੂਬੇਦਾਰ ਕਰਤਾਰ ਸਿੰਘ ਜੀ, ਕੈਪਟਨ ਕੰਵਲਜੀਤ ਸਿੰਘ, ਕੈਪਟਨ ਅਮਰਿੰਦਰ ਸਿੰਘ, ਬੀਬੀ ਪ੍ਰਨੀਤ ਕੌਰ, ਬੀਬੀ ਰਜਿੰਦਰ ਕੌਰ ਭੱਠਲ, ਸ. ਕੁਲਵੰਤ ਸਿੰਘ ਖਰ੍ਹਾ ਸੀਨੀਅਰ ਅਕਾਲੀ ਲੀਡਰ, ਡਾਕਟਰ ਹਰਬੰਸ ਲਾਲ ਸਰਹਿੰਦ ਭਾਜਪਾ ਲੀਡਰ, ਪ੍ਰੋ. ਪ੍ਰੇਮ ਸਿੰਘ ਚੰਦੂਮਾਜਰਾ, ਚੌਧਰੀ ਅਬਦੁਲ ਗੁੱਫਾਰ, ਸ.ਸਤਬੀਰ ਸਿੰਘ ਖਟੜਾ ਸੀਨੀਅਰ ਅਕਾਲੀ ਆਗੂ, ਸ.ਬੂਟਾ ਸਿੰਘ ਸੀਨੀਅਰ ਕਾਂਗਰਸੀ ਆਗੂ, ਸ.ਤਾਲਬ ਸਿੰਘ ਸੰਧੂ ਮੁੱਖ ਨਾਮ ਹਨ। ਇਨ੍ਹਾਂ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਆਗੂ ਸਮੇਂ ਸਮੇਂ ਤੇ ਸੰਤ ਮਹਾਰਾਜ ਜੀਆਂ ਪਾਸੋਂ ਅਸ਼ੀਰਵਾਰ ਲੈਣ ਆਇਆ ਕਰਦੇ ਸਨ। ਸੰਤ ਮਹਾਰਾਜ ਜੀ ਸਭ ਦਾ ਸਤਿਕਾਰ ਕਰਿਆ ਕਰਦੇ ਸਨ। ਸਭ ਨੂੰ ਜੀ ਆਇਆਂ ਆਖਦੇ ਸਨ। ਖਾਸ ਕਰਕੇ ਆਪ ਸਟੇਜ ਤੋਂ ਆਉਣ ਵਾਲੇ ਦਾ ਨਾਮ ਬੋਲਿਆ ਕਰਦੇ ਸਨ। ਜਦੋਂ ਵੀ ਕਦੀ ਵੋਟਾਂ ਪੈਣੀਆਂ ਹੁੰਦੀਆਂ ਸਨ ਉਦੋਂ ਜਿਆਦਾਤਰ ਅੰਦਰ ਹੀ ਰਹਿੰਦੇ ਸਨ ਬਾਹਰ ਘੱਟ ਹੀ ਨਿਕਲਿਆ ਕਰਦੇ ਸਨ ਅਤੇ ਉਨ੍ਹਾਂ ਦਿਨਾਂ ਵਿਚ ਦੀਵਾਨ ਵੀ ਸੰਕੋਚ ਦਿਆ ਕਰਦੇ ਸਨ। ਇਕ ਵਾਰੀ ਵੋਟਾਂ ਪੈਣੀਆਂ ਸਨ। ਸ੍ਰੀ ਫਤਹਿਗੜ੍ਹ ਸਾਹਿਬ ਮਾਤਾ ਗੁਜਰੀ ਸਰਾਂ ਦੇ ਵਿਹੜੇ ਵਿਚ ਸੰਤ ਮਹਾਰਾਜ ਜੀ ਖੜ੍ਹੇ ਸਨ। ਦਾਸ ਵੀ ਨੇੜੇ ਹੀ ਖੜ੍ਹਾ ਸੀ, ਮੈਂ ਖੁਦ ਦੇਖਿਆ ਅਤੇ ਸੁਣਿਆ ਹੈ। ਇਕ ਵਿਅਕਤੀ ਨੇ ਸੰਤ ਮਹਾਰਾਜ ਜੀਆਂ ਨੂੰ ਨਮਸਕਾਰ ਕਰਕੇ ਬੇਨਤੀ ਕੀਤੀ ਕਿ ਮਹਾਰਾਜ ਜੀ, ਵੋਟ ਕੀਹਨੂੰ ਪਾਈਏ?ਉਸੇ ਟਾਈਮ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ "ਸਾਨੂੰ ਵਿਚ ਵਿਚਾਲੇ ਸਾਖੀ ਕਿਉਂ ਬਣਾਉਂਦੇ ਓ, ਅਸੀਂ ਕਿਸੇ ਨੂੰ ਨਹੀਂ ਕਹਿੰਦੇ, ਔਹਨੂੰ ਪਾਉ ਔਹਨੂੰ ਪਾਉ, ਜੀ ਆਇਆਂ ਸਭ ਨੂੰ ਕਹੋ, ਪਰ ਵੋਟ ਆਪਦੀ ਮਰਜੀ ਨਾਲ ਪਾਉ।"

ਇਕ ਵਾਰੀ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਸੰਤ ਮਹਾਰਾਜ ਜੀਆਂ ਨੂੰ ਸ਼ਿਧ ਸਰ ਮਿਲਣ ਵਾਸਤੇ ਆਏ। ਏਕਮ ਦਾ ਦਿਨ ਸੀ। ਉਦੋਂ ਸੰਦੌੜ ਏਕਮ ਦਾ ਦੀਵਾਨ ਲੱਗਿਆ ਕਰਦਾ ਸੀ। ਸੰਤ ਮਹਾਰਾਜ ਜੀਆਂ ਨੇ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਨੂੰ ਵਚਨ ਕੀਤਾ ਕਿ "ਸੰਤ ਜੀ ਤੁਸੀਂ ਇਹਨਾਂ ਰਾਜਨੀਤਕ ਲੋਕਾਂ ਤੋਂ ਕੀ ਲੈਣੈ, ਨਾਮ ਜਪੋ ਤੇ ਜਪਾਉ। ਇਹਨਾਂ

ਲੋਕਾਂ ਦੀਆਂ ਲੂੰਬੜਚਾਲਾਂ ਤੋਂ ਬਚਿਓ ਇਹ ਤੁਹਾਨੂੰ ਮਰਵਾ ਦੇਣਗੇ।"
ਇਹ ਨਿਡਰਤਾ ਅਤੇ ਨਿਰਭੈਅਤਾ ਭਰਪੂਰ ਕੀਤੇ। ਵਚਨ ਸੰਤ ਲੌਂਗੋਵਾਲ ਜੀਆਂ ਨੂੰ ਕਿਹਾ ਕਿ ਅੱਜ ਸੰਦੌੜ ਤੁਸੀਂ ਦੀਵਾਨ ਲਾਉ ਅਤੇ ਕੀਰਤਨ ਸੁਣਾਉ। ਉਸ ਦਿਨ ਸਿਧ ਸਰ ਤੋਂ ਸੰਦੌੜ ਆ ਕੇ ਸੰਤ ਲੌਂਗੋਵਾਲ ਨੇ ਕੀਰਤਨ ਕੀਤਾ ਸੀ। ਮੈਂ ਵਿਚ ਬੈਠਾ ਸੀ, ਕਾਲਜ ਦੀ ਇਮਾਰਤ ਦੀ ਉਸਾਰੀ ਚੱਲ ਰਹੀ ਸੀ। ਸੰਤ ਹਰਚੰਦ ਸਿੰਘ ਜੀਆਂ ਨੇ ਸਭ ਤੋਂ ਪਹਿਲਾਂ ਧਾਰਨਾ ਪੜ੍ਹੀ--

ਸੰਤਾਂ ਦੇ ਚਰਨਾਂ ਦੀ ਮੇਰੇ ਮਨ ਧੂੜੀ ਹੋ ਜਾ।

ਕਈ ਵਾਰੀ ਸਮਾਂ ਐਸਾ ਬਣਦਾ ਸੀ ਕਿ ਸਮੇਂ ਦੀ ਸਰਕਾਰ ਦੇ ਮੰਤਰੀ ਜਾਂ ਮੁੱਖ ਮੰਤਰੀ ਵੀ ਘੰਟਿਆਂ ਬੱਧੀ ਗੇਟ ਤੇ ਸੰਤ ਮਹਾਰਾਜ ਜੀਆਂ ਦੇ ਦਰਸ਼ਨਾਂ ਵਾਸਤੇ ਖੜ੍ਹੇ ਉਡੀਕਦੇ ਰਹਿੰਦੇ ਸਨ। ਜਦੋਂ ਬਾਹਰ ਆਉਣਾ ਤਾਂ ਕਈ ਵਾਰੀ ਉਨ੍ਹਾਂ ਵੱਲ ਮੂੰਹ ਵੀ ਨਹੀਂ ਸੀ ਕਰਦੇ। ਉਹ ਆਪਣੀ ਸ਼ਰਧਾ ਨਾਲ ਪ੍ਰਸ਼ਾਦ ਲੈ ਕੇ ਵਾਪਸ ਮੁੜ ਜਾਂਦੇ। ਕਦੇ ਕਦੇ ਸਮਾਂ ਐਸਾ ਬਣਦਾ ਕਿ ਆਪ ਵਾਰ ਵਾਰ ਉਨ੍ਹਾਂ ਦਾ ਨਾਮ ਸਟੇਜ ਤੋਂ ਲੈਂਦੇ।

ਗੁਰਬਾਣੀ ਦਾ ਫੁਰਮਾਨ ਹੈ--

ਬੇਪਰਵਾਹ ਸਦਾ ਰੰਗੁ ਹਰਿ ਕੈ
ਜਾ ਕੋ ਪਾਖੁ ਸੁਆਮੀ ॥

ਅਥਵਾ:-

ਰੰਗ ਹਸਹਿ ਰੰਗ ਰੋਵਹਿ ਚੁਪ ਭੀ ਕਰਿ ਜਾਹਿ ॥
ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਇ ॥

ਨੋਟ:- ਸਿਰ ਸਰ ਸਾਹਿਬ ਵਿਖੇ ਹੀ ਭਾਈ ਓਅੰਕਾਰ ਸਿੰਘ ਬੇਰ ਖੁਰਦ ਨੂੰ ਬੜੇ ਪਿਆਰ ਨਾਲ ਬਾਵਾ ਜੀ ਕਹਿਕੇ ਬੁਲਾਇਆ ਕਰਦੇ ਸਨ। ਭਾਈ ਓਅੰਕਾਰ ਸਿੰਘ ਬਾਵਾ ਜੀ ਦੇ ਦਾਦਾ ਬਾਬਾ ਹਰੀ ਸਿੰਘ ਨੂੰ ਵੀ ਬੜਾ ਮਾਣ ਦਿਆ ਕਰਦੇ।

# ਚਮਤਕਾਰੀ ਅਜਵੈਣ

ਸੰਤ ਮਹਾਰਾਜ ਜੀ ਮਾਤਾ ਗੁਜਰੀ ਸਰਾਏ ਸ੍ਰੀ ਫਤਹਿਗੜ੍ਹ ਸਾਹਿਬ ਹਰ ਐਤਵਾਰ ਨੂੰ ਸੰਗਤਾਂ ਨੂੰ ਜਵੈਣ ਦਾ ਪ੍ਰਸ਼ਾਦ ਵਰਤਾਇਆ ਕਰਦੇ ਸਨ। ਫਲ ਫਰੂਟ, ਮਠਿਆਈਆਂ ਆਦਿਕ ਪ੍ਰਸ਼ਾਦ ਤਾਂ ਹੋਰ ਵੀ ਬਹੁਤ ਵਰਤਦੇ ਪਰ ਜਵੈਣ ਖਾਸ ਸੀ। ਸੰਤ ਮਹਾਰਾਜ ਜੀ ਇਸਨੂੰ ਸੰਜੀਵਨੀ ਬੂਟੀ ਵੀ ਆਖਿਆ ਕਰਦੇ ਸਨ। ਸੰਤ ਮਹਾਰਾਜ ਜੀ ਕਈ ਵਾਰੀ ਵਚਨ ਕਰਿਆ ਕਰਦੇ ਸਨ ਕਿ ਇਹ ਤਾਂ ਸੰਜੀਵਨੀ ਹੈ। ਸਾਧੂਆਂ ਦੇ ਤਾਂ ਧੂਣੇ ਦੀ ਰਾਖ ਵਿਚ ਵੀ ਕਰਮਾਤਾਂ ਹੁੰਦੀਆਂ ਨੇ। ਸੰਤ ਮਹਾਰਾਜ ਜੀਆਂ ਇਕ ਵਾਰੀ ਵਚਨ ਸੁਣਾਇਆ ਕਿ ਰੋੜੇਵਾਲ ਪਿੰਡ ਤੋਂ ਨੰਬਰਦਾਰ ਇਕ ਵਾਰੀ ਪਟਿਆਲੇ ਦੀ ਇਕ ਲੇਡੀ ਡਾਕਟਰ ਨੂੰ ਬਾਬਾ ਪੂਰਨ ਦਾਸ ਜੀ ਮਹਾਰਾਜ ਦੇ ਚਰਨਾਂ ਵਿਚ ਲਿਆਇਆ। ਉਸਦੇ ਔਲਾਦ ਨਹੀਂ ਸੀ। ਬਾਬਾ ਪੂਰਨ ਦਾਸ ਜੀ ਮਹਾਰਾਜ ਨੇ ਹੁਕਮ ਕੀਤਾ, ਜਾਹ ਬਲਵੰਤ ਸਿੰਆਂ ਐਥੋਂ ਧੂਣੇ ਦੀ ਰਾਖ ਲਿਆ। ਉਸ ਬੀਬੀ ਡਾਕਟਰਨੀ ਨੂੰ ਧੂਣੇ ਦੀ ਰਾਖ ਦੇ ਦਿੱਤੀ ਵਚਨ ਕੀਤਾ ਜਾਹ ਬੀਬਿਆ ਤੇਰੇ ਗੁੱਡੂ ਆਉਗਾ। ਵਚਨ ਪੂਰੇ ਹੋਏ ਸਨ।

ਸੰਨ 1988 ਦੀ ਗੱਲ ਹੈ। ਉਦੋਂ ਜੁਲਾਈ ਅਗਸਤ ਦੇ ਮਹੀਨੇ ਵਾਰਸ਼ ਬਹੁਤ ਹੋਈ ਸੀ। ਹੜ੍ਹ ਆਏ ਪਏ ਸਨ। ਮੀਂਹ ਰੁਕਣ ਦਾ ਨਾਮ ਨਹੀਂ ਸੀ ਲੈਂਦਾ। ਸਾਡਾ ਸਾਰਾ ਪ੍ਰੀਵਾਰ ਇਕੱਠਾ ਹੀ ਸੀ। ਮਾਤਾ ਪਿਤਾ, ਸਾਰੇ ਭਰਾ ਅਸੀਂ ਇਕੱਠੇ ਹੀ ਸੀ। ਮੈਂ ਅਪਣੇ ਕਾਰੋਬਾਰ ਵਾਸਤੇ ਥੋੜ੍ਹੀ ਜਗਾਹ ਮੇਨ ਰੋਡ ਤੇ ਖਰੀਦਕੇ, ਉਥੇ ਚਾਰ ਕਮਰੇ ਪਾ ਲਏ ਸਨ। ਸਾਰਾ ਪ੍ਰੀਵਾਰ ਬੜਾ ਖੁਸ਼ੀ ਖੁਸ਼ੀ ਰਹਿ ਰਿਹਾ ਸੀ। ਇਕ ਦਿਨ ਅਚਾਨਕ ਪਿਤਾ ਨੇ ਮੈਨੂੰ ਕਹਿ ਦਿੱਤਾ ਕਿ ਜਿਥੇ ਤੇਰਾ ਹੈ ਉਥੇ ਆਪਦੇ ਭਾਂਡੇ ਲੈ ਜਾਹ। ਮੈਨੂੰ ਇਕ ਝਟਕਾ ਜਿਹਾ ਲੱਗਿਆ। ਮੈਂ ਕੁੱਛ ਨਹੀਂ ਬੋਲਿਆ। ਅਗਲੇ ਦਿਨ ਸ਼ਨੀਵਾਰ ਨੂੰ ਆਪਣੇ ਚਾਰ ਭਾਂਡੇ ਉਨ੍ਹਾਂ ਚਾਰ ਕਮਰਿਆਂ ਵਿਚ ਲਿਆ ਰੱਖੇ। ਉਥੇ ਹੀ ਮੇਰਾ ਕਾਰੋਬਾਰ ਸੀ ਜੋ ਅੱਜ ਵੀ ਹੈ। ਮੈਂ ਪ੍ਰੀਵਾਰ ਨੂੰ ਬੱਚਿਆਂ ਨੂੰ ਕਿਹਾ ਕਿ ਕੱਲ੍ਹ ਨੂੰ ਐਤਵਾਰ ਹੈ, ਇਹ ਸਾਰਾ ਸਾਮਾਨ ਇਵੇਂ ਹੀ ਪਿਆ ਰਹਿਣ ਦਿਉ, ਕੱਲ੍ਹ ਨੂੰ ਮੈਂ ਪਹਿਲਾਂ ਆਪਣੇ ਬਾਪੂ ਕੋਲ ਜਾਕੇ ਆਊਂ ਫੇਰ ਇਹ ਸਾਮਾਨ ਸਾਂਭਾਗੇ। ਅਗਲੇ ਦਿਨ ਪਿੰਡੋਂ ਮੈਂ ਬੱਸ ਫੜਕੇ ਸ੍ਰੀ ਫਤਹਿਗੜ੍ਹ ਸਾਹਿਬ ਮਾਤਾ ਗੁਜਰੀ ਸਰਾਂ ਪਹੁੰਚ ਗਿਆ। ਮੇਰੇ ਨਾਲ

ਮੇਰੇ ਪਿੰਡੋਂ ਨੰਬਰਦਾਰ ਜੁਗਿੰਦਰ ਸਿੰਘ, ਭਿੰਦਰ ਸਿੰਘ, ਮੇਜਰ ਸਿੰਘ ਹੋਰੀਂ ਵੀ ਰਲ ਗਏ ਸਨ। ਸੰਤ ਮਹਾਰਾਜ ਜੀ ਆਪਣੇ ਆਸਣ ਤੇ ਬੈਠੇ ਸੰਗਤਾਂ ਨੂੰ ਦੀਦਾਰੇ ਦੇ ਰਹੇ ਸਨ। ਸੰਗਤ ਨਮਸ਼ਕਾਰ ਕਰ ਕਰਕੇ ਅੱਗੇ ਜਾਈ ਜਾਂਦੀ ਸੀ। ਸੰਤ ਮਹਾਰਾਜ ਜੀ ਬਿਲਕੁਲ ਚੁਪ ਬੈਠੇ ਸਨ। ਮੇਰੇ ਮਨ ਵਿਚ ਸੀ ਕਿ ਜੇ ਮੇਰੀ ਵਾਰੀ ਵੇਲੇ ਵੀ ਇਉਂ ਹੀ ਚੁਪ ਰਹੇ ਤਾਂ ਬੇਨਤੀ ਜੋ ਕਰਨੀ ਹੈ ਉਹ ਤਾਂ ਵਿਚੇ ਈ ਰਹਿ ਜੂ। ਅਸੀਂ ਸਾਰੇ ਨਮਸ਼ਕਾਰ ਕਰਨ ਵਾਸਤੇ ਲਾਈਨ ਵਿਚ ਖੜ੍ਹੇ ਸੀ। ਸਾਰੇ ਲੰਘ ਗਏ ਪਰ ਸੰਤ ਮਹਾਰਾਜ ਜੀ ਚੁਪ ਬੈਠੇ ਸਨ। ਮੇਰੀ ਵਾਰੀ ਆਈ, ਨਮਸ਼ਕਾਰ ਕਰਕੇ ਜਦੋਂ ਮੈਂ ਉਪਰ ਸਿਰ ਚੁੱਕਿਆ, ਤਾਂ ਸੰਤ ਮਹਾਰਾਜ ਜੀਆਂ ਨੇ ਜਵੈਣ ਦੇ ਬਾਟੇ ਵਿਚੋਂ ਇਕ ਚੁਟਕੀ ਜਵੈਣ ਦੀ ਭਰ ਲਈ ਅਤੇ ਮੈਨੂੰ ਦਿਤੀ ਅਤੇ ਵਚਨ ਕੀਤਾ ਕਿ ਲੈ ਫੜ, ਇਕ ਜਵੈਣ ਦੇ ਦਾਣੇ ਨਾਲ ਬਹੱਤਰ ਗਰੀਬੀਆਂ ਚੱਕ ਦਿਆਂਗੇ, ਪ੍ਰਵਾਹ ਨਾ ਮੰਨੀ। ਮੇਰੇ ਕੋਲ ਇਹ ਸਤਰਾਂ ਲਿਖਣ ਦੇ ਸਮੇਂ ਤੱਕ ਸੰਭਾਲਕੇ ਰੱਖੀ ਹੋਈ ਪਈ ਹੈ। ਉਸ ਦਿਨ ਤੋਂ ਅੱਜ ਹੋਰ ਕੱਲ੍ਹ ਹੋਰ, ਹੁਣ ਤਾਂ ਮੈਂ ਇਹੀ ਮੰਨਦਾ ਹਾਂ ਕਿ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੇ ਮੇਰੇ ਕੋਲੋਂ ਕੁਛ ਲਕੋਕੇ ਨਹੀਂ ਰੱਖਿਆ, ਬੇਅੰਤ ਬਖਸ਼ਿਸ਼ਾਂ, ਭੰਡਾਰ ਦਿੱਤੀਆਂ ਹਨ। ਜੋ ਅਧਿਆਤਮਕ ਦਾਤ 1974 ਵਿਚ ਬਖਸ਼ੀ, ਹੁਣ ਦੁਨਿਆਵੀ ਦਾਤਾਂ ਦੀ ਵੀ ਕੋਈ ਤੋਟ ਨਹੀਂ ਛੱਡੀ।

ਏਸੇ ਤਰ੍ਹਾਂ ਦਾਸ ਦੀ ਵੱਡੀ ਭੈਣ ਬੀਮਾਰ ਹੋ ਗਈ। ਡਾਕਟਰਾਂ ਨੇ ਸਕੈਨ ਕਰਕੇ ਦੱਸਿਆ ਕਿ ਇਸਦੇ ਪੇਟ ਵਿਚ ਰਸੌਲੀ ਹੈ। ਮੈਂ ਉਨ੍ਹਾਂ ਨੂੰ ਸ੍ਰੀ ਫਤਹਿਗੜ੍ਹ ਸਾਹਿਬ ਸੰਤ ਮਹਾਰਾਜ ਜੀਆਂ ਕੋਲ ਲੈ ਗਿਆ। ਬੇਨਤੀ ਕੀਤੀ ਤਾਂ ਸੰਤ ਮਹਾਰਾਜ ਜੀਆਂ ਨੇ ਜਵੈਣ ਦਾ ਪ੍ਰਸ਼ਾਦ ਅਤੇ ਇਕ ਜਲ ਦੀ ਬੋਤਲ ਦਿੱਤੀ ਅਤੇ ਹੁਕਮ ਕੀਤਾ ਕਿ ਬੀਬੀ ਨੂੰ ਰੋੜੇਵਾਲ ਸਾਹਿਬ ਬਾਬਾ ਜੀਆਂ ਦੇ ਚਰਨਾਂ ਵਿਚ ਲਿਜਾਕੇ ਅਰਦਾਸ ਕਰੀਂ, ਠੀਕ ਹੋ ਜਾਊ। ਅਸੀਂ ਉਵੇਂ ਹੀ ਕਰਿਆ। ਉਹ ਜਲ ਬੋਤਲ ਅਤੇ ਜਵੈਣ ਵਰਤਕੇ ਇਕ ਮਹੀਨੇ ਬਾਅਦ ਫੇਰ ਸਕੈਨ ਕਰਵਾਈ ਤਾਂ ਰਿਪੋਰਟ ਬਿਲਕੁਲ ਠੀਕ ਆਈ। ਰਸੌਲੀ ਦਾ ਨਾਮੋ ਨਿਸ਼ਾਨ ਵੀ ਨਹੀਂ ਸੀ। ਇਸ ਤਰ੍ਹਾਂ ਹੋਰ ਵੀ ਬੇਅੰਤ ਮਿਸਾਲਾਂ ਹਨ ਫੇਰ ਅਸੀਂ ਏਸਨੂੰ ਚਮਤਕਾਰੀ ਕਿਉਂ ਨਾ ਕਹੀਏ।

ਇਕ ਵਾਰੀ ਇਕ ਸੰਤ ਨੇ ਜਵੈਣ ਤੇ ਕੁਝ ਟੀਕਾ ਟਿਪਣੀ ਕਰ

ਦਿਤੀ ਕਿ ਜਿਹੜੇ ਸੰਤ ਜਵੈਣ ਨਾਲ ਮਰੀਜਾਂ ਨੂੰ ਠੀਕ ਕਰਦੇ ਨੇ ਉਨ੍ਹਾਂ ਨੂੰ ਪੀ ਜੀ ਆਈ ਬਿਠਾ ਦੇਣਾ ਚਾਹੀਦਾ ਹੈ। ਇਹ ਟਿਪਣੀ ਸੰਤ ਮਹਾਰਾਜ ਤੇ ਸੀ। ਇਕ ਦਿਨ ਉਹੀ ਸੰਤ, ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੂੰ ਦੁਰਾਹੇ ਕੋਲ ਨਹਿਰ ਦੀ ਪਟੜੀ ਤੇ ਮਿਲ ਗਏ। ਸੰਤ ਮਹਾਰਾਜ ਜੀਆਂ ਨੇ ਉਹ ਤੋਂ ਪੁੱਛਿਆ ਤਾਂ ਉਹਨੇ ਆਪਣੀ ਗਲਤੀ ਮੰਨਕੇ ਮੁਆਫੀ ਮੰਗੀ। ਸੰਤ ਮਹਾਰਾਜ ਜੀਆਂ ਨੇ ਉਹਨੂੰ ਕਿਹਾ ਕਿ ਸਾਡੀ ਸਾਧੂਆਂ ਦੀ ਜਵੈਣ ਤਾਂ ਦੁੱਧ ਪੁੱਤ ਦਿੰਦੀ ਹੈ ਜੇ ਕਿਸੇ ਨੂੰ ਸ਼ਰਧਾ ਹੋਵੇ। ਤੂੰ ਦੱਸ ਕੀ ਚਾਹੁਨੈ। ਉਸ ਸੰਤ ਨੂੰ ਵਿਚਾਰੇ ਨੂੰ ਖਹਿੜਾ ਛੁਡਾਉਣਾ ਔਖਾ ਹੋ ਗਿਆ। ਉਹਦੇ ਮਾਫੀ ਮੰਗਣ ਤੋਂ ਵਚਨ ਹੋਇਆ ਕਿ ਚੰਗਾ ਜਾਹ, ਤਰਕਾਂ ਨਹੀਂ ਕਰੀਦੀਆਂ, ਸਾਧੂਆਂ ਤੇ ਭਰੋਸਾ ਰੱਖੀਦਾ ਹੁੰਦਾ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਏਸੇ ਸੰਜੀਵਨੀ ਦੇ ਪ੍ਰਸ਼ਾਦ ਦੁਆਰਾ ਅਨੇਕਾਂ ਦੇ ਦਲਿੱਦਰ ਲਾਹੇ ਅਤੇ ਦੁਖ ਰੋਗ ਦੂਰ ਕਰਕੇ ਕੰਚਨ ਵਰਗੇ ਕੀਤੇ। ਕੀਹਦਾ ਕੀਹਦਾ ਨਾਮ ਲਿਖਾਂ ਮੇਰੇ ਗੁਰੂਦੇਵ ਸੰਤ ਮਹਾਰਾਜ ਤਾਂ ਹਰ ਇਕ ਨੂੰ ਹੀ ਆਪਣਾ ਬਣਾ ਲੈਂਦੇ ਸੀ। ਅੱਖੀਂ ਦੇਖਦੇ ਰਹੇ ਹਾਂ ਜੋ ਵੀ ਆਉਂਦਾ ਹਰ ਇਕ ਨੂੰ ਗਲ ਨਾਲ ਲਾਉਂਦੇ ਸਭ ਦਾ ਦੁਖ ਸੁਣਕੇ ਦੂਰ ਕਰਦੇ। ਹੈਰਾਨ ਹੋਈਦਾ ਹੈ ਸੁਣਕੇ ਹਰ ਇਕ ਇਹੀ ਕਹਿੰਦਾ ਹੈ ਕਿ ਸਾਡੇ ਸੰਤ, ਸਾਡੇ ਮਹਾਰਾਜ ਜੀ। ਕਹਿਣ ਵੀ ਕਿਉਂ ਨਾ! ਏਸੇ ਜਵੈਣ ਦੇ ਪ੍ਰਸ਼ਾਦ ਦੇ ਜ਼ਰੀਏ ਦਾਤਾਂ ਮਿਲੀਆਂ ਨੇ।

ਗੁਰਬਾਣੀ:-

ਕਬੀਰ ਆਪੁ ਗਵਾਇਐ ਮੈ ਮਿਲਹ ਮੈ ਮਿਲਿਆ ਸੁਖੁ ਹੋਇ॥<br>
ਜੇ ਤੂੰ ਮੇਰਾ ਹੋਇ ਰਹੈ ਸਭ ਜਗ ਤੇਰਾ ਹੋਇ॥

## ਮਸਤੂਆਣਾ ਸਾਹਿਬ ਦੇ ਹਰਿਮੰਦਰ ਸਾਹਿਬ ਦੀ ਸਾਖੀ

ਸ੍ਰੀ ਮਾਨ 111 ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਮਸਤੂਆਣਾ ਸਾਹਿਬ ਵਾਲੇ ਸੰਨ 1927 ਵਿਚ ਸਚਖੰਡ ਚਲੇ ਗਏ ਸਨ। ਉਨ੍ਹਾਂ ਦੀ ਸਾਲਾਨਾ ਬਰਸੀ ਮਸਤੂਆਣਾ ਸਾਹਿਬ ਬੜੀ ਧੂਮ ਧਾਮ ਨਾਲ ਮਨਾਈ ਜਾਂਦੀ ਸੀ, ਹੁਣ ਵੀ ਮਨਾਈ ਜਾਂਦੀ ਹੈ। ਸੰਨ 1968-69 ਤੋਂ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਜੀ ਬਰਸੀ ਮੌਕੇ ਤਿੰਨ ਜਾਂ ਪੰਜ ਦੀਵਾਨ ਮਸਤੂਆਣਾ ਸਾਹਿਬ ਸਜਾਇਆ ਕਰਦੇ ਸਨ। ਇਸਤੋਂ ਇਲਾਵਾ ਨਾਲ ਹੀ ਮਸਤੂਆਣਾ ਸਾਹਿਬ ਦੇ ਆਲੇ ਦੁਆਲੇ ਦੇ ਪਿੰਡਾਂ ਵਿਚ ਦੀਵਾਨ ਬਰਸੀ ਦੇ ਸੰਬੰਧ ਵਿਚ ਲੜੀ ਵਾਰ ਚੱਲਿਆ ਕਰਦੇ ਸਨ। ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਦੇ ਅੰਗੀਠਾ ਸਾਹਿਬ ਦੇ ਅਸਥਾਨ ਨੇ ਸੰਗਤਾਂ ਨੇ ਸਰੋਵਰ ਵਿਚ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਮਾਡਲ ਵਰਗਾ ਦਰਬਾਰ ਸਾਹਿਬ ਬਣਾਉਣਾ ਸ਼ੁਰੂ ਕਰ ਦਿੱਤਾ ਜਿਸਦੀ ਕਾਰ ਸੇਵਾ 1969 ਵਿਚ ਸ਼ੁਰੂ ਕਰ ਦਿੱਤੀ ਸੀ। ਇਸ ਦੀ ਸ਼ੁਰੂਆਤ ਸਮੇਂ ਸੰਤ ਕਾਹਨ ਸਿੰਘ ਮਸਤੂਆਣਾ ਧਨੌਲਾ, ਸੰਤ ਟੇਕ ਸਿੰਘ ਧਨੌਲਾ, ਸੰਤ ਸੁੱਚਾ ਸਿੰਘ ਲੋਹਟਬੱਦੀ, ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਸੰਤ ਬਚਨ ਸਿੰਘ ਮਸਤੂਆਣਾ ਸੰਗਤਾਂ ਦੇ ਵਿਚ ਸ਼ਾਮਲ ਸਨ। ਇਕ ਉਥੇ ਅਕਾਲ ਬੁੰਗਾ ਹੈ ਜਿਸਦੀ ਕਾਰ ਸੇਵਾ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਨੇ ਆਪ ਕਰਵਾਈ ਸੀ। ਦੂਜੇ ਪਾਸੇ ਦਰਬਾਰ ਦੀ ਸੇਵਾ 1969 ਦੇ ਲਗਭਗ ਸ਼ੁਰੂ ਹੋ ਗਈ ਸੀ। ਦਰਬਾਰ ਸਾਹਿਬ ਦੀ ਸੇਵਾ ਕਿਸਨੇ ਕਰਵਾਈ ਇਸ ਬਾਰੇ ਅਕਾਲ ਕੌਂਸਲ ਮਸਤੂਆਣਾ ਵਲੋਂ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਨੂੰ ਜਾਣਕਾਰੀ ਦਿੱਤੀ ਗਈ ਸੀ। ਬਰਸੀ ਮੌਕੇ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੇ 1996 ਵਿਚ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਬਾਰੇ ਇਕ ਵਚਨ ਕੀਤਾ ਕਿ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਅਤੇ ਸੰਤ ਤੇਜਾ ਸਿੰਘ ਜੀ ਇਕ ਵਾਰੀ ਸਰੋਵਰ ਦੇ ਕਿਨਾਰੇ ਕਿਨਾਰੇ ਮਸਤੂਆਣਾ ਸਾਹਿਬ ਤੁਰੇ ਜਾਂਦੇ ਤਾਂ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਜੀਆਂ ਨੇ ਪੁੱਛਿਆ ਕਿ ਸੰਤ ਤੇਜਾ ਸਿੰਘ ਆਪਾਂ ਕਿਥੇ ਜਾ ਰਹੇ ਹਾਂ। ਸੰਤ ਤੇਜਾ ਸਿੰਘ ਨੇ ਜਵਾਬ ਦਿੱਤਾ ਕਿ ਮਹਾਰਾਜ ਆਪਾਂ ਮਸਤੂਆਣਾ ਸਾਹਿਬ ਜਾ ਰਹੇ ਹਾਂ। ਸੰਤਾ ਬਾਬਾ ਅਤਰ ਸਿੰਘ ਜੀ ਮਹਾਰਾਜ ਨੇ ਮੌਤਕੇਂ

ਜਵਾਬ ਦਿਤਾ ਕਿ ਨਹੀਂ ਨਹੀਂ ਆਪਾਂ ਮਾਲਵੇ ਦੇ ਅੰਮ੍ਰਿਤਸਰ ਦੀ ਧਰਤੀ ਤੇ ਚਲ ਰਹੇ ਹਾਂ। ਇਹ ਮਾਲਵੇ ਦਾ ਅੰਮ੍ਰਿਤਸਰ ਹੈ। ਕੋਈ ਸਮਾਂ ਆਊ ਅੰਮ੍ਰਿਤਸਰ ਵਲੋਂ ਵੀ ਬੱਸਾਂ ਭਰ ਭਰਕੇ ਸੰਗਤਾਂ ਏਥੇ ਦਰਸ਼ਨ ਕਰਨ ਆਇਆ ਕਰਨਗੀਆਂ। ਇਹ ਵਚਨ ਅੱਜ ਬਿਲਕੁਲ ਸੱਚ ਹੋ ਰਿਹਾ ਹੈ। ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਦਾ ਇਹ ਵਚਨ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੇ ਦੀਵਾਨ ਵਿਚ ਸੁਣਾ ਦਿੱਤਾ ਅਤੇ ਸੰਗਤ ਨੂੰ ਸੇਵਾ ਵਾਸਤੇ ਕਹਿ ਦਿੱਤਾ। ਉਸ ਸਮੇਂ ਸ.ਗੁਰਚਰਨ ਸਿੰਘ ਟੋਹੜਾ ਸਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਨ। ਐਨੀ ਗਲ ਤੋਂ ਟੌਹੜਾ ਸਾਹਿਬ ਨੇ ਅਸਮਾਨ ਸਿਰ ਤੇ ਚੁੱਕ ਲਿਆ। ਹਰ ਰੋਜ਼ ਅਖ਼ਬਾਰਾਂ ਵਿਚ ਬਿਆਨ ਦੇਣ ਕਿ ਸੰਤ ਸਿਹੌੜੇ ਵਾਲੇ ਮਸਤੂਆਣੇ ਸ੍ਰੀ ਹਰਿਮੰਦਰ ਸਾਹਿਬ ਬਣਵਾਉਂਦੇ ਹਨ। ਗੁਰੂ ਸਾਹਿਬ ਦੀ ਬਰਾਬਰੀ ਕਰਨ ਵਾਲੇ ਏਸ ਸੰਤ ਨੂੰ ਅਕਾਲ ਤਖਤ ਤੇ ਸੱਦੋ। ਬਹੁਤ ਕਾਵਾਂ ਰੌਲੀ ਪਈ। ਪ੍ਰੰਤੂ ਸੰਤ ਮਹਾਰਾਜ ਜੀਆਂ ਵਲੋਂ ਇਕ ਵੀ ਬਿਆਨ ਅਖਬਾਰ ਵਿਚ ਨਹੀਂ ਦਿੱਤਾ ਗਿਆ। ਅਪਸ਼ਬਦ ਤਾਂ ਬੋਲਣਾ ਹੀ ਕੀ ਸੀ। ਸਗੋਂ ਸੰਗਤ ਨੂੰ ਆਖਿਆ ਕਰਦੇ ਕਿ ਭਾਈ ਜਦ ਆਪਾਂ ਇਹ ਕੰਮ ਨਾ ਹੀ ਕਰਵਾਇਆ ਅਤੇ ਨਾ ਹੀ ਕਰਵਾ ਰਹੇ ਹਾਂ। ਆਪਾਂ ਨੂੰ ਚਿੰਤਾ ਕਰਨ ਦੀ ਲੋੜ ਨਹੀਂ। ਆਪਣੇ ਆਪ ਹੀ ਟਿਕ ਜਾਣਗੇ। ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਵੀ ਟੀਮ ਭੇਜੀ ਗਈ। ਹੌਲੀ ਹੌਲੀ ਇਹ ਰੌਲਾ ਟਿਕ ਗਿਆ। ਮਸਤੂਆਣਾ ਸਾਹਿਬ ਦੀ ਸੇਵਾ ਉਵੇਂ ਚਲਦੀ ਰਹੀ। ਸੰਤ ਸੁੱਚਾ ਸਿੰਘ ਜੀ ਤੋਂ ਬਾਅਦ ਸੰਤ ਲਾਲ ਸਿੰਘ ਅਤੇ ਉਨ੍ਹਾਂ ਤੋਂ ਬਾਅਦ ਸੰਤ ਰੂੜ ਸਿੰਘ ਜੀ ਅੰਗੀਠਾ ਸਾਹਿਬ ਮਸਤੂਆਣਾ ਸਾਹਿਬ ਸੇਵਾ ਸੰਭਾਲ ਕਰਦੇ ਕਰਾਂਉਂਦੇ ਰਹੇ। ਅਤੇ ਸੰਤ ਮਹਾਰਾਜ ਵੀ ਬਰਸੀ ਮੌਕੇ ਸਾਲਾਨਾ ਦੀਵਾਨ ਸਜਾਉਂਦੇ ਸਨ। ਸੰਤ ਰੂੜ ਸਿੰਘ ਜੀਆਂ ਦੇ ਸੱਚਖੰਡ ਜਾਣ ਤੋਂ ਬਾਅਦ ਸੰਤ ਮਹਾਰਾਜ ਜੀ ਵੀ ਨਹੀਂ ਗਏ। ਹੋਰਾਂ ਅਸਥਾਨਾਂ ਤੇ ਹੀ ਸੰਤਾਂ ਦੀ ਬਰਸੀ ਮਨਾ ਲਈ ਜਾਂਦੀ ਹੈ।

ਜਦੋਂ ਮਸਤੂਆਣਾ ਸਾਹਿਬ ਦੇ ਹਰਿਮੰਦਰ ਦਾ ਰੌਲਾ ਪੈ ਰਿਹਾ ਸੀ ਉਸ ਸਮੇਂ ਦਾਸ ਨੇ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਨੂੰ ਦੋ ਪੱਤਰ ਲਿਖੇ ਸੀ ਜਿਨਾਂ ਦਾ ਹੂਬਹੂ ਉਤਾਰਾ ਮੈਂ ਏਥੇ ਲਿਖ ਰਿਹਾ ਹਾਂ--

ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ

ਸਤਿਕਾਰ ਯੋਗ ਜਥੇਦਾਰ ਸ੍ਰੀ ਆਕਾਲ ਤਖਤ ਸਾਹਿਬ ਪ੍ਰੋ.

ਮਨਜੀਤ ਸਿੰਘ ਜੀ,
ਪਿਛਲੇ ਦਿਨ ਅਖਬਾਰਾਂ ਵਿਚ ਸ੍ਰੀ ਮਾਨ ਸੰਤ ਬਾਬਾ ਬਲਵੰਤ
ਸਿੰਘ ਜੀਆਂ ਬਾਰੇ ਜੋ ਕੁਝ ਖਬਰਾਂ ਛਪੀਆਂ ਮੈਂ ਉਨ੍ਹਾਂ ਵੱਲ ਆਪ ਜੀਆਂ
ਦਾ ਧਿਆਨ ਦਵਾਉਣਾ ਚਾਹੁੰਦਾ ਹੋਇਆ ਬੇਨਤੀ ਕਰਦਾ ਹਾਂ ਕਿ ਇਹ
ਐਵੇਂ ਨਿਰਮੂਲ ਹਨ। ਝੂਠੀ ਸ਼ੁਹਰਤ ਹਾਸਲ ਕਰਨ ਲਈ ਕੁਝ ਲੋਕ
ਆਪਣੇ ਨਾਂ ਅਖਬਾਰਾਂ ਵਿਚ ਛਪਵਾਕੇ ਐਵੇਂ ਬਿਆਨਬਾਜ਼ੀ ਕਰ ਰਹੇ ਹਨ
ਕਿ ਸੰਤ ਤਾਂ ਮਾਲਵੇ ਦਾ ਅਕਾਲ ਤਖਤ ਬਣਵਾਉਂਦੇ ਹਨ। ਇਹ ਗੱਲਾਂ
ਬਿਨਾਂ ਕਿਸੇ ਆਧਾਰ ਦੇ ਹਨ। ਜੋ ਛੇਵੇਂ ਪਾਤਸਾਹ ਸਾਹਿਬ ਸ੍ਰੀ ਗੁਰੂ
ਹਰਗੋਬਿੰਦ ਸਾਹਿਬ ਜੀ ਨੇ ਬਣਵਾਇਆ ਅਕਾਲ ਤਖਤ ਤਾਂ ਉਹੀ
ਰਹੇਗਾ। ਜੋ ਹਰ ਗੁਰਸਿੱਖ ਲਈ ਸੁਪਰੀਮ ਸਰਬ ਉੱਚ ਹੈ। ਜਿਥੇ ਹਰ
ਗੁਰਸਿਖ ਦਾ ਸੀਸ ਝੁਕਦਾ ਹੈ। ਸੰਤ ਮਹਾਰਾਜ ਜੀ ਵੀ ਹਰ ਰੋਜ਼ ਸੰਗਤਾਂ
ਨੂੰ ਇਹੀ ਦ੍ਰਿੜ ਕਰਵਾਉਂਦੇ ਹਨ। ਸੰਤ ਜੀ ਵਲੋਂ ਇਹਨਾਂ ਖਬਰਾਂ ਦਾ
ਖੰਡਨ ਕਰਦਿਆਂ 9 ਫਰਵਰੀ ਦੇ 'ਅੱਜ ਦੀ ਆਵਾਜ਼' ਅਖਬਾਰ ਦੇ ਪੰਨਾ
6 ਤੇ ਕਿਹਾ ਗਿਆ ਹੈ ਕਿ ਅਸੀਂ ਮਸਤੂਆਣਾ ਸਾਹਿਬ ਵਿਖੇ ਅਕਾਲ
ਤਖਤ ਨਹੀਂ ਬਣਵਾ ਰਹੇ। ਮੈਂ ਆਪ ਜੀਆਂ ਦੇ ਧਿਆਨ ਵਿਚ ਇਹ ਵੀ
ਗੱਲ ਲਿਆਉਣਾ ਚਾਹੁੰਦਾ ਹਾ ਕਿ ਸੰਤ ਜੀ ਮਸਤੂਆਣਾ ਸਾਹਿਬ ਵਿਖੇ
ਕੋਈ ਮਾਲਵੇ ਦਾ ਅਕਾਲ ਤਖਤ ਨਹੀਂ ਬਣਵਾ ਰਹੇ ਅਤੇ ਨਾ ਹੀ ਕਿਸੇ
ਹਰਿਮੰਦਰ ਦੀ ਉਸਾਰੀ ਕਰਵਾਉਂਦੇ ਹਨ ਜੋ ਦਰਬਾਰ ਸਾਹਿਬ ਦੀ
ਬਿਲਡਿੰਗ ਦੀ ਸੇਵਾ ਚਲ ਰਹੀ ਹੈ ਉਹ ਤਾਂ ਉਥੋਂ ਦੀ ਕਮੇਟੀ ਨੇ 1973 ਤੋਂ
ਸ਼ੁਰੂ ਕਰਵਾਈ ਹੋਈ ਹੈ। ਅੱਜ ਤੱਕ ਸੰਤ ਸੁੱਚਾ ਸਿੰਘ ਜੀਆਂ ਦੀ
ਸਰਪ੍ਰਸਤੀ ਹੇਠ ਹੋ ਰਹੀ ਹੈ। ਜੋ ਉਥੇ ਅਕਾਲ ਬੁੰਗਾ ਹੈ ਉਹ ਸੰਤ ਬਾਬਾ
ਅਤਰ ਸਿੰਘ ਜੀਆਂ ਨੇ 1902 ਤੋਂ 1905 ਤੱਕ ਬਣਵਾਇਆ ਸੀ। ਇਹ
ਕੋਈ ਨਵੀਂ ਗਲ ਨਹੀਂ। ਨੁਕਤਾਚੀਨੀ ਕਰਨ ਵਾਲੇ ਉਸ ਦਿਨ ਦੇ ਕਿੱਥੇ
ਗਏ ਸੀ? ਹੁਣ ਬੜੀ ਹਾਲ ਦੁਹਾਈ ਮਚਾਈ ਹੈ ਇਨ੍ਹਾਂ ਲੋਕਾਂ ਨੇ ਕਿ
ਅਕਾਲ ਤਖਤ ਦੇ ਜਥੇਦਾਰ ਸਾਹਿਬ ਨੂੰ ਦਖਲ ਦੇਣਾ ਚਾਹੀਦਾ ਹੈ, ਮਾਲਵੇ
ਦਾ ਅਕਾਲ ਤਖਤ ਬਣਾਉਣ ਤੋਂ ਸੰਤਾਂ ਨੂੰ ਰੋਕਣਾ ਚਾਹੀਦਾ ਹੈ। ਸਿੰਘ
ਸਾਹਿਬ ਜੀ, ਤੁਸੀਂ ਆਪ ਖੁਦ ਆਕੇ ਜਾਂ ਆਪਣਾ ਏਲਚੀ ਭੇਜਕੇ
ਪੜਤਾਲ ਕਰ ਲਉ ਕਿ ਮਾਲਵੇ ਦਾ ਅਕਾਲ ਤਖਤ ਕਿਥੇ ਬਣਦਾ ਹੈ
ਤੁਹਾਨੂੰ ਅਸਲੀਅਤ ਦਾ ਪਤਾ ਲੱਗ ਜਾਵੇਗਾ। ਜੇ ਸੰਤ ਜੀ ਆਪਣੇ ਵਲੋਂ

ਕੁਝ ਨਹੀਂ ਬੋਲਦੇ ਤਾਂ ਇਹਦਾ ਮਤਲਬ ਇਹ ਨਾ ਇਹ ਲੋਕ ਸਮਝਣ ਕਿ ਸੰਤ ਝੂਠੇ ਹਨ ਜਾਂ ਸੰਤ ਇਕੱਲੇ ਹਨ। ਲੱਖਾਂ ਦੀ ਗਿਣਤੀ ਵਿਚ ਸੰਗਤ ਉਨ੍ਹਾਂ ਦੇ ਪਿੱਛੇ ਹੈ। ਅਸੀਂ ਸੰਤਾਂ ਦੀ ਖਾਤਰ ਸੀਸ ਕੁਰਬਾਨ ਕਰਨ ਲਈ ਵੀ ਤਿਆਰ ਹਾਂ। ਜੋ ਲੋਕ ਅੱਜ ਬਿਆਨਬਾਜ਼ੀ ਕਰ ਰਹੇ ਹਨ ਕਿ ਸੰਤਾਂ ਨੂੰ ਤਨਖਾਹਈਆ ਕਰਾਰ ਦਿਉ, ਉਹ ਤਾਂ ਖੁਦ ਤਨਖਾਹੀਏ ਹਨ ਜੋ ਅਕਾਲ ਤਖਤ ਦੇ 'ਅੰਮ੍ਰਿਤਸਰ ਐਲਾਨਨਾਮੇ' ਤੋਂ ਮੁਨਕਰ ਹੋ ਕੇ ਅਕਾਲ ਤਖਤ ਤੋਂ ਬੇਮੁਖ ਹੋਏ।

ਸਿੰਘ ਸਾਹਿਬ ਜੀ, ਜੋ ਲੋਕ ਕਹਿੰਦੇ ਹਨ ਕਿ ਸੰਤ ਕਾਂਗਰਸੀ ਹਨ ਉਹ ਖੁਦ ਹੀ ਆਪਣੇ ਸਾਥੀ ਵੀਰ ਨੇਤਾਵਾਂ ਤੋਂ ਪੁੱਛ ਲੈਣ ਕਿ ਕਾਂਗਰਸ ਦੇ ਏਜੰਟ ਕੌਣ ਹਨ। ਇਸ ਦੇ ਬਾਰੇ ਸਪੱਸ਼ਟ ਤੌਰ ਤੇ ਸਿਮਰਨਜੀਤ ਸਿੰਘ ਮਾਨ ਅਖਬਾਰਾਂ ਵਿਚ ਬਿਆਨ ਦਿੰਦੇ ਹੀ ਰਹਿੰਦੇ ਹਨ। ਚਲੋ, ਜੇ ਇਕ ਮਿੰਟ ਵਾਸਤੇ ਮੰਨ ਲਈਏ ਕਿ ਸੰਤ ਕਾਂਗਰਸੀ ਹਨ ਤਾਂ ਇਨ੍ਹਾਂ ਲੋਕਾਂ ਨੂੰ ਪੁੱਛੋ ਕਿ ਸੰਤਾਂ ਨੇ ਕਾਂਗਰਸੀ ਹੋ ਕੇ ਸਰਕਾਰ ਤੋਂ ਕਿਹੜਾ ਨਿਜੀ ਫਾਇਦਾ ਲੈ ਲਿਆ, ਜਾਂ ਕਿਹੜੇ ਵਜੀਰ ਤੋਂ ਸੰਤਾਂ ਨੇ ਰੂਟ ਪਰਮਿਟ ਲੈ ਲਿਆ, ਜਾਂ ਆਪਣੇ ਨਾਂ ਤੇ ਕੋਈ ਏਜੰਸੀ ਜਾਂ ਪੈਟਰੋਲ ਪੰਪ ਲਾ ਲਿਆ। ਜੋ ਕੁਝ ਬਣਾਇਆ ਸੰਗਤ ਦੇ ਭਲੇ ਵਾਸਤੇ ਬਣਾਇਆ। ਹੋਰ ਗੱਲਾਂ ਛੱਡੋ, ਸਾਡੇ ਪਿੰਡ ਦੀ ਹੀ ਉਦਾਹਰਣ ਦੇ ਦਿੰਦਾ ਹਾਂ। ਡਿਗਰੀ ਕਾਲਜ ਬਣਵਾਇਆ, ਸੰਗਤਾਂ ਨੂੰ ਪ੍ਰੇਰਕੇ ਲੱਖਾਂ ਰੁਪਏ ਇਕੱਤਰ ਕੀਤੇ, ਆਪਣੇ ਕੋਲੋਂ ਲੱਖਾਂ ਰੁਪਏ ਕਾਲਜ ਦੀ ਸੇਵਾ ਵਾਸਤੇ ਦਿੱਤੇ। ਅੱਜ ਵੀ ਇਹ ਸੇਵਾ ਨਿਰੰਤਰ ਜਾਰੀ ਹੈ। ਪਿਛਲੇ ਸਾਲ ਹੀ ਲੱਖਾਂ ਰੁਪਏ ਪਿੰਡ ਦੀਆਂ ਗਲੀਆਂ ਨਾਲੀਆਂ ਪੱਕੀਆਂ ਕਰਨ ਵਾਸਤੇ ਗੌਰਮਿੰਟ ਤੋਂ ਮਨਜ਼ੂਰ ਕਰਵਾਕੇ ਪਿੰਡ ਦੀ ਪੰਚਾਇਤ ਨੂੰ ਦਵਾਏ। ਪੁੱਛੋ ਪਿੰਡ ਦੀ ਪੰਚਾਇਤ ਨੂੰ। ਇਹ ਇਕ ਪਿੰਡ ਦੀ ਕਹਾਣੀ ਨਹੀਂ, ਸੈਂਕੜੇ ਪਿੰਡਾਂ ਦੀ ਐਸੀ ਗਾਥਾ ਹੈ। ਅੱਜ ਤੱਕ ਕਿੰਨੇ ਹੀ ਸਕੂਲ ਕਾਲਜਾਂ ਦੀ ਸੇਵਾ ਕਰਵਾ ਚੁੱਕੇ ਹਨ ਜੋ ਬੜੀ ਸ਼ਾਨੋਸ਼ੌਕਤ ਨਾਲ ਚੱਲ ਰਹੇ ਹਨ। ਸੰਗਤਾਂ ਦੇ ਸਹਿਯੋਗ ਨਾਲ ਸੈਂਕੜੇ ਗੁਰੂ ਘਰਾਂ ਦੀ ਸੇਵਾ ਕਰਵਾ ਚੁੱਕੇ ਹਨ ਅਤੇ ਕਰਵਾ ਰਹੇ ਹਨ। ਸੰਤ ਜੀ ਦੇ ਜਥੇ ਵਲੋਂ ਅੱਜ ਤੱਕ ਲਗਪਗ 16 ਲੱਖ ਮਾਈ ਭਾਈ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਜੋੜਿਆ ਗਿਆ ਹੈ। ਇਨ੍ਹਾਂ ਨੁਕਤਾਚੀਨੀ ਕਰਨ ਵਾਲਿਆਂ ਨੂੰ ਪੁੱਛੋ ਕਿ ਤੁਸੀਂ ਕਿੰਨੇ ਕੁ ਸਕੂਲ, ਕਾਲਜ, ਗੁਰੂ ਘਰਾਂ ਦੀ

ਸੇਵਾ ਕਰਵਾਈ ਹੈ? ਜਾਂ ਕਿੰਨੀਆਂ ਕੁ ਸੰਗਤਾਂ ਨੂੰ ਅੰਮ੍ਰਿਤ ਛਕਾਇਆ ਹੈ। ਇਹ ਗੱਲ ਐਵੇਂ ਦਿਖਾਵੇ ਮਾਤਰ ਨਹੀਂ ਅਸਲੀਅਤ ਹੈ ਕਿ ਸੰਤ ਜੀਆਂ ਦਾ ਦਿਨ ਰਾਤ ਇਕ ਕੀਤਾ ਪਿਆ ਹੈ ਧਰਮ ਪ੍ਰਚਾਰ ਅਤੇ ਅੰਮ੍ਰਿਤ ਪ੍ਰਚਾਰ ਸੰਚਾਰ ਵਾਸਤੇ। ਸੰਗਤਾਂ ਪਹਿਨਣ ਲਈ ਜੋ ਦੇ ਦਿੰਦੀਆਂ ਹਨ ਪਹਿਨ ਲੈਂਦੇ ਹਨ, ਜੋ ਛਕਣ ਨੂੰ ਸੰਗਤਾਂ ਦਿੰਦੀਆਂ ਹਨ ਛਕ ਲੈਂਦੇ ਹਨ। ਹੋਰ ਤਾਂ ਹੋਰ ਸੰਤ ਜੀਆਂ ਨੇ ਆਪਣੇ ਪਿੰਡ ਸਿਹੌੜੇ ਤੋਂ ਆਪਣੇ ਜੱਦੀ ਪੁਸ਼ਤੀ ਮਕਾਨ ਦੀਆਂ ਇੱਟਾਂ ਕੜੀਆਂ ਵੀ ਉਧੇੜਕੇ ਗੁਰੂ ਘਰ ਲਾ ਦਿੱਤੀਆਂ ਹਨ। ਐਨੀ ਕੁਰਬਾਨੀ ਦੇ ਬਦਲੇ ਕੀ ਇਨ੍ਹਾਂ ਲੋਕਾਂ ਕੋਲ ਇਕ ਮਹਾਤਮਾ ਵਾਸਤੇ ਇਹੀ ਸਤਿਕਾਰ ਹੈ ? ਚੰਦ ਉਪਰ ਥੁੱਕਣ ਵਾਲੀ ਗੱਲ ਹੈ ਜੋ ਥੁੱਕਣ ਵਾਲੇ ਦੇ ਮੂੰਹ ਤੇ ਹੀ ਪੈਂਦਾ ਹੈ।

ਸੋ ਸਿੰਘ ਸਾਹਿਬ ਪ੍ਰੋ. ਮਨਜੀਤ ਸਿੰਘ ਜੀ, ਆਪ ਬੜੇ ਸੁਲਝੇ ਹੋਏ ਸੂਝਵਾਨ ਵਿਦਵਾਨ ਹੋ, ਮੈਂ ਅੰਤ ਵਿਚ ਆਪ ਜੀਆਂ ਨੂੰ ਇਹੀ ਆਖਣਾ ਚਾਹਾਂਗਾ ਕਿ ਸੰਤ ਬਾਬਾ ਅਤਰ ਸਿੰਘ ਜੀਆਂ ਦੀ ਬਰਸੀ ਪ੍ਰਥਾਇ ਜੋ ਸੰਤ ਜੀਆਂ ਨੇ ਵਚਨ ਆਖੇ ਉਹ ਸੰਤ ਬਾਬਾ ਅਤਰ ਸਿੰਘ ਜੀਆਂ ਦੇ ਆਖੇ ਹੋਏ ਵਚਨ ਹੀ ਸਨ ਕਿਉਂਕਿ ਉਨ੍ਹਾਂ ਦੀ ਬਰਸੀ ਪ੍ਰਥਾਇ ਸਮਾਗਮ ਸੀ ਉਥੇ ਉਨ੍ਹਾਂ ਪ੍ਰਤੀ ਹੀ ਬੋਲਣਾ ਬਣਦਾ ਸੀ। ਸੰਤ ਜੀ ਕੋਈ ਮਾਲਵੇ ਦਾ ਅਕਾਲ ਤਖਤ ਨਹੀਂ ਬਣਵਾ ਰਹੇ। ਐਵੇਂ ਲੋਕ ਨਿੰਦਿਆ ਕਰਕੇ ਪਾਪਾਂ ਦੇ ਭਾਗੀ ਬਣ ਰਹੇ ਹਨ। ਮੇਰੇ ਵਲੋਂ ਆਪ ਜੀਆਂ ਨੂੰ ਇਹ ਚਿੱਠੀ ਲਿਖਦੇ ਹੋਏ ਕੋਈ ਗਲਤ ਸ਼ਬਦ ਲਿਖਿਆ ਗਿਆ ਹੋਵੇ ਤਾਂ ਮੁਆਫ਼ ਕਰਨਾ ਸੀ।

ਗੁਰੂ ਘਰ ਦਾ ਕੂਕਰ,

ਮਿਤੀ 10.2.1996

ਡਾਕਟਰ ਸਰਵਨ ਸਿੰਘ
ਪਿੰਡ ਤੇ ਡਾਕਖਾਨਾ ਸੰਦੌੜ

ਜਿਲ੍ਹਾ ਸੰਗਰੂਰ (ਪੰਜਾਬ)

ਨੋਟ:- 1.ਇਹ ਗੱਲ ਦੱਸਣੀ ਬਹੁਤ ਮਹੱਤਵਪੂਰਨ ਹੈ ਕਿ ਹਰ ਵੱਡੇ

ਸਮਾਗਮ ਤੇ ਜਿਸ ਤਰ੍ਹਾਂ ਬਾਬਾ ਪੂਰਨ ਦਾਸ ਮਹਾਰਾਜ ਜੀਆਂ ਬਰਸੀ ਰੌੜੇਵਾਲ ਸਾਹਿਬ, ਸ਼ਹੀਦੀ ਜੋੜ ਮੇਲਾ ਸ੍ਰੀ ਫਤਹਿਗੜ੍ਹ ਸਾਹਿਬ, ਅਤੇ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਜੀਆਂ ਬਰਸੀ ਦੇ ਸਮੇਂ ਤਿੰਨ ਦਿਨ ਗਿਆਨੀ ਗੁਰਮੇਲ ਸਿੰਘ ਕੰਗਣਵਾਲ ਜੀਆਂ ਨੂੰ ਕਥਾ ਕਰਨ ਲਈ ਸੰਤ ਮਹਾਰਾਜ ਜੀ ਤਿੰਨ ਤੋਂ ਚਾਰ ਘੰਟੇ ਰੋਜ਼ ਦਿਆ ਕਰਦੇ ਸਨ। ਗਿਆਨੀ ਗੁਰਮੇਲ ਸਿੰਘ ਜੀਆਂ ਵਾਸਤੇ ਸਮਾਂ ਰੀਜ਼ਰਵ ਰੱਖਿਆ ਜਾਂਦਾ ਸੀ।

2. ਅੰਮ੍ਰਿਤ ਛਕਣ ਵਾਲਿਆਂ ਦੀ 16 ਲੱਖ ਦੀ ਗਿਣਤੀ ਸੰਨ 1996 ਵਿਚ ਸੀ, ਸੰਨ 2014 ਤੱਕ ਇਹ ਗਿਣਤੀ 20-22 ਲੱਖ ਤੱਕ ਪਹੁੰਚ ਚੁੱਕੀ ਸੀ।

## ਭਾਈ ਬਚਿੱਤਰ ਸਿੰਘ ਬਿਰੱਕਤ ਬਾਲੇਵਾਲ

ਬਾਲੇਵਾਲ ਤੋਂ ਬਾਬਾ ਨਾਰਾਇਣ ਸਿੰਘ ਜੀਆਂ ਦੇ ਦੋ ਸਪੁੱਤਰਾਂ ਵਿਚੋਂ ਭਾਈ ਬਚਿੱਤਰ ਸਿੰਘ ਵੱਡੇ ਸਨ ਜੋ ਸਾਡੇ ਨਾਲ ਸੰਤ ਮਹਾਰਾਜ ਜੀਆਂ ਦੇ ਜਥੇ ਵਿਚ ਸਨ। ਕੀਰਤਨ ਬਹੁਤ ਸੁਹਣਾ ਚੜ੍ਹਦੀ ਕਲਾ ਵਿਚ ਕਰਿਆ ਕਰਦੇ ਅਤੇ ਅਖੰਡ ਪਾਠੀ ਵੀ ਸਿਰੇ ਦੇ। ਜਦੋਂ ਸੰਤ ਮਹਾਰਾਜ ਜੀ 1974 ਵਿਚ ਰਾਏਪੁਰ( ਮੱਧ ਪ੍ਰਦੇਸ਼) ਗਏ ਤਾਂ ਦਾਸ, ਭਾਈ ਬਚਿੱਤਰ ਸਿੰਘ, ਭਾਈ ਨਾਹਰ ਸਿੰਘ (ਪਹਾੜਾ ਸਿੰਘ) ਭਾਈ ਸਵਰਨ ਸਿੰਘ, ਬਾਬਾ ਕਰਮ ਸਿੰਘ ਜੀ, ਭਾਈ ਹਰਬੰਸ ਸਿੰਘ, ਭਾਈ ਗੁਰਚਰਨ ਸਿੰਘ ਭਾਈ ਬਾਬਾ ਦਰਬਾਰਾ ਸਿੰਘ ਭਾਈ ਸੁਰਜੀਤ ਸਿੰਘ ਆਦਮਵਾਲ ਸੰਤ ਮਹਾਰਾਜ ਜੀਆਂ ਦੇ ਨਾਲ ਗਏ ਸੀ, ਹੋਰ ਵੀ ਇਕ ਦੋ ਸਿੰਘ ਹੋਣਗੇ। ਅਸੀਂ ਸਾਰੇ ਰੇਲ ਗੱਡੀ ਰਾਂਹੀ ਗਏ ਸੀ। ਸੰਤ ਮਹਾਰਾਜ ਜੀ ਵੀ ਉਸੇ ਡੱਬੇ ਵਿਚ , ਅਸੀਂ ਵੀ ਉਸੇ ਡੱਬੇ ਵਿਚ ਸੀ। ਸੰਤ ਮਹਾਰਾਜ ਜੀਆਂ ਦਾ ਆਸਣ ਉਪਰਲੀ ਸੀਟ ਤੇ ਲਾ ਦਿਤਾ ਸੀ। ਰਸਤੇ ਵਿਚ ਸੰਤ ਮਹਾਰਾਜ ਜੀਆਂ ਦਾ ਹੁਕਮ ਹੋਣ ਤੇ ਰੇਲ ਗੱਡੀ ਵਿਚ ਕੀਰਤਨ ਕਰਦੇ ਜਾਂਦੇ। ਕਿਉਂਕਿ ਸਾਜ਼ ਸਾਰੇ ਸਾਡੇ ਕੋਲ ਹਨ। ਲੋਕੀ ਕੀਰਤਨ ਹੁੰਦਾ ਦੇਖਕੇ ਸੁਣਕੇ ਬੜੇ ਹੈਰਾਨ ਹੁੰਦੇ ਸਨ। ਸੰਤ ਮਹਾਰਾਜ ਜੀ ਆਪ ਵੀ ਕੀਰਤਨ ਕਰਿਆ ਕਰਦੇ। ਰਸਤੇ ਵਿਚ ਰੇਲ ਗੱਡੀ ਵਿਚ ਹੀ ਸਵੇਰੇ ਸ਼ਾਮ ਕੀਰਤਨ ਹੋਇਆ ਕਰਦਾ। ਸੰਤ ਮਹਾਰਾਜ ਜੀਆਂ ਨੇ ਰਸਤੇ ਵਿਚ ਬੜੀਆਂ ਖੁਸ਼ੀਆਂ ਵਰਤਾਈਆਂ। ਬਾਹਰਲੇ ਸੂਬੇ ਵਾਲੇ ਯਾਤਰੀਆਂ ਨੇ ਸਾਨੂੰ ਪੁੱਛਣਾ ਕਿ ਯੇ ਸਾਧੂ ਕੋਨ ਹੈਂ? ਕਹਾਂ ਸੇ ਆਏ ਔਰ ਕਹਾਂ ਜਾਨਾ ਹੈ ? ਉਨਕੋ ਬੋਲੋ ਹਮਕੋ ਕੀਰਤਨ ਔਰ ਸੁਨਾ ਦੇਂ, ਬੜਾ ਅਨੰਦ ਮਿਲਤਾ ਹੈ। ਅਸੀਂ ਡੱਬੇ ਵਿਚ ਸੰਤ ਮਹਾਰਾਜ ਜੀਆਂ ਵਾਲੇ ਕੈਬਿਨ ਵਿਚ ਹੀ ਹੇਠਲੀਆਂ ਸੀਟਾਂ ਤੇ ਬੈਠੇ ਸੀ। ਭਾਈ ਬਚਿੱਤਰ ਸਿੰਘ ਅਤੇ ਦੋ ਸਿੰਘ ਹੋਰ ਸਾਡੇ ਨਾਲ ਲਗਦੇ ਕੈਬਿਨ ਵਿਚ ਬੈਠੇ ਸਨ। ਸੰਤ ਮਹਾਰਾਜ ਜੀਆਂ ਨੇ ਭਾਈ ਬਚਿੱਤਰ ਸਿੰਘ ਨੂੰ ਆਵਾਜ਼ ਮਾਰਕੇ ਸੱਦਿਆ। ਭਾਈ ਬਚਿੱਤਰ ਸਿੰਘ ਆਇਆ, ਨਮਸ਼ਕਾਰ ਕੀਤੀ ਅਤੇ ਖੜ੍ਹ ਗਿਆ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਭਾਈ ਇਹ ਤਾਂ ਵਿਰੱਕਤ ਹੈ। ਅੱਜ ਭਾਈ ਬਚਿੱਤਰ ਸਿੰਘ ਵਿਰੱਕਤ ਹੋ ਗਿਆ। ਇਸ ਤਰ੍ਹਾਂ ਵਚਨ ਕਰਕੇ ਪੰਜ ਜੈਕਾਰੇ ਬੁਲਾਏ। ਇਸ ਤਰ੍ਹਾਂ ਭਾਈ ਬਚਿੱਤਰ ਸਿੰਘ ਨੂੰ ਵਿਰੱਕਤ ਦੀ ਪਦਵੀ ਦੀ ਰਾਏਪੁਰ (ਮੱਧ ਪ੍ਰਦੇਸ਼) ਜਾਂਦੇ ਰੇਲ ਗੱਡੀ ਵਿਚ ਬਖਸ਼ਿਸ਼ ਹੋਈ ਸੀ। ਇਸ

ਤੋਂ ਪਿੱਛੋਂ ਸਾਰੇ ਸਿੰਘ ਅਤੇ ਸੰਗਤ ਉਨ੍ਹਾਂ ਨੂੰ ਵਿਰੱਕਤ ਹੀ ਕਹਿਣ ਲੱਗ ਪਏ। ਸੰਤ ਮਹਾਰਾਜ ਜੀਆਂ ਦੀ ਉਨ੍ਹਾਂ ਉਪਰ ਅਪਾਰ ਕਿਰਪਾ ਸੀ। ਦਾਸ ਅਤੇ ਭਾਈ ਬਚਿੱਤਰ ਸਿੰਘ ਦੋਵਾਂ ਨੂੰ ਸੰਤ ਮਹਾਰਾਜ ਜੀਆਂ ਨੇ ਥਾਪੀ ਦੇਕੇ ਭੇਜ ਦੇਣਾ ਅਤੇ ਹੁਕਮ ਕਰਨਾ ਕਿ ਫਲਾਣੀ ਥਾਂ ਅਖੰਡ ਪਾਠ ਕਰਨਾ ਹੈ ਤੀਜਾ ਪਾਠੀ ਨਹੀਂ ਲਾਉਣਾ। ਸਾਡੀ ਰੌਲ ਘੱਟੇ ਘੱਟ ਔਠ ਘੰਟੇ ਦੀ ਰੱਖੀ ਹੁੰਦੀ ਸੀ ਇਸਤੋਂ ਵੱਧ ਅਗਲੇ ਦੀ ਹਿੰਮਤ, ਜਿੰਨਾ ਮਰਜੀ ਟਾਈਮ ਲਾ ਦੇਵੇ। ਲਗਾਤਾਰ ਕਈ ਕਈ ਅਖੰਡ ਪਾਠ ਸੰਤ ਮਹਾਰਾਜ ਜੀ ਸਾਡੇ ਦੋਵਾਂ ਕੋਲੋਂ ਕਰਵਾ ਦਿੰਦੇ ਸਨ। ਇਕ ਵਾਰੀ ਸਾਡੇ ਵਿਚੋਂ ਇਕ ਨੇ ਮੱਧ ਲਵਾ ਦਿਤਾ ਅਤੇ ਦੂਜੇ ਨੇ ਭੋਗ ਪਾ ਦਿੱਤਾ ਸੀ। ਇਹ ਸਭ ਕਿਰਪਾ ਸੰਤ

ਭਾਈ ਬਚਿੱਤਰ ਸਿੰਘ ਵਿਰੱਕਤ ਦੇ ਨਾਲ

ਮਹਾਰਾਜ ਜੀਆਂ ਦੀ ਹੀ ਸੀ ਨਹੀਂ ਕਿਸੇ ਦੀ ਕੀ ਹਿੰਮਤ ਹੈ ਐਨੀ ਕਠਿਨ ਘਾਲਣਾ ਘਾਲਣ ਦੀ। ਸੰਤ ਮਹਾਰਾਜ ਜੀਆਂ ਦੀ ਪੜ੍ਹੀ ਹੋਈ ਧਾਰਨਾ ਬਿਲਕੁਲ ਢੁਕਦੀ ਹੈ ਕਿ 'ਕਰੀਏ ਤੇਰੀ ਸੇਵਾ ਜੇ ਆਪ ਕਰਾਵੇਂ ਤੂੰ'। ਏਥੇ ਮੈਂ ਇਹ ਗੱਲ ਦੱਸਣੀ ਚਾਹੁੰਦਾ ਹਾਂ ਕਿ ਸੰਤ ਮਹਾਰਾਜ ਪ੍ਰਤੀ ਮੇਰੀ ਸ਼ਰਧਾ ਨੂੰ ਹੋਰ ਪਰਪੱਕ ਕਰਨ ਵਾਸਤੇ ਭਾਈ ਬਚਿੱਤਰ ਸਿੰਘ ਜੀ ਦਾ ਇਕ ਖਾਸ ਰੋਲ ਹੈ। ਮੈਨੂੰ ਲਗਭਗ ਹਰ ਰੋਜ ਹੀ ਕਿਹਾ ਕਰਦੇ ਸਨ ਕਿ ਸੰਤ ਮਹਾਰਾਜ ਤਾਂ ਖੁਦ ਭਗਵਾਨ ਨੇ, ਇਨ੍ਹਾਂ ਤੇ ਕਿਸੇ ਕਿਸਮ ਦੀ ਕੋਈ ਸੰਕਾ ਨਾ ਕਰੀਂ। ਸ਼ਰਧਾ ਨਾਲ ਤੁਰਿਆ ਚੱਲ। ਉਮਰ ਵਿਚ ਵੀ ਮੈਥੋਂ ਕਾਫੀ ਵੱਡੇ ਸਨ ਅਤੇ ਉਨ੍ਹਾਂ ਦੀ ਘਾਲਣਾ ਵੀ ਬਹੁਤ ਸੀ। ਸੰਤ ਮਹਾਰਾਜ ਜੀ ਕਈ ਵਾਰੀ ਖੁਸ਼ ਹੋ ਕੇ ਕਹਿ ਵੀ ਦਿਆ ਕਰਦੇ ਸਨ "ਮੇਰੀ ਹੰਸਾਂ ਦੀ ਜੋੜੀ ਦਾ ਕੀ ਹਾਲ ਹੈ।" ਉਨ੍ਹਾਂ ਦੇ ਬਜੁਰਗ ਬਾਬਾ ਨਾਰਾਇਣ ਸਿੰਘ ਜੀਆਂ ਦੀ ਵੀ ਬਹੁਤ ਸੇਵਾ ਸੀ। ਕੀਰਤਨ ਵੀ ਉਹ ਕਰਿਆ ਕਰਦੇ ਸਨ। ਬਾਬਾ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲਿਆਂ ਦੀ ਉਨ੍ਹਾਂ ਨੇ ਬਹੁਤ ਸੰਗਤ ਕੀਤੀ। ਭਾਈ ਬਚਿੱਤਰ ਸਿੰਘ ਦੇ ਛੋਟੇ ਭਰਾ ਭਾਈ ਗੁਬਿੰਦਰ ਸਿੰਘ ਨੇ ਵੀ ਸੰਤ ਮਹਾਰਾਜ ਜੀਆਂ ਦੇ ਢੁਲਕਈ ਵਜੋਂ ਬਹੁਤ ਸੇਵਾ ਕੀਤੀ ਹੈ। ਭਾਈ ਬਚਿੱਤਰ ਸਿੰਘ ਦੀਵਾਨ ਵਿਚ ਢੋਲਕੀ ਵਜਾਉਂਦੇ ਵਜਾਉਂਦੇ ਹੀ ਬੇਹੋਸ਼ ਹੋ ਗਏ ਅਤੇ ਕਈ ਦਿਨਾਂ ਬਾਅਦ 8-7-1994 ਨੂੰ ਸੱਚਖੰਡ ਚਲੇ ਗਏ ਸਨ ਅੱਗੋਂ ਉਨ੍ਹਾਂ ਦਾ ਇਕ ਸ਼ਾਦੀ ਸ਼ੁਦਾ ਲੜਕਾ ਸਕੰਦਰ ਸਿੰਘ ਹੈ।

ਗੁਰਬਾਣੀ:-

ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥
ਜੀਵਤ ਸਾਹਿਬੁ ਸੇਵਿਓ ਅਪੁਨਾ ਚਲਤੇ ਰਾਖਿਓ ਚੀਤਿ ॥

# ਪਿੰਡ ਫਰਵਾਲੀ ਦੀਵਾਨ ਦੀ ਸਾਖੀ

ਸੰਨ 1973 ਵਿਚ ਸੰਦੌੜ ਨੇੜੇ ਪਿੰਡ ਫਰਵਾਲੀ ਦੀਵਾਨ ਦੋ ਦੀਵਾਨ ਲੱਗੇ ਸਨ। ਦੂਸਰਾ ਦੀਵਾਨ ਸੀ। ਦੁਪਹਿਰ ਇਕ ਵਜੇ ਤੋਂ ਜਥਾ ਕੀਰਤਨ ਕਰ ਰਿਹਾ ਸੀ। 2½ ਕੁ ਵਜੇ ਸੰਤ ਮਹਾਰਾਜ ਜੀ ਵੀ ਆ ਗਏ। ਫਰਵਰੀ ਦੇ ਦਿਨ ਸਨ। ਜਿੱਥੇ ਅੱਜ ਕੱਲ੍ਹ ਸਰਕਾਰੀ ਹਾਈ ਸਕੂਲ ਹੈ ਉਥੇ ਦੀਵਾਨ ਲੱਗੇ ਸਨ। ਉਸ ਦਿਨ ਦੀਵਾਨ ਵਿਚ ਸੰਤ ਮਹਾਰਾਜ ਜੀਆਂ ਨੇ ਬਾਬਾ ਬੰਦਾ ਸਿੰਘ ਜੀਆਂ ਦਾ ਪ੍ਰਸੰਗ ਸੁਣਾਇਆ। ਦੀਵਾਨ ਦੀ ਸਮਾਪਤੀ ਦਾ ਚਾਰ ਵਜੇ ਦਾ ਸਮਾਂ ਸੀ। ਸ਼ਾਮ ਦੇ ਤਕਰੀਬਨ ਸਾਢੇ ਪੰਜ ਵੱਜ ਚੱਲੇ ਸਨ ਪਰ ਸੰਤ ਮਹਾਰਾਜ ਜੀਆਂ ਨੇ ਹਲੀ ਸਮਾਪਤੀ ਨਹੀਂ ਕੀਤੀ ਸੀ। ਹਨ੍ਹੇਰਾ ਹੋ ਚਲਿਆ ਸੀ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ "ਸੰਗਤੇ ਮੇਰਾ ਜਿਹੜਾ ਇਤਿਹਾਸ ਦਾ ਪ੍ਰਸੰਗ ਸੁਰੂ ਕਰਿਆ ਹੋਇਐ ਇਹ ਮੈਂ ਪੂਰਾ ਕਰਕੇ ਭੋਗ ਪਾਊਂ। ਆਰਾਮ ਨਾਲ ਬੈਠੋ, ਜੀਹਨੇ ਜਾਣਾ ਉਹ ਜਾਉ, ਜੇ ਮੇਰੇ ਹਿਰਦੇ ਵਿਚ ਗੁਰੂ ਨਾਨਕ ਦੇ ਚਰਨ ਵਸਦੇ ਹੋਣਗੇ ਤਾਂ ਮੈਂ ਕਿਸੇ ਨੂੰ ਹਿੱਲਣ ਨਹੀਂ ਦੇਊਂਗਾ।" ਹਨੇਰਾ ਹੋ ਗਿਆ, ਕੋਈ ਦੀਵਾਨ ਵਿਚੋਂ ਨਹੀਂ ਹਿੱਲਿਆ ਸੀ। ਸੰਤ ਮਹਾਰਾਜ ਜੀਆਂ ਦੇ ਦੀਵਾਨ ਦੀ ਸਮਾਪਤੀ ਕਰਨ ਤੋਂ ਹੀ ਸੰਗਤ ਆਪੋ ਆਪਣੇ ਘਰਾਂ ਨੂੰ ਗਈ ਸੀ।

ਪਿੰਡ ਦੀ ਸੰਗਤ ਨੇ ਬਹੁਤ ਸੇਵਾ ਕੀਤੀ। ਸੇਵਾਦਾਰਾਂ ਵਿਚੋਂ ਜਥੇਦਾਰ ਬਾਬਾ ਹਰੀ ਸਿੰਘ, ਬਾਈ ਮੱਘਰ ਸਿੰਘ, ਚੂਹੜ ਸਿੰਘ, ਮਹਿੰਦਰ ਸਿੰਘ ਫੌਜੀ, ਸ.ਕਰਤਾਰ ਸਿੰਘ, ਸ.ਹਰਨੇਕ ਸਿੰਘ ਬਾਬਾ, ਸ. ਨਿਧਾਨ ਸਿੰਘ, ਦੇਸ ਰਾਜ ਇਤਿਆਦਿਕ। ਸੰਤ ਅਰਜਣ ਸਿੰਘ ਜੀ ਆਪ ਮੂਹਰੇ ਹੋਕੇ ਸੇਵਾ ਕਰਾਇਆ ਕਰਦੇ ਸਨ।

# ਬਰਨਾਲਾ ਜੇਲ੍ਹ ਵਿਚ ਦੀਵਾਨ

ਸ. ਬਲਕਾਰ ਸਿੰਘ ਅਤੇ ਸ. ਬਸੰਤ ਸਿੰਘ ਬਾਪਲੇ ਵਾਲਿਆਂ ਦੇ ਪਿਤਾ ਸ. ਨਛੱਤਰ ਸਿੰਘ ਨੂੰ ਕਿਸੇ ਵਜਾਹ ਕਰਕੇ ਜੇਲ੍ਹ ਦੀ ਸਜ਼ਾ ਹੋ ਗਈ ਸੀ। ਇਹ ਗੱਲ ਤਕਰੀਬਨ 1969-70 ਦੀ ਗੱਲ ਹੈ। ਸ.ਨਛੱਤਰ ਸਿੰਘ ਬਰਨਾਲੇ ਜੇਲ੍ਹ ਵਿਚ ਬੰਦ ਸੀ। ਸੰਤ ਮਹਾਰਾਜ ਜੀਆਂ ਦੇ ਅਨਿੰਨ ਸਰਧਾਲੂ ਸੇਵਕ ਸਨ। ਨਛੱਤਰ ਸਿੰਘ ਅਤੇ ਪ੍ਰੀਵਾਰ ਵਲੋਂ ਸੰਤ ਮਹਾਰਾਜ ਜੀਆਂ ਨੂੰ ਬਰਨਾਲਾ ਜੇਲ੍ਹ ਵਿਚ ਚਰਨ ਪਾਉਣ ਵਾਸਤੇ ਬੇਨਤੀ ਕੀਤੀ। ਸੰਤ ਮਹਾਰਾਜ ਜੀਆਂ ਨੇ ਹੁਕਮ ਕੀਤਾ ਕਿ ਭਾਈ ਅਧਿਕਾਰੀਆਂ ਕੋਲੋਂ ਇਜਾਜਤ ਲੈ ਲਉ ਅਤੇ ਸਾਨੂੰ ਦੱਸ ਦਿਉ। ਜਿਸ ਦਿਨ ਦੀ ਇਜ਼ਾਜਤ ਹੋਊ ਉਸ ਦਿਨ ਆਪਾਂ ਜੇਲ੍ਹ ਵਿਚ ਚੱਲਾਂਗੇ ਅਤੇ ਦੀਵਾਨ ਵੀ ਜੇਲ੍ਹ ਦੇ ਅੰਦਰ ਹੀ ਲਾਵਾਂਗੇ। ਸੋ ਅਧਿਕਾਰੀਆਂ ਪਾਸੋਂ ਇਜ਼ਾਜਤ ਮਿਲ ਗਈ। ਤਾਰੀਖ ਮਿਥੀ ਗਈ।

ਸਾਰੇ ਅਫ਼ਸਰਾਂ ਮੁਲਾਜਮਾਂ ਨੇ ਕੈਦੀਆਂ ਨਾਲ ਮਿਲਕੇ ਤਿਆਰੀਆਂ ਕੀਤੀਆਂ। ਜਥੇ ਨੇ ਕੀਰਤਨ ਸ਼ੁਰੂ ਕਰ ਦਿਤਾ। ਆਪਣੇ ਸਮੇਂ ਤੇ ਸੰਤ ਮਹਾਰਾਜ ਵੀ ਪਹੁੰਚ ਗਏ। ਉਸ ਦਿਨ ਦਾਸ ਅਤੇ ਦਾਸ ਦੀ ਵੱਡੀ ਭੈਣ ਪਿੰਡੋਂ ਸਾਈਕਲ ਤੇ ਬਰਨਾਲੇ ਜੇਲ੍ਹ ਵਿਚ ਦੀਵਾਨ ਸੁਣਨ ਗਏ ਸੀ। ਸ. ਨਛੱਤਰ ਸਿੰਘ ਸਮੇਤ ਲਗਪਗ ਸਾਰੇ ਕੈਦੀ ਦੀਵਾਨ ਵਿਚ ਹਾਜ਼ਰ ਬੈਠੇ ਸਨ। ਸਿਰਫ਼ ਗਿਣਤੀ ਦੇ ਕੁਝ ਕੁ ਹੀ ਕੈਦੀ ਨਹੀਂ ਆਏ ਸਨ। ਉਸ ਦਿਨ ਸੰਤ ਮਹਾਰਾਜ ਜੀਆਂ ਨੇ ਰਾਜੇ ਜਨਕ ਦਾ ਪ੍ਰਸੰਗ ਸੁਣਾਇਆ ਸੀ। ਜੀਹਨੇ ਇਕ ਘੜੀ ਸਿਮਰਨ ਕਰਕੇ ਸਾਰੇ ਦੇ ਸਾਰੇ ਨਰਕ ਕੁੰਡ ਖਾਲੀ ਕਰ ਦਿਤੇ ਸਨ।

ਧੰਨ ਧੰਨ ਰਾਜਾ ਜਨਕ ਹੈ
ਜਿਨ ਸਿਮਰਨ ਕੀਆ ਬਿਬੇਕ।
ਏਕ ਘੜੀ ਕੇ ਸਿਮਰਨੇ
ਪਾਪੀ ਤਰੇ ਅਨੇਕ।
ਐਸਾ ਸਿਮਰਨ ਜਾਨ ਕੇ
ਸੰਤਾਂ ਪਕੜੀ ਟੇਕ।
ਜਗ ਵਿਚ ਸਿਮਰਨ ਸਾਰ ਹੈ
ਵਿਸਰੇ ਘੜੀ ਨਾ ਏਕ।

ਧਾਰਨਾ:- ਕੁੰਡ ਕਰਤੇ ਸੀ ਨਰਕ ਦੇ ਖਾਲੀ ਇਕ ਰੱਤੀ ਪਾਕੇ ਨਾਮ ਦੀ

ਦੀਵਾਨ ਦੀ ਸਮਾਪਤੀ ਹੋਈ। ਸਾਰੇ ਕੈਦੀਆਂ ਅਤੇ ਅਫ਼ਸਰ ਮੁਲਾਜਮਾਂ ਨੇ ਸੰਤ ਮਹਾਰਾਜ ਜੀਆਂ ਤੋਂ ਖੁਸ਼ੀਆਂ ਪ੍ਰਾਪਤ ਕੀਤੀਆਂ। ਸੰਤ ਮਹਾਰਾਜ ਜੀ ਜਥੇ ਸਮੇਤ ਚਲੇ ਗਏ। ਕੈਦੀ ਆਪਣੀਆਂ ਬੈਰਕਾਂ ਵਿਚ ਚਲੇ ਗਏ। ਕੈਦੀਆਂ ਦੇ ਆਪੋ ਆਪਣੇਕੇਸ ਚੱਲ ਰਹੇ ਸਨ। ਬਾਅਦ ਵਿਚ ਪਤਾ ਲੱਗਿਆ ਕਿ ਦੀਵਾਨ ਵਿਚ ਆਉਣ ਵਾਲੇ ਸਾਰੇ ਕੈਦੀ ਸਮੇਂ ਸਮੇਂ ਤੇ ਬਰੀ ਹੋ ਗਏ ਸਨ। ਨਛੱਤਰ ਸਿੰਘ ਬਾਪਲਾ ਵੀ ਬਰੀ ਹੋ ਗਿਆ ਪਰ ਜਿਹੜੇ ਕੈਦੀ ਦੀਵਾਨ ਵਿਚ ਨਹੀਂ ਗਏ ਸਨ ਉਹ ਨਹੀਂ ਬਰੀ ਹੋਏ। ਸਤਿ ਸੰਗਤ ਅਤੇ ਮਹਾਂਪੁਰਸ਼ਾਂ ਦੇ ਪਰਤਾਪ ਨਾਲ ਕੈਦੀਆਂ ਤੇ ਇਹ ਕਿਰਪਾ ਹੋਈ।

# ਬਾਬਾ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲਿਆਂ ਬਾਰੇ ਵਚਨ

ਸੰਨ 1975 ਵਿਚ ਸੰਤ ਮਹਾਰਾਜ ਜੀ ਮਨਮਾੜ ਸਨ। ਇਥੇ
ਦਸਮ ਪਾਤਸ਼ਾਹ ਦਾ ਬਹੁਤ ਵਧੀਆ ਅਸਥਾਨ ਗੁਰਦੁਆਰਾ ਗੁਪਤ ਸਰ
ਹੈ। ਮਨਮਾੜ ਰੇਲਵੇ ਸਟੇਸ਼ਨ ਦੇ ਨੇੜੇ ਹੀ ਹੈ। ਬਾਲਾ ਰਾਉ ਅਤੇ ਰੁਸਤਮ
ਰਾਉ ਨੂੰ ਪੂਨੇ ਸਿਤਾਰੇ ਦੀ ਜੇਲ੍ਹ ਵਿੱਚ ਕੱਢਕੇ ਏਥੇ ਛੱਡਿਆ ਸੀ ਆਪ
ਮਹਾਰਾਜ ਗੁਪਤ ਹੋ ਗਏ। ਉਥੇ ਗੁਪਤਸਰ ਅਸਥਾਨ ਹੈ। ਰਾਤ ਇਕ ਵਜੇ
ਏਥੇ ਸੰਤ ਮਹਾਰਾਜ ਜੀ ਇਸ਼ਨਾਨ ਕਰਦੇ ਸਨ। ਭਾਈ ਹਰਬੰਸ ਸਿੰਘ
ਕੋਲ ਸੀ। ਇਸ਼ਨਾਨ ਕਰਦੇ ਕਰਦੇ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ
ਕਿ ਭਾਈ ਅੱਜ ਹਿੰਦੁਸਤਾਨ ਦਾ ਹੀਰਾ ਦੁਨੀਆਂ ਤੋਂ ਤੁਰ ਗਿਆ। ਉਸ
ਦਿਨ ਸੰਤ ਬਾਬਾ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲਿਆਂ ਨੇ ਆਪਣਾ
ਪੰਜ ਭੂਤਕ ਸਰੀਰ ਇੰਗਲੈਂਡ ਵਿਚ ਤਿਆਗਿਆ ਸੀ।

ਨੋਟ:- ਸੰਤ ਮਹਾਰਾਜ ਜੀ ਇਕ ਵਾਰੀ ਬਾਬਾ ਈਸ਼ਰ ਸਿੰਘ ਜੀ
ਮਹਾਰਾਜ ਰਾੜਾ ਸਾਹਿਬ ਵਾਲਿਆਂ ਦੇ ਦੀਵਾਨ ਵਿਚ ਦੀਵਾਨ ਸੁਣਨ ਚਲੇ
ਗਏ। ਤਾਂ ਬਾਬਾ ਈਸ਼ਰ ਸਿੰਘ ਜੀ ਨੇ ਇਨ੍ਹਾਂ ਨੂੰ ਕਿਹਾ ਕਿ ਆਉ ਤੁਸੀਂ
ਕੀਰਤਨ ਸੁਣਾਉ ਤਾਂ ਸੰਤ ਮਹਾਰਾਜ ਕਹਿੰਦੇ ਕਿ ਮਹਾਰਾਜ ਅਸੀਂ ਤਾਂ
ਥੋੜਾ ਕੀਰਤਨ ਸੁਣਨ ਆਏ ਹਾਂ। ਉਨ੍ਹਾਂ ਨੇ ਇਨ੍ਹਾਂ ਨੂੰ ਕੀਰਤਨ ਵਾਸਤੇ
ਬਹੁਤ ਜੋਰ ਲਾਇਆ ਪਰ ਇਹ ਨਾ ਮੰਨੇ ਤਾਂ ਮਹਾਂਪੁਰਖਾਂ ਨੇ ਕੀਰਤਨ
ਕੀਤਾ ਅਤੇ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੇ ਉਸ ਦਿਨ ਉਨ੍ਹਾਂ
ਨਾਲ ਢੋਲਕ ਵਜਾਈ ਸੀ। ਦੀਵਾਨ ਦੀ ਸਮਾਪਤੀ ਤੋਂ ਰਾੜਾ ਸਾਹਿਬ ਵਾਲੇ
ਮਹਾਂਪੁਰਖਾਂ ਨੇ ਵਚਨ ਕੀਤਾ ਕਿ ਅੱਜ ਬਹੁਤ ਅਨੰਦ ਆਇਆ ਹੈ
ਕੀਰਤਨ ਦਾ।

# ਨੰਬਰਦਾਰ ਜੁਗਿੰਦਰ ਸਿੰਘ ਸੰਦੌੜ ਦੀ ਸੇਵਾ

ਨੰਬਰਦਾਰ ਜੁਗਿੰਦਰ ਸਿੰਘ ਸੰਦੌੜ ਵਾਲਿਆਂ ਦੇ ਬਜ਼ੁਰਗ ਸੰਤ ਪ੍ਰਕਾਸ਼ਾ ਨੰਦ ਜੀਆਂ ਦੇ ਸ਼ਰਧਾਲੂ ਸੇਵਕ ਸਨ ਉਨ੍ਹਾਂ ਕੋਲ ਕੁਟੀਆ ਵਿਚ ਜਾ ਕੇ ਸਮੇਂ ਸਮੇਂ ਤੇ ਸੇਵਾ ਕਰਿਆ ਕਰਦੇ। ਜਦੋਂ ਸੰਨ 1969 ਵਿਚ ਸੰਤ ਮਹਾਰਾਜ ਜੀ ਨੇ ਸੰਦੌੜ ਪਹਿਲੀ ਵਾਰ ਤਿੰਨ ਦੀਵਾਨ ਸਜਾਏ ਤਾਂ ਨੰਬਰਦਾਰ ਜੁਗਿੰਦਰ ਸਿੰਘ ਸੇਵਾਦਾਰਾਂ ਵਿਚ ਸਭ ਤੋਂ ਮੂਹਰੇ ਸਨ। ਸਭਨਾਂ ਦੇ ਆਗੂ ਮੁਖੀ ਸੇਵਾਦਾਰ ਸਨ। ਉਸ ਦਿਨ ਤੋਂ ਲੈ ਕੇ ਅੰਤ ਤੱਕ ਸੰਤ ਮਹਾਰਾਜ ਜੀਆਂ ਨਾਲ ਉਨ੍ਹਾਂ ਨੇ ਨਿਭਾ ਦਿੱਤੀ। ਸ਼ੁਰੂ ਵਿਚ ਜਦੋਂ ਵੀ ਸੰਤ ਮਹਾਰਾਜ ਜੀ ਉਨ੍ਹਾਂ ਨੂੰ ਯਾਦ ਕਰਦੇ ਉਹ ਤੁਰੰਤ ਪਹੁੰਚਦੇ। ਸੰਤ ਮਹਾਰਾਜ ਜੀ ਵੀ ਉਨ੍ਹਾਂ ਨੂੰ ਆਪਣੀ ਬੈਂਕ ਕਿਹਾ ਕਰਦੇ ਸਨ। ਇਕੱਲੇ ਧਨ ਕਰਕੇ ਹੀ ਨਹੀਂ, ਸਰੀਰ ਕਰਕੇ ਵੀ ਉਹ ਤਕੜੇ ਸਨ ਅਤੇ ਸੇਵਾ ਵਿਚ ਮੂਹਰੇ ਹੁੰਦੇ ਸਨ। ਰਿਸ਼ੀਕੇਸ਼ ਸਰੋਵਰ ਬਣਾਉਣ ਵੇਲੇ ਉਹ ਮੂਹਰੇ, ਸਿਧ ਸਰ ਕਾਲਜ ਦੀ ਸੇਵਾ ਹੋਈ ਤਾਂ ਉਹ ਮੂਹਰੇ, ਸੰਦੌੜ ਕਾਲਜ ਵਾਸਤੇ ਭਰਤ ਦੀ ਸੇਵਾ ਹੋਈ ਤਾਂ ਉਹ ਮੂਹਰੇ,ਫੇਰ ਕਾਲਜ ਦੀ ਇਮਾਰਤ ਬਣੀ ਤਾਂ ਧਨ ਦੀ ਸੇਵਾ ਵਿਚ ਉਹ ਮੂਹਰੇ। ਜਦੋਂ ਕਾਲਜ ਵਿਚ ਭਰਤ ਪਾਉਣ ਸਮੇਂ ਸੰਤ ਮਹਾਰਾਜ ਜੀਆਂ ਨੇ ਚਾਲੀ ਦਿਨ ਦਾ ਸਮਾਗਮ ਸੰਦੌੜ ਵਿਚ ਕੀਤਾ ਸੀ ਅਤੇ ਸੰਤ ਮਹਾਰਾਜ ਜੀ ਵੀ ਉਥੇ ਹੀ ਮੋਟਰ ਤੇ ਰਹੇ ਤਾਂ ਨੰਬਰਦਾਰ ਸਾਹਿਬ ਦਿਨੇ ਸੇਵਾ ਕਰਦੇ, ਦੀਵਾਨ ਸੁਣਦੇ ਅਤੇ ਰਾਤ ਨੂੰ ਸੰਤ ਮਹਾਰਾਜ ਜੀਆਂ ਦੇ ਪਹਿਰੇ ਤੇ ਹੁੰਦੇ, ਚਾਲੀ ਦੇ ਚਾਲੀ ਦਿਨ ਘਰੋਂ ਚਾਹ ਬਣਵਾਕੇ ਰਾਤ ਦੇ ਇਕ ਵਜੇ ਉਹ ਸੰਤ ਮਹਾਰਾਜ ਜੀਆਂ ਕੋਲ ਚਾਹ ਲੈ ਕੇ ਪਹੁੰਚ ਜਾਂਦੇ। ਸੰਤ ਮਹਾਰਾਜ ਜੀਆਂ ਨੇ ਦੱਸਿਆ ਸੀ ਕਿ ਉਨ੍ਹਾਂ ਨੇ ਕਦੇ ਇਕ ਮਿੰਟ ਵੀ ਇਧਰ ਉਧਰ ਨਹੀਂ ਸੀ ਹੋਣ ਦਿੱਤਾ। ਇਕ ਵੀ ਨਾਂਗਾ ਨਹੀਂ ਪੈਣ ਦਿੱਤਾ। ਹੋਰ ਵੀ ਕਿਸੇ ਅਸਥਾਨ ਤੇ ਸੇਵਾ ਹੋਣੀ ਤਾਂ ਨੰਬਰਦਾਰ ਸਭ ਤੋਂ ਅੱਗੇ ਹੁੰਦਾ ਸੀ। ਕਿਸੇ ਵੀ ਸੇਵਾ ਵਿਚ ਮਾਇਆ ਦੀ ਕੋਈ ਘਾਟ ਵਾਧ ਉਹਨਾਂ ਨੇ ਪੂਰੀ ਕਰ ਦੇਣੀ। ਸਕੂਲਾਂ, ਕਾਲਜਾਂ , ਧਰਮ ਅਸਥਾਨਾਂ, ਧਰਮਸਾਲਾਵਾਂ ਮੰਦਰ ਮਸਜਿਦਾਂ, ਸਰਬ ਧਰਮ ਪੀਠ, ਸਰੋਵਰਾਂ ਦੀਆਂ ਜਿੰਨੀਆਂ ਵੀ ਸੇਵਾਵਾਂ ਹੋਈਆਂ , ਕੋਈ ਵੀ ਸੇਵਾ ਐਸੀ ਨਹੀਂ ਸੀ ਜਿੱਥੇ ਨੰਬਰਦਾਰ ਜੁਗਿੰਦਰ ਸਿੰਘ ਦਾ ਹਿੱਸਾ ਨਾ ਪਿਆ ਹੋਵੇ। ਸੰਤ ਮਹਾਰਾਜ ਜੀਆਂ ਨੇ ਵੀ ਉਨ੍ਹਾਂ ਦਾ ਆਖਿਆ ਕਦੀ ਵੀ ਮੋੜਿਆ ਨਹੀਂ ਸੀ। ਸੰਤ

ਮਹਾਰਾਜ ਜੀਆਂ ਦੇ ਕਹਿਣ ਤੇ ਹੀ ਉਨ੍ਹਾਂ ਨੇ ਕਰੋੜਾਂ ਦੀ ਜਮੀਨ ਸਰਕਾਰੀ
ਪ੍ਰਾਇਮਰੀ ਸਕੂਲ ਸੰਦੌੜ ਨੂੰ ਦਾਨ ਦਿੱਤੀ ਸੀ। ਉਨ੍ਹਾਂ ਦੀਆਂ ਸੇਵਾਵਾਂ ਨੂੰ
ਮੁੱਖ ਰਖਦੇ ਹੋਏ ਸੰਤ ਮਹਾਰਾਜ ਜੀਆਂ ਨੇ ਉਨ੍ਹਾਂ ਨੂੰ ਸੰਦੌੜ ਕਾਲਜ ਦਾ
ਮੀਤ ਪ੍ਰਧਾਨ ਬਣਾਇਆ ਅਤੇ ਸੰਤ ਖਾਲਸਾ ਦਲ ਦੇ ਪ੍ਰਧਾਨ ਸਾਹਿਬ
ਥਾਪਿਆ। ਸੰਤ ਮਹਾਰਾਜ ਜੀ ਵੀ ਉਨ੍ਹਾਂ ਨੂੰ ਪ੍ਰਧਾਨ ਸਾਹਿਬ ਆਖਕੇ
ਬੁਲਾਉਂਦੇ ਹੁੰਦੇ ਸਨ।

# ਮਾਤਾ ਗੁਜਰੀ ਸਰਾਂ ਸ੍ਰੀ ਫਤਹਿਗੜ੍ਹ ਸਾਹਿਬ

ਸੰਨ 1977 ਵਿਚ ਮੇਰੇ ਗੁਰੂਦੇਵ ਸੰਤ ਮਹਾਰਾਜ ਸੰਗਤ ਅਤੇ ਜਥੇ ਦੇ ਸਿੰਘਾਂ ਸਮੇਤ ਸਚਖੰਡ ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ ਤੇ ਗਏ ਸਨ। ਸਚਖੰਡ ਦਰਸ਼ਨ ਦੀਦਾਰੇ ਕਰਕੇ ਬਾਹਰਲੇ ਅਸਥਾਨਾਂ ਦੇ ਦਰਸ਼ਨਾਂ ਵਾਸਤੇ ਚਲੇ ਗਏ ਅਤੇ ਰਾਤ ਨੂੰ ਗੁਰਦੁਆਰਾ ਸ੍ਰੀ ਸ਼ਿਕਾਰ ਘਾਟ ਆਸਣ ਲਾ ਲਏ। ਸੰਤ ਮਹਾਰਾਜ ਜੀਆਂ ਦਾ ਆਸਣ ਇੱਕ ਤੰਬੂ ਵਿਚ ਸੀ ਅਤੇ ਜਥੇ ਦੇ ਸਿੰਘਾਂ ਦੇ ਅਲਹਿਦਾ ਸਨ। ਜਥੇ ਦੇ ਸਿੰਘਾਂ ਨੇ ਅੰਮ੍ਰਿਤ ਵੇਲੇ ਸ੍ਰੀ ਸੁਖਮਨੀ ਸਾਹਿਬ ਦਾ ਪਾਠ ਕੀਤਾ। ਉਸ ਸਮੇਂ ਜਥੇ ਦੇ ਸਿੰਘਾਂ ਵਿਚ ਬਾਬਾ ਕਰਮ ਸਿੰਘ ਜੀ, ਬਾਬਾ ਦਰਬਾਰਾ ਸਿੰਘ ਜੀ, ਭਾਈ ਬਚਿੱਤਰ ਸਿੰਘ, ਗਿਆਨੀ ਗੁਰਮੇਲ ਸਿੰਘ ਅਤੇ ਭਾਈ ਹਰਬੰਸ ਸਿੰਘ ਸਨ। ਸੰਤ ਮਹਾਰਾਜ ਜੀਆਂ ਵਾਲੇ ਤੰਬੂ ਵਿਚ ਹੀ 3 ਤੋਂ ਪੰਜ ਵਜੇ ਤੱਕ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਹੋਇਆ। ਆਸਾ ਦੀ ਵਾਰ ਦਾ ਕੀਰਤਨ ਬਾਬਾ ਕਰਮ ਸਿੰਘ ਜੀਆਂ ਨੇ ਕੀਤਾ ਉਨ੍ਹਾਂ ਨਾਲ ਸੰਤ ਮਹਾਰਾਜ ਜੀਆਂ ਨੇ ਆਪ ਢੋਲਕ ਵਜਾਈ, ਹੋਰ ਸਿੰਘਾਂ ਕੋਲ ਚਿਮਟੇ ਅਤੇ ਹੋਰ ਸਾਜ ਸਨ। ਕੀਰਤਨ ਸਮੇਂ ਬਾਬਾ ਦਰਬਾਰਾ ਸਿੰਘ ਪਉੜੀ ਪੜ੍ਹਨ ਲੱਗੇ ਤਾਂ ਸੰਤ ਮਹਾਰਾਜ ਜੀਆਂ ਦਾ ਹੁਕਮ ਹੋਇਆ ਕਿ ਪਉੜੀ ਨਹੀਂ ਪੜ੍ਹਨੀ, ਅੱਜ ਐਕਸਪ੍ਰੈਸ ਹੀ ਚੱਲਣ ਦਿਉ। ਸ੍ਰੀ ਆਸਾ ਦੀ ਵਾਰ ਦੇ ਕੀਰਤਨ ਦੀ ਸਮਾਪਤੀ ਤੋਂ ਬਾਅਦ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਸੰਗਤ ਪੁਰਾ ਸੋਢੀਆਂ ਵਾਲੇ ਸੰਤ ਅਰਜਣ ਸਿੰਘ ਜੀ ਸੋਢੀ ਛੋਟੇ ਛੋਟੇ ਬੱਚਿਆਂ ਨੂੰ ਪਿੰਡਾਂ ਵਿਚ ਇਕੱਠੇ ਕਰਕੇ ਕੀਰਤਨ ਕਰਿਆ ਕਰਦੇ ਸਨ ਅਤੇ ਧਾਰਨਾ ਪੜ੍ਹਾਇਆ ਕਰਦੇ ਸਨ—ਖਾਂਦਾ ਪੀਂਦਾ ਵਾਹਿਗੁਰੂ, ਬਹਿੰਦਾ ਉਠਦਾ ਵਾਹਿਗੁਰੂ-ਭੋਗ ਪਾਉਣ ਸਮੇਂ ਉਹ ਬੱਚਿਆ ਦੇ ਘਰਾਂ ਤੋਂ ਗੁੜ ਜਾਂ ਪ੍ਰਸ਼ਾਦਾ ਜਾਂ ਕੋਈ ਛਕਣ ਵਾਲੀ ਹੋਰ ਵਸਤੂ ਲਿਆਉਣ, ਉਹ ਪ੍ਰਸ਼ਾਦ ਵਜੋਂ ਵਰਤਾਉਂਦੇ, ਅੱਜ ਆਪਾਂ ਵੀ ਕੜਾਹ ਪ੍ਰਸ਼ਾਦ ਦੀ ਥਾਂ ਪੰਜੀਰੀ ਦਾ ਪ੍ਰਸ਼ਾਦ ਹੀ ਵਰਤਾਉ। ਸੋ ਭੋਗ ਪੈਣ ਤੇ ਪੰਜੀਰੀ ਦਾ ਪ੍ਰਸ਼ਾਦ ਵਰਤਾਇਆ ਗਿਆ। ਪ੍ਰਸ਼ਾਦ ਤੋਂ ਬਾਅਦ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਭਾਈ ਅੱਜ ਮਾਤਾ ਸਾਹਿਬ ਦੇਵਾਂ ਜੀ ਹੁਕਮ ਕਰ ਗਏ ਹਨ ਕਿ ਸ੍ਰੀ ਫਤਹਿਗੜ੍ਹ ਸਾਹਿਬ ਸੰਗਤਾਂ ਦੇ ਆਰਾਮ ਵਾਸਤੇ ਇਕ ਸੌ ਇਕ ਕਮਰਾ ਬਣਵਾਉ ਜਿਥੇ ਹਰ ਸਮੇਂ ਲੰਗਰ ਚੱਲੇ ਅਤੇ ਵਿਦਿਆਰਥੀਆਂ ਨੂੰ ਵਿਦਿਆ ਪੜ੍ਹਾਈ ਜਾਵੇ।

ਨੋਟ:- ਸੰਤ ਅਰਜਣ ਸਿੰਘ ਸੰਗਤ ਪੁਰਾ ਸੋਢੀਆਂ ਬਾਰੇ ਗਿਆਨੀ ਗੁਰਮੇਲ ਸਿੰਘ ਜੀਆਂ ਨੇ ਵਿਸਥਾਰ ਨਾਲ ਦੱਸਿਆ ਕਿ ਉਹ ਕੌਣ ਸਨ। ਉਨ੍ਹਾਂ ਨੇ ਦੱਸਿਆ ਕਿ ਗੁਰੂ ਰਾਮ ਦਾਸ ਜੀ ਮਹਾਰਾਜ ਸਪੁੱਤਰ ਅਰਜਨ ਦੇਵ, ਪ੍ਰਿਥੀ ਚੰਦ, ਮਿਹਰਵਾਨ, ਹਰ ਜੀ, ਹਰ ਨਰਾਇਣ ਜੀ, ਸੋਢੀ ਕਵਲ ਨੈਨ ਜੀ (ਕਉਲ ਜੀ) ਸਨ। ਇਨ੍ਹਾਂ ਵਿਚੋਂ ਸੋਢੀ ਕਵਲ ਨੈਨ ਜੀਆਂ ਨੂੰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਿੰਡ ਢਿਲਵਾਂ ਜਿਲ੍ਹਾਂ ਫਰੀਦਕੋਟ ਮਿਲੇ ਉਨ੍ਹਾਂ ਕੋਲ ਦੋ ਪਿੰਡਾਂ ਦੀ ਜਗੀਰ ਸੀ। ਸੋਢੀ ਕਵਨ ਨੈਨ ਜੀ ਤੋਂ ਬਾਬਾ ਬਨਵਾਰੀ ਜੀ ਹੋਏ, ਉਨ੍ਹਾਂ ਤੋਂ ਬਾਬਾ ਅਭੈ ਰਾਮ ਜੀ ਹੋਏ, ਉਨ੍ਹਾਂ ਤੋਂ ਸੋਢੀ ਜਸਪਤ ਸਿੰਘ ਹੋਏ, ਉਨ੍ਹਾਂ ਤੋਂ ਸੋਢੀ ਦੀਦਾਰ ਸਿੰਘ ਹੋਏ ਜਿਨ੍ਹਾਂ ਦੀ ਕਰਨੀ ਦੇਖਕੇ ਪਟਿਆਲੇ ਦੇ ਮਹਾਰਾਜਾ ਅਮਰ ਸਿੰਘ ਵਲੋਂ ਪੰਜ ਪਿੰਡ ਜਗੀਰ ਵਿਚ ਦਿਤੇ। ਇਹ ਪਿੰਡ ਸਨ ਸੰਗਤਪੁਰਾ, ਮਾਜਰੀ, ਖਰ੍ਹਾ, ਰਾਇਸਰ ਅਤੇ ਰਾਇਪੁਰ। ਸੋਢੀ ਦੀਦਾਰ ਸਿੰਘ ਤੋਂ ਮਹਾਂ ਸਿੰਘ ਹੋਏ, ਮਹਾਂ ਸਿੰਘ ਤੋਂ ਅਨੰਦ ਸਿੰਘ ਭੋਏ, ਅਨੰਦ ਸਿੰਘ ਤੋਂ ਸੋਢੀ ਸਮੁੰਦ ਸਿੰਘ ਹੋਏ ਅਤੇ ਸੋਢੀ ਸਮੁੰਦ ਤੋਂ ਸੋਢੀ ਅਰਜਣ ਸਿੰਘ ਹੋਏ ਜਿਨ੍ਹਾਂ ਦਾ ਮਿਲਾਪ ਸੰਨ 1900 ਵਿਚ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਮਸਤੂਆਣੇ ਸਾਹਿਬ ਵਾਲਿਆਂ ਨਾਲ ਹੋਇਆ। ਸੰਤ ਅਰਜਣ ਸਿੰਘ ਜੀ ਇਕੱਲੇ ਹੀ ਅੰਮ੍ਰਿਤ ਛਕਾ ਦਿੰਦੇ ਹੁੰਦੇ ਸਨ।

## ਸਚਖੰਡ ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ ਤੋਂ ਵਾਪਸ

ਪੰਜਾਬ ਆ ਕੇ ਸੰਤ ਮਹਾਰਾਜ ਜੀਆਂ ਨੇ ਦੀਵਾਨਾਂ ਵਿਚ ਅਤੇ ਹੋਰਨਾਂ ਸਮਾਗਮਾਂ ਵਿਚ ਮਾਤਾ ਗੁਜਰੀ ਸਰਾਂ ਸ੍ਰੀ ਫਤਹਿਗੜ੍ਹ ਸਾਹਿਬ ਬਣਾਉਣ ਵਾਸਤੇ ਪ੍ਰਚਾਰ ਸ਼ੁਰੂ ਕਰ ਦਿੱਤਾ। ਸੰਨ 1977 ਦਾ ਸ੍ਰੀ ਫਤਹਿਗੜ੍ਹ ਸਾਹਿਬ ਦਾ ਜੋੜ ਮੇਲਾ ਆ ਗਿਆ। ਸੰਤ ਮਹਾਰਾਜ ਜੀ ਵਲੋਂ ਜਥੇ ਦੇ ਸਿੰਘਾਂ ਦੀਆਂ ਡਿਊਟੀਆਂ ਲਾ ਦਿਤੀਆਂ ਅਤੇ ਹੋਰ ਮੁਖੀ ਸੇਵਾਦਾਰਾਂ ਨੂੰ ਵੀ ਜੋੜ ਮੇਲੇ ਤੇ ਬੰਦੋਬਸਤ ਕਰਨ ਲਈ ਕਹਿ ਦਿੱਤਾ। ਇਕ ਬੀਬੀ ਸੁਰਜੀਤ ਕੌਰ ਪਿੰਡ ਸਹੌੜਾ ਨੇੜੇ ਲਾਂਡਰਾਂ ਦੀ ਸੀ ਉਸ ਬੀਬੀ ਨੇ ਸ੍ਰੀ ਫਤਹਿਗੜ੍ਹ ਸਾਹਿਬ ਆਪਣੇ ਕੁਝ ਕਮਰੇ ਪਾਏ ਹੋਏ ਸਨ। ਉਸ ਬੀਬੀ ਤੋਂ ਲੰਗਰ ਚਲਾਉਣ ਵਾਸਤੇ ਉਹ ਕਮਰੇ ਕਿਰਾਏ ਤੇ ਲੈ ਲਏ। ਉਥੇ ਲੰਗਰ ਸ਼ੁਰੂ ਕੀਤਾ। ਲੰਗਰ ਦੀ ਇਨਚਾਰਜ ਵੀ ਉਸੇ ਬੀਬੀ ਸੁਰਜੀਤ ਕੌਰ ਨੂੰ ਬਣਾਇਆ ਗਿਆ। ਜਿਸ ਥਾਂ ਅੱਜ ਕੱਲ੍ਹ ਕਚਹਿਰੀਆਂ ਹਨ ਉਸ ਥਾਂ ਤੇ ਪੰਡਾਲ ਲਾਇਆ ਗਿਆ ਸੀ। ਬੀਬੀ ਸੁਰਜੀਤ ਕੌਰ ਦੇ ਨਾਲ ਬਾਈ ਜੰਗ ਸਿੰਘ ਬਹੇੜ, ਚੌਧਰੀ ਜੰਗੀਰ ਸਿੰਘ ਸਰਾਣਾ, ਸ. ਜਗਦੇਵ ਸਿੰਘ ਲੂਲੋਂ, ਇੰਦਰ ਸਿੰਘ ਬਹੇੜ ਨਾਮਧਾਰੀ, ਗੁਜਨਾਰ ਸਿੰਘ ਸਰਾਣਾ, ਮੱਘਰ ਸਿੰਘ ਮਸਤਾਨਾ ਅਤੇ ਜਗਦੇਵ ਸਿੰਘ ਲੂਲੋਂ ਵਾਲੇ ਦਾ ਸਪੁੱਤਰ ਜੋਗਾ ਸਿੰਘ ਜੁੰਮੇਵਾਰ ਸੇਵਾਦਾਰ ਸਨ। ਲੰਗਰ ਬਹੁਤ ਚੱਲਿਆ। ਸੰਤ ਮਹਾਰਾਜ ਜੀਆਂ ਇਸ ਜੋੜਮੇਲੇ ਵਿਚ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਆਪ ਕੀਤੀ। ਸੰਤ ਮਹਾਰਾਜ ਜੀਆਂ ਨਾਲ ਗਿਆਨੀ ਗੁਰਮੇਲ ਸਿੰਘ ਨੇ ਕਥਾ ਕਰਵਾਈ ਸੀ। ਕਥਾ ਦੇ ਨਾਲ ਨਾਲ ਦੀਵਾਨ ਵੀ ਸਜਾਇਆ ਬਹੁਤ ਕੀਰਤਨ ਹੋਇਆ। ਰਾਤ ਨੂੰ ਬਹੁਤ ਜੋਰ ਨਾਲ ਮੀਂਹ ਹਨੇਰੀ ਆਏ ਜਿਸ ਨਾਲ ਪੰਡਾਲ ਦੇ ਸਾਰੇ ਤੰਬੂ ਡਿੱਗ ਪਏ। ਖੜ੍ਹਨ ਨੂੰ ਥਾਂ ਨਹੀਂ ਸੀ। ਸਾਰੇ ਪਾਸੇ ਪਾਣੀ ਹੀ ਪਾਣੀ ਸੀ। ਇਸ ਜੋੜਮੇਲੇ ਤੋਂ ਪਿਛੋਂ ਫੇਰ ਸਾਰੇ ਪਿੰਡਾਂ ਦੂਰ ਦੂਰ ਦੇ ਇਲਾਕਿਆਂ ਵਿਚ ਦੀਵਾਨ ਸਜਾਏ ਅਤੇ ਸਾਰੇ ਪਿੰਡਾਂ ਦਾ ਦੌਰਾ ਕਰਕੇ ਮਾਤਾ ਗੁਜਰੀ ਸਰਾਂ ਦਾ ਪ੍ਰਚਾਰ ਕੀਤਾ। ਸੰਨ 1978 ਵਿਚ ਸ੍ਰੀ ਅਨੰਦਪੁਰ ਸਾਹਿਬ ਦੇ ਦੀਵਾਨ ਲਾਏ। ਸੰਤ ਜਵਾਲਾ ਸਿੰਘ ਜੀ ਹਰਖੋਵਾਲ ਵਾਲਿਆਂ ਦੇ ਅਸਥਾਨ ਤੇ ਸੰਤ ਮਹਿੰਦਰ ਸਿੰਘ ਜੀ ਕੋਲ ਆਸਣ ਰੱਖਿਆ ਉਥੇ ਪ੍ਰਚਾਰ ਕੀਤਾ ਉਸ ਤੋਂ ਬਾਅਦ ਮੱਸਿਆ ਤੇ ਪਹੋਏ ਗਏ ਉਥੇ ਵੀ ਦੀਵਾਨ ਵਿਚ ਸਰਾਂ ਦਾ ਪ੍ਰਚਾਰ ਕੀਤਾ। ਮਾਤਾ ਗੁਜਰੀ ਸਰਾਂ ਦੀ ਸੇਵਾ ਵਾਸਤੇ ਸੰਗਤਾਂ ਵਿਚ ਉਤਸ਼ਾਹ ਪੈਦਾ ਕੀਤਾ। ਸੰਗਤ ਵੀ ਸੇਵਾ ਵਾਸਤੇ ਉਤਾਵਲੀ ਸੀ।

ਸੰਨ 1978 ਵਿਚ ਗੁਰਦੁਆਰਾ ਸਰਬ ਧਰਮ ਪ੍ਰਕਾਸ਼ ਸਿਹੌੜਾ ਸਾਹਿਬ ਦੀ ਚਾਰ ਦੀਵਾਰੀ ਕੀਤੀ ਅਤੇ 1978 ਦੀ ਵਿਸਾਖੀ ਵਾਲੇ ਦਿਨ ਗੁਰਦੁਆਰਾ ਸਰਬ ਧਰਮ ਪ੍ਰਕਾਸ਼ ਤੋਂ ਸ੍ਰੀ ਫਤਹਿਗੜ੍ਹ ਸਾਹਿਬ ਤੱਕ ਨਗਰ ਕੀਰਤਨ ਕੱਢਿਆ। ਰਸਤੇ ਵਿਚ ਬੇਅੰਤ ਸੰਗਤਾਂ ਨੇ ਲੰਗਰ ਲਾਏ ਹੋਏ ਸਨ। ਬਹੁਤ ਉਤਸ਼ਾਹ ਨਾਲ ਸੰਗਤ ਨੇ ਤਨ ਮਨ ਧਨ ਨਾਲ ਸੇਵਾ ਕੀਤੀ। ਰਸਤੇ ਵਿਚ ਧਮੋਟ ਦੇ ਪੁਲ ਤੇ ਇਕ ਨਿਹੰਗ ਭਾਨ ਸਿੰਘ ਮਿਲ ਗਿਆ। ਸੰਤ ਮਹਾਰਾਜ ਜੀਆਂ ਨੇ ਉਸਨੂੰ ਹੁਕਮ ਕੀਤਾ ਕਿ ਨਗਾਰੇ ਦੀਆਂ ਚੋਬਾਂ ਫੜ ਲੈ। ਤੇਜੀ ਨਹੀਂ ਕਰਨੀ ਹੌਲੀ ਹੌਲੀ ਚੱਲਣਾ ਹੈ। ਸੰਤ ਮਹਾਰਾਜ ਜੀ ਆਪ ਸੰਗਤ ਨੂੰ ਕਹਿ ਰਹੇ ਸਨ ਕਿ ਸੰਗਤੇ ਵਾਹਿਗੁਰੂ ਵਾਹਿਗੁਰੂ ਜਪਦੇ ਜਾਉ, ਧਰਤੀ ਤੇ ਭਾਰ ਬਹੁਤ ਹੈ। ਇਧਰ ਇਹ ਵਚਨ ਹੁੰਦੇ ਹੋਏ ਨਗਰ ਕੀਰਤਨ ਚੱਲ ਰਿਹਾ ਸੀ ਉਧਰ ਉਸ ਦਿਨ ਸ੍ਰੀ ਅੰਮ੍ਰਿਤਸਰ ਸਾਹਿਬ ਨਿਰੰਕਾਰੀ ਕਾਂਡ ਵਾਪਰਿਆ ਸੀ।

ਮਾਤਾ ਗੁਜਰੀ ਸਰਾਂ ਵਾਸਤੇ ਜੋ ਜਗਾਹ ਖਰੀਦੀ ਸੀ ਉਹ ਸ.ਅਜਮੇਰ ਸਿੰਘ ਪਿੰਡ ਮਹੱਦੀਆਂ ਵਾਲਿਆਂ ਨੇ ਦੁਆਈ ਸੀ। ਸ. ਅਜਮੇਰ ਸਿੰਘ ਸੰਤ ਮਹਾਰਾਜ ਜੀਆਂ ਦੇ ਭਾਣਜੇ ਗਿਆਨੀ ਭਜਨ ਸਿੰਘ ਦਾ ਸਹੁਰਾ ਸਾਹਿਬ ਸਨ। ਮੀਨਾ ਭੱਟ ਹੋਰੀਂ ਤਿੰਨ ਭਰਾ ਸਨ ਜਿਨ੍ਹਾਂ ਦੀ ਇਹ ਜਮੀਨ ਸੀ। ਮੀਨਾ ਭੱਟ ਸ. ਅਜਮੇਰ ਸਿੰਘ ਦਾ ਮਿੱਤਰ ਸੀ। ਮੀਨਾ ਭੱਟ ਹੋਰਾਂ ਦੀ ਮਾਤਾ ਨੇ ਆਪਣੇ ਪੁੱਤਰਾਂ ਨੂੰ ਵਚਨਾਂ ਤੇ ਪੱਕੇ ਰੱਖਿਆ ਕਿ ਜੋ ਸੰਤਾਂ ਨਾਲ ਜਮੀਨ ਦੇਣ ਬਾਰੇ ਜੁਬਾਨ ਹੋਈ ਹੈ ਉਹ ਤੋਂ ਮੁਕਰਨਾ ਨਹੀਂ।

ਨਗਰ ਕੀਰਤਨ ਹੌਲੀ ਹੌਲੀ ਸ੍ਰੀ ਫਤਹਿਗੜ੍ਹ ਸਾਹਿਬ ਪਹੁੰਚ ਗਿਆ। ਅਰਦਾਸ ਹੋਈ। ਜਿਥੇ ਅੱਜ ਕੱਲ੍ਹ ਸਰੋਵਰ ਹੈ ਉਥੇ ਸਰੋਵਰ ਦੇ ਬਿਲਕੁਲ ਕਿਨਾਰੇ ਮਾਤਾ ਗੁਜਰੀ ਸਰਾਂ ਦੀ ਨੀਂਹ ਸੰਤ ਮਹਾਰਾਜ ਜੀਆਂ ਨੇ ਰੱਖ ਦਿਤੀ। ਉਸ ਤੋਂ ਪਿਛੋਂ ਬਾਬਾ ਪੂਰਨ ਦਾਸ ਜੀ ਮਹਾਰਾਜ ਦੀ ਬਰਸੀ ਦੀਆਂ ਤਿਆਰੀਆਂ ਵਾਸਤੇ ਸੰਤ ਮਹਾਰਾਜ ਜੀ ਜਥੇ ਅਤੇ ਸੰਗਤ ਸਮੇਤ ਰੋੜੇਵਾਲ ਸਾਹਿਬ ਆ ਗਏ। ਬਾਬਾ ਜੀਆਂ ਦੀ ਬਰਸੀ ਤੋਂ ਪਿਛੋਂ ਲਾਡਪੁਰ ਢੱਕੀ ਆ ਗਏ ਅਤੇ ਫੇਰ ਜਥੇ ਸਮੇਤ ਸੰਤ ਮਹਾਰਾਜ ਜੀ ਗੁਰਦੁਆਰਾ ਸਿਧ ਸਰ ਸਾਹਿਬ ਆ ਗਏ। ਸਿਧ ਸਰ ਤੋਂ ਸੰਤ ਮਹਾਰਾਜ ਜੀਆਂ ਨੇ ਪੰਜ ਸਿੰਘ ਸਮਸੇਰ ਸਿੰਘ ਰਿਖੀ, ਬਚਿੱਤਰ ਸਿੰਘ, ਹਰਬੰਸ

ਸਿੰਘ, ਜਰਨੈਲ ਸਿੰਘ ਜਰਗ, ਲਾਭ ਸਿੰਘ ਰੋੜੇਵਾਲ ਦੀ ਡਿਊਟੀ ਸ੍ਰੀ ਫਤਹਿਗੜ੍ਹ ਸਾਹਿਬ ਵਿਖੇ ਮਾਤਾ ਗੁਜਰੀ ਸਰਾਂ ਦੀ ਸੇਵਾ ਕਰਵਾਉਣ ਵਾਸਤੇ ਲਾ ਦਿੱਤੀ। ਇਨ੍ਹਾਂ ਨਾਲ ਭਾਈ ਮੇਜਰ ਸਿੰਘ ਫੱਕਰ ਕੰਗਣਵਾਲ ਵੀ ਰਲ ਗਿਆ। ਕੁਝ ਸਮਾਂ ਇਨ੍ਹਾਂ ਨੇ ਸੇਵਾ ਕੀਤੀ ਅਤੇ ਕਰਵਾਈ। ਥੋੜ੍ਹੇ ਚਿਰ ਪਿਛੋਂ ਇਨ੍ਹਾਂ ਵਿਚੋਂ ਕੁਝ ਸਿੰਘ ਇੱਧਰ ਉਧਰ ਹੋ ਗਏ। ਫੇਰ ਸੰਤ ਮਹਾਰਾਜ ਜੀਆਂ ਨੇ ਉਥੇ ਬਾਬਾ ਗੁਰਦਿਆਲ ਸਿੰਘ ਜੀਆਂ ਦੀ ਡਿਊਟੀ ਲਾ ਦਿਤੀ ਜਿਨ੍ਹਾਂ ਨੇ ਦਿਨ ਰਾਤ ਇਕ ਕਰਕੇ ਤਕੜਾ ਪਹਿਰਾ ਰੱਖਕੇ ਸੇਵਾ ਕਰਵਾਈ ਅਤੇ ਇਕ ਸੌ ਇਕ ਕਮਰਾ ਮੁਕੰਮਲ ਤਿਆਰ ਕਰਵਾਇਆ ਅਤੇ ਲੰਗਰ ਵਾਸਤੇ ਅਲਹਿਦਾ ਤਿਆਰੀ ਕਰਵਾਈ। ਬਾਬਾ ਗੁਰਦਿਆਲ ਸਿੰਘ ਜੀਆਂ ਨੇ ਅਰਦਾਸ ਕਰਕੇ ਕੰਮ ਸ਼ੁਰੂ ਕਰਵਾਇਆ ਸੀ ਜੋ ਸਿਰੇ ਚਾੜ੍ਹਿਆ। ਇਉਂ ਹੀ ਪਤਾ ਲਗਦਾ ਹੁੰਦਾ ਸੀ ਕਿ ਬਾਬਾ ਗੁਰਦਿਆਲ ਸਿੰਘ ਜੀ ਐਧਰੋਂ ਆ ਗਏ, ਐਧਰੋਂ ਆ ਗਏ। ਸੇਵਾ ਕਰਵਾਉਣ ਸਮੇਂ ਉਨ੍ਹਾਂ ਨੇ ਇਕ ਵੱਡਾ ਸਾਰਾ ਖੂੰਡਾ ਫੜਿਆ ਹੁੰਦਾ ਸੀ ਜੀਹਤੋਂ ਡਰਦਾ ਕੋਈ ਸਿੰਘ ਸੇਵਾ ਤੋਂ ਟਲਦਾ ਨਹੀਂ ਸੀ ਹੁੰਦਾ। ਉਸ ਸਮੇਂ ਰਾਤ ਮਿਸਤਰੀਆਂ ਵਿਚ ਮਿਸਤਰੀ ਅਮਰ ਸਿੰਘ ਸੰਦੌੜ, ਮਿਸਤਰੀ ਗੁਰਦੇਵ ਸਿੰਘ ਲੁਬਾਣਾ, ਮਿਸਤਰੀ ਅਰਜਣ ਸਿੰਘ ਜਰਗੜੀ, ਮਿਸਤਰੀ ਬਖਸ਼ੀਸ਼ ਸਿੰਘ ਬਰਵਾਲੀ, ਅਤੇ ਗਿਆਨੀ ਮੋਹਣ ਸਿੰਘ ਜੀ ਸਨ। ਗਿਆਨੀ ਮੋਹਣ ਸਿੰਘ ਕਥਾ ਵੀ ਕਰਿਆ ਕਰਦਾ ਹੁੰਦਾ ਸੀ।

ਇਨ੍ਹਾਂ ਮਿਸਤਰੀਆਂ ਦੇ ਨਾਲ ਹਰ ਸਮੇਂ ਸੇਵਾ ਵਿਚ ਬਲਵੰਤ ਸਿੰਘ ਨੰਦਪੁਰ, ਸੰਤ ਗੁਰਨਾਮ ਸਿੰਘ ਰੁਪਾਲਹੇੜੀ, ਗੁਲਾਬ ਸਿੰਘ ਹੰਡਿਆਇਆ, ਸਰਵਣ ਸਿੰਘ ਅਤਾਪੁਰ ਬਧੌਛੀ, ਜਗਤਾਰ ਸਿੰਘ ਸਿਕੰਦਰਪੁਰਾ, ਗੁਰਪਾਲ ਸਿੰਘ ਧਮੋਟ, ਕਮਲਜੀਤ ਸਿੰਘ ਭਸੌੜ, ਜਸਵੀਰ ਸਿੰਘ ਹਸਨਪੁਰ, ਬਲਜਿੰਦਰ ਸਿੰਘ ਬਹੇੜ, ਅਜੈਬ ਸਿੰਘ ਬਹੇੜ, ਇੰਦਰ ਸਿੰਘ ਨਾਮਧਾਰੀ ਬਹੇੜ, ਹਾਕਮ ਸਿੰਘ ਇਛੇਵਾਲ, ਨਾਜਰ ਸਿੰਘ ਲੱਡਾ, ਤਾਰਾ ਸਿੰਘ ਨੰਬਰਦਾਰ ਰੋੜੇਵਾਲ, ਕਸ਼ਮੀਰਾ ਸਿੰਘ ਸੇਖਾ, ਜੋਗਾ ਸਿੰਘ ਲੂਲੋ, ਕਰਤਾਰ ਸਿੰਘ ਸਿਰਥਲਾ, ਭਗਤ ਜੀਤ ਸਿੰਘ ਮੰਨਵੀਂ, ਸੋਹਣ ਸਿੰਘ ਬੂਲ,ਬੱਗਾ ਸਿੰਘ ਬੇਨੜਾ, ਬਾਬਾ ਨਿੱਕਾ ਸਿੰਘ ਨਨੌਲੀ, ਤਕਦੀਰ ਸਿੰਘ ਬੈਰਮਪੁਰ ਭਾਗੋਮਾਜਰਾ,ਭਾਈ ਜੁਗਿੰਦਰ ਸਿੰਘ ਲਾਂਗਰੀ ਦਿੱਤੂਪੁਰ, ਭਾਈ ਅਜੀਤ ਸਿੰਘ ਕੰਗਣਵਾਲ,ਭਾਈ ਧਰਮ ਸਿੰਘ

ਦਿੜ੍ਹਬਾ ਅਤੇ ਇਸਦੀ ਇਕ ਭੈਣ ਅਤੇ 2

ਕੰਗਣਵਾਲ, ਗੁਰਮੇਲ ਸਿੰਘ ਦਿੜ੍ਹਬਾ ਅਤੇ ਇਸਦੀ ਇਕ ਭੈਣ ਅਤੇ 2
ਭਾਣਜੇ, ਭਗਵੰਤ ਸਿੰਘ ਸਿਹੌੜਾ, ਮਿਸਤਰੀ ਅਜਮੇਰ ਸਿੰਘ ਮਹੇਰਨਾ
ਕਲਾਂ, ਭਾਈ ਨਾਜਰ ਸਿੰਘ ਲੱਡਾ, ਭਾਈ ਪਰਮਜੀਤ ਸਿੰਘ ਬਾਲੇਵਾਲ,
ਭਾਈ ਕਮਲਜੀਤ ਸਿੰਘ ਸੇਖਾ, ਭਾਈ ਬਲਜੀਤ ਸਿੰਘ ਫੱਕਰ , ਗਿਆਨੀ
ਸੁਰਜੀਤ ਸਿੰਘ ਸੂਬੇਦਾਰ, ਨੰਬਰਦਾਰ ਸੁਰਿੰਦਰ ਸਿੰਘ ਸਿਹੌੜਾ, ਦਲੀਪ
ਸਿੰਘ ਬੇਰ ਕਲਾਂ, ਬਾਬਾ ਨਾਹਰ ਸਿੰਘ ਕੰਗਣਵਾਲ, ਬਾਬਾ ਰਾਮ ਸਿੰਘ
ਕੰਗਣਵਾਲ, ਬਾਬਾ ਰਾਏ ਸਿੰਘ ਦਾ ਭਰਾ ਗੁਰਚਰਨ ਸਿੰਘ ਚੋਮੋਂ,
ਰਜਿੰਦਰ ਸਿੰਘ ਮਹੰਤ ਚੋਮੋਂ, ਸੁਰਜੀਤ ਸਿੰਘ ਮਹੰਤ ਬੇਰ ਕਲਾਂ, ਸੁਰਜੀਤ
ਸਿੰਘ (ਰੌਲਾ) ਸਿਹੌੜਾ ਪਾਠੀ ਭਾਈ ਆਤਮਾ ਸਿੰਘ ਰੌਸ਼ੀਆਣਾ, ਤੀਰਥ
ਸਿੰਘ ਮਹੇਰਨਾ, ਨਰੰਗ ਸਿੰਘ ਮਹੇਰਨਾ, ਦੀਦਾਰ ਸਿੰਘ ਸੰਗਾਲਾ, ਬਾਬਾ
ਰਾਮ ਸਿੰਘ ਰੱਬੋਂ ਅਤੇ ਉਨ੍ਹਾਂ ਦੇ ਸਪੁੱਤਰ ਨੰਬਰਦਾਰ ਗੁਰਦਿਆਲ ਸਿੰਘ
ਰੱਬੋਂ ਹਾਜ਼ਰ ਹੁੰਦੇ ਸਨ। ਇਨ੍ਹਾਂ ਤੋਂ ਇਲਾਵਾ ਪਿੰਡਾਂ ਵਿਚੋਂ ਆ ਕੇ ਵੀ
ਸੰਗਤ ਬਹੁਤ ਸੇਵਾ ਕਰਿਆ ਕਰਦੀ ਸੀ। ਮੁਖਤਿਆਰ ਸਿੰਘ ਮੰਡੇਰ ਦੀ
ਬਹੁਤ ਮਹਾਨ ਸੇਵਾ ਸੀ। ਉਸਨੇ ਸੀਮਿੰਟ ਰਲਾਉਣ ਦੀ ਸਾਰੀ ਸੇਵਾ ਆਪ
ਇਕੱਲੇ ਨੇ ਕੀਤੀ। ਸੰਤ ਮਹਾਰਾਜ ਜੀਆਂ ਦੀ ਉਨ੍ਹਾਂ ਉਪਰ ਅਪਾਰ
ਕਿਰਪਾ ਸੀ। ਹੋਰ ਵੀ ਬੇਅੰਤ ਸੰਗਤਾਂ ਅਤੇ ਅਧਿਆਤਮਕ ਵਿਦਿਆ
ਪੜ੍ਹਨ ਵਾਲੇ ਵਿਦਿਆਰਥੀ ਪ੍ਰੀਤਮ ਸਿੰਘ, ਕੁਲਵਿੰਦਰ ਸਿੰਘ, ਸੁਖਦੇਵ
ਸਿੰਘ, ਪਿੰਡ ਰੁਪਾਲੋਂ, ਅਮਰੀਕ ਸਿੰਘ ਜਨਹੇੜੀਆਂ ਸੇਵਾ ਵਿਚ ਆਪਣਾ
ਆਪਣਾ ਯੋਗਦਾਨ ਪਾਇਆ ਕਰਦੇ ਸਨ। ਮਾਸਟਰ ਹਰਚੰਦ ਸਿੰਘ ਭੈਣੀ
ਮਹਿਰਾਜ ਸਕੱਤਰ ਦੀ ਸੇਵਾ ਵੀ ਸੰਭਾਲਿਆ ਕਰਦੇ ਸਨ।

ਮਾਤਾ ਗੁਜਰੀ ਸਰਾਂ ਦੀ ਕਾਰ ਸੇਵਾ ਸਮੇਂ ਭਾਈ ਬਖਸ਼ੀਸ਼ ਸਿੰਘ
ਖਾਨਪੁਰ ਹਰ ਰੋਜ਼ ਬੇਨੜੇ ਤੋਂ ਡਾਲੀ ਕਰਕੇ ਦੁੱਧ ਸ੍ਰੀ ਫਤਹਿਗੜ੍ਹ ਸਾਹਿਬ
ਸਾਈਕਲ ਤੇ ਲਿਜਾਇਆ ਕਰਦਾ ਸੀ। ਮਹੰਤ ਗੁਰਨਾਮ ਸਿੰਘ ਪਿੰਡ
ਦਿਆਲਪੁਰਾ ਮਿਰਜੇ ਕੇ ਪੇਧਨੀ ਤੋਂ ਦੁੱਧ ਦੀ ਡਾਲੀ ਕਰਕੇ ਰੋਜ਼ ਸ੍ਰੀ
ਫਤਹਿਗੜ੍ਹ ਸਾਹਿਬ ਲੈ ਕੇ ਜਾਂਦੇ ਸਨ। ਸੰਤ ਮੇਜਰ ਸਿੰਘ ਫੱਕਰ ਅਤੇ
ਕਸ਼ਮੀਰਾ ਸਿੰਘ ਮੋਹੜਗੜ੍ਹ ਤੋਂ ਵਾਰੀ ਵਾਰੀ ਹਰ ਰੋਜ਼ ਦੁੱਧ ਲੈ ਕੇ ਸ੍ਰੀ
ਫਤਹਿਗੜ੍ਹ ਸਾਹਿਬ ਪਹੁੰਚਦੇ ਸਨ, ਚੌਧਰੀ ਸਰੂਪ ਸਿੰਘ ਸਰ੍ਹਾਣੇ ਤੋਂ
ਡਾਲੀ ਕਰਕੇ ਦੁੱਧ ਲੈ ਕੇ ਜਾਂਦੇ ਸਨ। ਮੱਘਰ ਸਿੰਘ ਮਸਤਾਨਾ ਪਿੰਡ
ਦਿੜ੍ਹਬਾ, ਬਹੇੜ, ਸੰਡਾਸਪੁਰ ਭੰਗੂਆਂ ਅਤੇ ਮਾਜਰੀ ਤੋਂ ਡਾਲੀ ਕਰਕੇ
ਦੁੱਧ ਲੈ ਕੇ ਜਾਂਦੇ। ਗੁਰਪ੍ਰੀਤ ਸਿੰਘ ਢੀਂਗੀ ਸਰਹੰਦ ਦੇ ਜੱਟਪੁਰੇ ਮੁਹੱਲੇ

ਵਿਚੋਂ ਸਵੇਰੇ ਸ਼ਾਮ ਡਾਲੀ ਕਰਕੇ ਦੁੱਧ ਸ੍ਰੀ ਫਤਹਿਗੜ੍ਹ ਸਾਹਿਬ ਪੁਚਾਇਆ ਕਰਦੇ ਸਨ। ਇਨ੍ਹਾਂ ਤੋਂ ਇਲਾਵਾ ਜਿਹੋ ਜਿਹੀ ਵੀ ਸੇਵਾ ਕਿਸੇ ਨੂੰ ਮਿਲੀ ਉਹ ਤਨ ਮਨ ਸੱਚੇ ਦਿਲੋਂ ਨਿਭਾਈ। ਅਤੇ ਸੇਵਾ ਦੇ ਏਸ ਕੁੰਭ ਵਿਚ ਆਪਣਾ ਬਣਦਾ ਹਿੱਸਾ ਪਾਇਆ। ਅਤੇ ਸੰਤ ਮਹਾਰਾਜ ਜੀਆਂ ਦੀ ਕਿਰਪਾ ਨਾਲ ਬਾਬਾ ਗੁਰਦਿਆਲ ਸਿੰਘ ਜੀਆਂ ਨੇ ਅਣਥੱਕ ਸੇਵਾ ਕਰਵਾਕੇ ਮਾਤਾ ਗੁਜਰੀ ਸਰਾਏ ਦੀ ਪਹਿਲੇ ਪੜਾਅ ਦੀ ਸੇਵਾ ਸੰਪੂਰਨ ਕੀਤੀ। ਇਸ ਤੋਂ ਬਾਅਦ ਸਮੇਂ ਸਮੇਂ ਤੇ ਸੰਤ ਮਹਾਰਾਜ ਜੀਆਂ ਦੇ ਹੁਕਮ ਅਨੁਸਾਰ ਹੋਰ ਬੇਅੰਤ ਸੇਵਾਵਾਂ ਹੋਈਆਂ ਅਤੇ ਬੇਅੰਤ ਸੰਗਤਾਂ ਨੇ ਲਾਹੇ ਲਏ ਅਤੇ ਲੈ ਰਹੀਆਂ ਹਨ। ਸੰਤ ਮਹਾਰਾਜ ਜੀਆਂ ਨੇ ਤਕਰੀਬਨ 1986 ਤੋਂ ਆਪਣਾ ਹੈਡਕੁਆਟਰ ਪੱਕਾ ਹੀ ਮਾਤਾ ਗੁਜਰੀ ਸਰਾਏ ਸ੍ਰੀ ਫਤਹਿਗੜ੍ਹ ਸਾਹਿਬ ਬਣਾ ਲਿਆ। ਦੂਰਿਉਂ ਨੇੜਿਉ ਸਮਾਗਮ ਭੁਗਤਾਕੇ ਸ਼ਾਮ ਨੂੰ ਉਥੇ ਹੀ ਪਹੁੰਚਦੇ ਸਨ ਅਤੇ ਹਰ ਐਤਵਾਰ ਨੂੰ ਸਵੇਰ ਤੋਂ ਸ਼ਾਮ ਤੱਕ ਆਮ ਸੰਗਤਾਂ ਨੂੰ ਖੁੱਲ੍ਹੇ ਦਰਸ਼ਨ ਦੀਦਾਰ ਦਿਆ ਕਰਦੇ ਅਤੇ ਹਰ ਇਕ ਦਾ ਦੁੱਖ ਸੁੱਖ ਸੁਣਦੇ ਸਨ।

ਏਸ ਦੁਆਰੇ ਤੋਂ ਸੰਗਤਾਂ ਝੋਲੀਆਂ ਭਰ ਭਰਕੇ ਲਿਜਾਂਦੀਆਂ। ਸੰਤ ਮਹਾਰਾਜ ਜੀ ਸਭਨਾਂ ਨੂੰ ਪਿਆਰ ਸਤਿਕਾਰ ਦਿਆ ਕਰਦੇ ਸਨ।

ਗੁਰਬਾਣੀ:-

ਕਬੀਰ ਸੇਵਾ ਕੌ ਦੁਇ ਭਲੇ<br>
ਇਕੁ ਸੰਤੁ ਇਕੁ ਰਾਮੁ ॥<br>
ਰਾਮੁ ਜੁ ਦਾਤਾ ਮੁਕਤਿ ਕਉ<br>
ਸੰਤੁ ਜਪਾਵੈ ਨਾਮੁ ॥

ਬਾਬਾ ਜੋਰਾਵਰ ਸਿੰਘ ਸਾਹਿਬ ਜੀ, ਬਾਬਾ ਫਤਹਿ ਸਿੰਘ ਸਾਹਿਬ ਜੀ ਅਤੇ ਮਾਤਾ ਗੁਜਰੀ ਜੀਆਂ ਦੇ ਸਾਲਾਨਾ ਸ਼ਹੀਦੀ ਜੋੜ ਮੇਲੇ ਬੜੀ ਵੱਡੀ ਪੱਧਰ ਤੇ ਮਨਾਏ ਜਾਣ ਲੱਗੇ। ਲੱਖਾਂ ਸੰਗਤਾਂ ਇਕੱਤਰ ਹੁੰਦੀਆਂ। ਸ੍ਰੀ ਅਖੰਡ ਪਾਠਾਂ ਦੀਆਂ ਲੜੀਆਂ ਚਲਦੀਆਂ। ਬੇਅੰਤ ਲੰਗਰ ਚਲਦੇ। ਪੱਕੇ ਭੰਡਾਰੇ ਵਰਤਦੇ ਸਨ ਜਿਨ੍ਹਾਂ ਵਿਚ ਸੇਵਾ ਕਰਕੇ ਸੰਗਤ ਆਪਣਾ ਤਨ ਮਨ ਧਨ ਸਫਲਾ ਕਰਦੀ ਸੀ। ਰੈਣ ਸਬਾਈ ਕੀਰਤਨ ਹੋਇਆ ਕਰਦੇ। ਅੱਜ ਉਹ ਯਾਦਾਂ ਹੀ ਰਹਿ ਗਈਆਂ। ਜਦੋਂ ਸੰਤ. ਮਹਾਰਾਜ ਜੀ ਆਪ ਰੈਣ ਸਬਾਈ ਕੀਰਤਨ ਵਿਚ ਕੀਰਤਨ ਕਰਦੇ ਅਤੇ ਗੁਰ ਇਤਿਹਾਸ ਸੁਣਾਇਆ ਕਰਦੇ ਅਤੇ ਆਏ ਸਾਧੂਆਂ ਅਤੇ ਹੋਰਨਾਂ ਵਿਦਵਾਨਾਂ ਦਾ ਮਾਣ ਸਤਿਕਾਰ ਕਰਿਆ ਕਰਦੇ।

## ਕੁੱਤੇ ਨੇ ਪਾਠ ਸੁਣਿਆ

ਸੰਨ 1973-74 ਵਿਚ ਦਾਸ ਨੂੰ ਅਤੇ ਭਾਈ ਬਚਿੱਤਰ ਸਿੰਘ ਨੂੰ ਸੰਤ ਮਹਾਰਾਜ ਜੀਆਂ ਦਾ ਹੁਕਮ ਹੋਇਆ ਕਿ ਸਿਹੌੜੇ ਸ੍ਰੀ ਅਖੰਡ ਪ੍ਰਕਾਸ਼ ਕਰੋ। ਉਸ ਸਮੇਂ ਗੁਰਦੁਆਰਾ ਸਰਬ ਧਰਮ ਪ੍ਰਕਾਸ਼ ਨਹੀਂ ਸੀ ਹਲੀ ਬਣਾਇਆ ਗਿਆ। ਜਿਥੇ ਅੱਜ ਇਹ ਅਸਥਾਨ ਸ਼ਸੋਭਿਤ ਹੈ ਉਸ ਥਾਂ ਤੇ ਇਕ ਛੋਟਾ ਜਿਹਾ ਕਮਰਾ ਸੀ, ਉਸ ਦੀ ਛੱਤ ਵੀ ਕੜੀਆਂ ਬਾਲਿਆਂ ਵਾਲੀ ਸੀ ਉਸ ਕਮਰੇ ਵਿਚ ਸ੍ਰੀ ਅਖੰਡ ਪਾਠ ਪ੍ਰਕਾਸ਼ ਕਰਨਾ ਸੀ। ਅਸੀਂ ਦੋਵੇਂ ਸਿੰਘ ਉਥੇ ਪਹੁੰਚੇ ਅਤੇ ਸਾਰੀ ਤਿਆਰੀ ਕੀਤੀ। ਸਾਡੇ ਨਾਲ ਉਥੇ ਸਿਹੌੜੇ ਪਿੰਡ ਤੋਂ ਭਾਈ ਹਰਨੇਕ ਸਿੰਘ, ਆਦਿਕ ਸਾਰੇ ਸਿੰਘਾਂ ਨੇ ਤਿਆਰੀਆਂ ਕਰਵਾਈਆਂ। ਸ੍ਰੀ ਅਖੰਡ ਪਾਠ ਸਾਹਿਬ ਪ੍ਰਕਾਸ਼ ਕਰ ਦਿਤੇ ਗਏ। ਸਾਨੂੰ ਸੰਤ ਮਹਾਰਾਜ ਜੀਆਂ ਦਾ ਹੁਕਮ ਸੀ ਕਿ ਦੋਵਾਂ ਨੇ ਹੀ ਅਖੰਡ ਪਾਠ ਕਰਨਾ ਹੈ ਤੀਜਾ ਪਾਠੀ ਨਹੀਂ ਲਾਉਣਾ, ਸੇਵਾਦਾਰ ਸਿਹੌੜੇ ਤੋਂ ਬਥੇਰੇ ਹੋ ਜਾਣਗੇ, ਪਾਠ ਮੂੰਹ ਵਿਚ ਨਹੀਂ ਕਰਨਾ, ਉੱਚੀ ਬੋਲਕੇ ਸੁਣਾਕੇ ਪਾਠ ਕਰਨਾ ਹੈ। ਸੰਤ ਮਹਾਰਾਜ ਜੀਆਂ ਨੇ ਜਾਣ ਲੱਗਿਆਂ ਨੂੰ ਸਾਨੂੰ ਇਹ ਵੀ ਵਚਨ ਕੀਤੇ ਕਿ ਸਿਹੌੜੇ ਵੇਦਾਂਤੀ  ਸਿਧਾਂਤੀ ਬਹੁਤ ਨੇ, ਉਥੇ ਪਾਠੀ ਵੀ ਬਹੁਤ ਨੇ, ਧਿਆਨ ਨਾਲ ਸੰਭਲਕੇ ਰਹਿਉ, ਪਾਠ ਸੁਣਾਇਉ ਉਥੇ ਤਾਂ ਕੂਕਰ ਵੀ ਤੁਹਾਡਾ ਪਾਠ ਸੁਣਨ ਆਉਣਗੇ। ਬਿਲਕੁਲ ਉਵੇਂ ਹੀ ਹੋਇਆ। ਸ੍ਰੀ ਅਖੰਡ ਪਾਠ ਪ੍ਰਕਾਸ਼ ਸਮੇਂ ਪਹਿਲੀ ਰੌਲ ਦਾਸ ਦੀ ਸੀ, ਘੱਟੋ ਘੱਟ ਅੱਠ ਘੰਟੇ ਦੀ ਸਾਡੀ ਰੌਲ ਰੱਖੀ ਸੀ। ਮੈਂ ਸੇਵਾਦਾਰਾਂ ਨੂੰ ਕਹਿ ਦਿੱਤਾ ਕਿ ਸੰਤ ਮਹਾਰਾਜ ਜੀਆਂ ਦਾ ਹੁਕਮ ਹੈ ਕਿ ਪਾਠ ਸੁਣਾਕੇ ਕਰਿਉ, ਤੁਸੀਂ ਸਪੀਕਰ ਬੰਦ ਨਹੀਂ ਕਰਨਾ। ਸੋ ਮੈਂ ਸਪੀਕਰ ਵਿਚ ਪਾਠ ਕਰਦਾ ਸੀ। ਸ੍ਰੀ ਜਪੁਜੀ ਸਾਹਿਬ ਦੇ ਪਾਠ ਦੀ ਸੰਪੂਰਨਤਾ ਹੋਈ ਤਾਂ ਦੇਗ ਵਰਤਾਈ ਗਈ। ਸਾਰੀ ਸੰਗਤ ਅਤੇ ਸੇਵਾਦਾਰ ਦੇਗ ਲੈ ਕੇ ਉਸ ਕਮਰੇ ਵਿਚੋਂ ਚਲੇ ਗਏ। ਸਿਰਫ਼ ਇਕ ਸੇਵਾਦਾਰ ਅੰਦਰ ਸੀ। ਮੈਂ ਉਸੇ ਤਰ੍ਹਾਂ ਪਾਠ ਕਰ ਰਿਹਾ ਸੀ। ਇਕ ਕੁੱਤਾ ਆਇਆ, ਉਹ ਕਮਰੇ ਦੀ ਦੇਹਲੀ ਦੇ ਬਾਹਰ ਬਹਿ ਗਿਆ ਅਤੇ ਆਪਣਾ ਮੂੰਹ ਦੇਹਲੀ ਤੇ ਰੱਖ ਲਿਆ ਉਸ ਕਮਰੇ ਦੇ ਦਰਵਾਜੇ ਦੀ ਚੁਗਾਠ ਲੱਕੜੀ ਦੀ ਸੀ ਅਤੇ ਦੇਹਲੀ ਤੇ ਵੀ ਚੁਗਾਠ ਦੇ ਨਾਲ ਦੀ ਲੱਕੜ ਲੱਗੀ ਹੋਈ ਸੀ, ਕੋਈ ਆਈ ਜਾਵੇ, ਜਾਈ

ਜਾਵੇ ਪਰ ਉਹ ਕੁੱਤਾ ਡਰਿਆ ਨਹੀਂ ਅਤੇ ਉਥੋਂ ਉਠਿਆ ਨਹੀਂ। ਅੱਠ ਘੰਟੇ ਸਪੀਕਰ ਵਿਚ ਦਾਸ ਸੰਤ ਮਹਾਰਾਜ ਜੀਆਂ ਦੇ ਹੁਕਮ ਅਨੁਸਾਰ ਪਾਠ ਕਰਦਾ ਰਿਹਾ। ਅੱਠ ਘੰਟੇ ਬਾਅਦ ਮੈਨੂੰ ਭਾਈ ਬਚਿੱਤਰ ਸਿੰਘ ਨੇ ਆ ਕੇ ਰੌਲ ਤੋਂ ਛੱਡਿਆ। ਮੈਂ ਉਠ ਖੜ੍ਹਿਆ ਅਤੇ ਨਾਲ ਦੀ ਨਾਲ ਹੀ ਉਹ ਕੁੱਤਾ ਵੀ ਉੱਠਕੇ ਚਲਿਆ ਗਿਆ। ਤਿੰਨੇ ਦਿਨ ਉਹ ਸਵੇਰੇ ਸ਼ਾਮ ਆਉਂਦਾ ਰਿਹਾ ਅਤੇ ਉਸੇ ਤਰ੍ਹਾਂ ਬੈਠਕੇ ਪਾਠ ਸੁਣਦਾ ਰਿਹਾ। ਪਤਾ ਨਹੀਂ ਉਹ ਕਿਹੜੀ ਰੂਹ ਸੀ ਜਿਸਦਾ ਸੰਤ ਮਹਾਰਾਜ ਜੀਆਂ ਨੇ ਏਸ ਬਹਾਨੇ ਭਲਾ ਕਰਨਾ ਸੀ।

ਗੁਰਬਾਣੀ:-

ਪਸੂ ਪ੍ਰੇਤ ਮਗਧੁ ਭਏ ਸ੍ਰੋਤੇ
ਹਰਿ ਨਾਮਾ ਮੁਖ ਗਾਇਆ ॥

ਅਥਵਾ:-

ਊਚ ਅਪਾਰੁ ਬੇਅੰਤ ਸੁਆਮੀ
ਕੌਣ ਜਾਣੈ ਗੁਣ ਤੇਰੇ ॥
ਗਾਵਤ ਉਧਰੇ ਸੁਨਤੇ ਉਧਰੇ
ਬਿਨਸੇ ਪਾਪ ਘਨੇਰੇ ॥
ਪਸੂ ਪ੍ਰੇਤ ਮੁਗਧ ਕਉ ਤਾਰੇ
ਪਾਹਨ ਪਾਰ ਉਤਾਰੇ ॥
ਨਾਨਕ ਦਾਸ ਤੇਰੀ ਸਰਣਾਈ
ਸਦਾ ਸਦਾ ਬਲਿਹਾਰੇ ॥

# ਗੁਰਪੁਰਬ ਮਨਾਉਣੇ

ਗੁਰੂ ਅਸਥਾਨਾਂ ਦੀ ਯਾਤਰਾ ਤੋਂ ਬਿਨਾਂ ਸੰਤ ਮਹਾਰਾਜ ਜੀ ਸੰਗਤ ਨੂੰ ਨਾਲ ਜੋੜਕੇ ਹਰ ਗੁਰਪੁਰਬ ਮਨਾਇਆ ਕਰਦੇ। ਸੰਨ 1999 ਵਿਚ ਮਾਤਾ ਗੁਜਰੀ ਸਰਾਏ ਸ੍ਰੀ ਫਤਹਿਗੜ੍ਹ ਸਾਹਿਬ ਤੋਂ ਬੇਅੰਤ ਸੰਗਤਾਂ ਨੂੰ ਨਾਲ ਲੈ ਕੇ ਬੱਸਾਂ, ਟਰੱਕਾਂ, ਕਾਰਾਂ, ਟਰਾਲੀਆਂ ਰਾਹੀਂ ਨਗਰ ਕੀਰਤਨ ਦੀ ਸ਼ਕਲ ਵਿਚ ਸ੍ਰੀ ਅਨੰਦਪੁਰ ਸਾਹਿਬ ਜਾਕੇ ਖਾਲਸੇ ਦਾ ਪ੍ਰਕਾਸ਼ ਦਿਹਾੜਾ ਮਨਾਇਆ ਅਤੇ ਸੰਗਤਾਂ ਨੂੰ ਇਸ ਦਿਹਾੜੇ ਦੀ ਮਹਾਨਤਾ ਦੱਸਦੇ ਹੋਏ ਖੰਡੇ ਬਾਟੇ ਦਾ ਅੰਮ੍ਰਿਤ ਛਕਣ ਲਈ ਵਚਨ ਕੀਤਾ ਕਿ ਜੀਹਨੇ ਅੰਮ੍ਰਿਤ ਨਹੀਂ ਛਕਿਆ ਉਹ ਛਕੋ, ਜੀਹਨੇ ਛਕ ਲਿਆ ਹੈ ਉਹ ਆਪਣੇ ਧਰਮ ਵਿੱਚ ਪਰਪੱਕ ਹੋਵੋ। ਰਹਿਤਾਂ ਵਿਚ ਪਰਪੱਕ ਹੋਕੇ ਅਤੇ ਕੁਰਹਿਤਾਂ ਤੋਂ ਬਚਕੇ ਨਿਤਨੇਮ ਨਾਮ ਸਿਮਰਨ ਸੇਵਾ ਕਰੋ। ਏਸੇ ਤਰ੍ਹਾਂ ਸੰਨ 2008 ਵਿਚ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀਆਂ ਦਾ ਜੋਤੀ ਜੋਤ ਸਮਾਉਣ ਦਾ ਪੁਰਬ ਮਾਤਾ ਗੁਜਰੀ ਸਹਾਏ ਸ੍ਰੀ ਫਤਹਿਗੜ੍ਹ ਸਾਹਿਬ ਵਿਖੇ ਸ੍ਰੀ ਅਖੰਡ ਪਾਠਾਂ ਦੀਆਂ ਲੜੀਆਂ ਕਰਵਾਕੇ ਮਨਾਇਆ ਅਤੇ ਦੀਪਮਾਲਾਵਾਂ ਕੀਤੀਆਂ। ਸ੍ਰੀ ਫਤਹਿਗੜ੍ਹ ਸਾਹਿਬ ਅਤੇ ਸ੍ਰੀ ਚਮਕੌਰ ਸਾਹਿਬ ਵਿਖੇ ਸਾਹਿਬਜ਼ਾਦਿਆਂ ਦੇ ਸਹੀਦੀ ਸਮਾਗਮ ਚੜ੍ਹਦੀਆਂ ਕਲਾਂ ਵਿਚ ਮਾਤਾ ਗੁਜਰੀ ਮਨਾਏ ਮਨਾਏ ਜਾਂਦੇ। ਤਿੰਨ ਦਿਨ ਹੀ ਅਖੰਡ ਕੀਰਤਨ ਕਥਾ ਵੀਚਾਰਾਂ ਹੁੰਦੀਆਂ ਰਹਿੰਦੀਆਂ। ਰੈਣ ਸਬਾਈ ਕੀਰਤਨ ਹੁੰਦੇ ਅਤੇ ਦਿਨ ਰਾਤ ਹੀ ਗੁਰੂ ਕੇ ਲੰਗਰ ਅਤੁੱਟ ਵਰਤਦੇ ਸਨ। ਬੇਅੰਤ ਸੰਗਤਾਂ ਇਨ੍ਹਾਂ ਸਮਾਗਮਾਂ ਵਿਚ ਸੇਵਾ ਕਰਕੇ ਲਾਹੇ ਖਟਦੀਆਂ ਸਨ। ਇਹ ਸਭ ਸੰਤ ਮਹਾਰਾਜ ਜੀਆਂ ਦੀ ਰਹਿਨੁਮਾਈ ਹੇਠ ਹੀ ਹੋਇਆ ਕਰਦਾ ਸੀ।

# ਮਨਿਸਟਰ ਸਿੰਘ ਨੂੰ ਕੀਰਤਨ ਦੀ ਦਾਤ

ਸੰਤ ਮਹਾਰਾਜ ਜੀਆਂ ਦੀ ਅਸ਼ੀਰਵਾਦ ਨਾਲ ਦਾਸ ਦੇ ਭਾਣਜੇ ਦਾ ਜਨਮ 5 ਜੁਲਾਈ 1972 ਵਿਚ ਹੋਇਆ। ਉਨ੍ਹਾਂ ਦਿਨ ਵਿਚ ਸੰਦੌੜ ਕਾਲਜ ਵਿਚ ਦੀਵਾਨ ਚੱਲ ਰਹੇ ਸਨ। ਸੱਤ ਜੁਲਾਈ ਨੂੰ ਮੈਂ ਅਤੇ ਬੇਬੇ ਬੱਚੇ ਨੂੰ ਕਾਲਜ ਵਿਚ ਲੈ ਗਏ ਉਦੋਂ ਸਿਰਫ਼ ਦੋ ਦਿਨਾਂ ਦਾ ਹੀ ਸੀ। ਦੀਵਾਨ ਦੀ ਸਮਾਪਤੀ ਹੋ ਚੁੱਕੀ ਸੀ। ਅਸੀਂ ਲੱਡੂਆਂ ਦਾ ਪ੍ਰਸ਼ਾਦ ਲੈ ਕੇ ਗਏ ਅਤੇ ਨਮਸ਼ਕਾਰ ਕੀਤੀ। ਬੱਚੇ ਨੂੰ ਦੇਖਕੇ ਸੰਤ ਮਹਾਰਾਜ ਬਹੁਤ ਖੁਸ਼ ਹੋਏ। ਬੇਬੇ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ, ਇਹ ਦੋਹਤਾ ਹੈ ਇਹ ਦਾ ਨਾਉਂ ਰੱਖ ਦਿਉ ਕਿਰਪਾ ਕਰ ਦਿਉ। ਸੰਤ ਮਹਾਰਾਜ ਜੀ ਤੁਰੇ ਜਾਂਦੇ ਸੀ। ਸੰਗਤ ਵੀ ਪਿੱਛੇ ਸੀ। ਸੰਤ ਮਹਾਰਾਜ ਜੀਆਂ ਦੇ ਪਿਛੇ ਬਾਬਾ ਰੌਣਕ ਸਿੰਘ ਸੰਦੌੜ ਆ ਰਹੇ ਸਨ। ਮਾਸਟਰ ਰੌਣਕ ਸਿੰਘ ਵੀ ਨਾਲ ਹੀ ਸਨ। ਸੰਤ ਮਹਾਰਾਜ ਨੇ ਪਿੱਛੇ ਮੁੜਕੇ ਦੇਖਿਆ ਅਤੇ ਬਾਬਾ ਰੌਣਕ ਸਿੰਘ ਜੀ ਨੂੰ ਪੁੱਛਿਆ, ਮਹੰਤ ਜੀ ਅੱਜ ਹੁਕਮਨਾਮਾ ਸਾਹਿਬ ਕੀ ਆਇਆ ਸੀ, ਉਹ ਬੋਲੇ ਨਹੀਂ, ਚੁੱਪ ਰਹੇ। ਸੰਤ ਮਹਾਰਾਜ ਜੀ ਨੇ ਫੇਰ ਬਚਨ ਕੀਤਾ ਕਿ ਮਹੰਤ ਜੀ, ਭੁੱਲ ਗਏ? ਹੋਰ ਵੀ ਪੁੱਛਿਆ, ਸੰਗਤ ਵਿਚੋਂ ਕੋਈ ਨਾ ਬੋਲਿਆ। ਸੰਤ ਮਹਾਰਾਜ ਜੀਆਂ ਨੇ ਫੇਰ ਆਪ ਦੱਸਿਆ ਕਿ ਹੁਕਮਨਾਮਾ ਸਾਹਿਬ ਸੀ—ਮਿਹਰਵਾਨੁ ਸਾਹਿਬ ਮਿਹਰਵਾਨੁ॥ ਫੇਰ ਬੱਚੇ ਦੇ ਸਿਰ ਤੇ ਹੱਥ ਰੱਖਕੇ ਵਚਨ ਕੀਤਾ , ਲੈ ਬੇਬੇ ਮੰਮੇ ਅੱਖਰ ਤੇ ਨਾਉਂ ਰੱਖ ਦਿੰਦੇ ਆਂ ਮਨਿਸਟਰ ਸਿੰਘ। ਸੰਗਤ ਵਲੋਂ ਖੁਸ਼ੀਆਂ ਦੇ ਜੈਕਾਰੇ ਬੁਲਾਏ ਗਏ।

ਉਹੀ ਮਨਿਸਟਰ ਸਿੰਘ ਜੁਆਨ ਹੋ ਗਿਆ। ਸੰਤ ਮਹਾਰਾਜ ਜੀਆਂ ਦੀ ਕਿਰਪਾ ਸਦਕਾ ਗੁਰਸਿੱਖੀ ਜੀਵਨ ਹੈ। ਸੰਨ 1997-98 ਵਿਚ ਦਾਸ ਅਤੇ ਮਨਿਸਟਰ ਸਿੰਘ ਦੋਵੇਂ ਸ੍ਰੀ ਫਤਹਿਗੜ੍ਹ ਸਾਹਿਬ ਸੰਤ ਮਹਾਰਾਜ ਜੀਆਂ ਦੇ ਦਰਸ਼ਨ ਮੇਲੇ ਕਰਨ ਗਏ ਕਿਉਂਕਿ ਹਫ਼ਤੇ ਦੋ ਹਫ਼ਤੇ ਬਾਅਦ ਸ੍ਰੀ ਫਤਹਿਗੜ੍ਹ ਸਾਹਿਬ ਜਾ ਕੇ ਸੰਤ ਮਹਾਰਾਜ ਜੀਆਂ ਦੇ ਦਰਸ਼ਨ ਕਰਕੇ ਅਨੰਦ ਆ ਜਾਂਦਾ ਸੀ ਅਤੇ ਉਹ ਕਈ ਵਾਰੀ ਝਿੜਕ ਵੀ ਦਿੰਦੇ ਸਨ, ਕਈ ਵਾਰੀ ਵਡਿਆ ਵੀ ਦਿੰਦੇ ਸਨ। ਉਨ੍ਹਾਂ ਦੀਆਂ ਝਿੜਕਾਂ ਖਾ ਕੇ ਅਤੇ ਉਨ੍ਹਾਂ ਦੀਆਂ ਖੁਸ਼ੀਆਂ ਦੇ ਥਾਪੜੇ ਲੈ ਕੇ ਜਦੋਂ ਮੁੜਦੇ ਸੀ ਤਾਂ ਜਿਵੇਂ ਬੈਟਰੀ ਚਾਰਜ ਹੋ ਗਈ ਹੁੰਦੀ ਹੈ ਇਉਂ ਨਿਹਾਲੋ ਨਿਹਾਲ ਰਿਹਾ ਕਰਦੇ। ਸੋ ਅਸੀਂ ਦੋਵਾਂ ਨੇ ਸੰਤ ਮਹਾਰਾਜ ਜੀਆਂ ਨੂੰ ਨਮਸ਼ਕਾਰ ਕੀਤੀ,

ਸੰਤ ਮਹਾਰਾਜ ਜੀਆਂ ਨੇ ਬਹੁਤ ਖੁਸ਼ੀਆਂ ਵਰਤਾਂਈਆਂ। ਖੁਸ਼ੀਆਂ ਦੇ ਵਚਨ ਕੀਤੇ ਅਤੇ ਮੈਨੂੰ ਪ੍ਰਸ਼ਾਦ ਦਿਤਾ ਤਾਂ ਨਾਲ ਦੀ ਨਾਲ ਹੀ ਮੈਂ ਬੇਨਤੀ ਕਰ ਦਿੱਤੀ ਕਿ ਮਹਾਰਾਜ ਜੀ ਇਹ ਮਨਿਸਟਰ ਹੈ। ਸੰਤ ਮਹਾਰਾਜ ਜੀ ਬਹੁਤ ਖੁਸ਼ ਹੋਏ। ਥਾਪੀਆਂ ਦਿਤੀਆਂ ਅਤੇ ਹਸਦੇ ਹਸਦੇ ਵਚਨ ਕੀਤਾ ਅੱਛਾ ਮਨਿਸਟਰ ਐ? ਮਨਿਸਟਰ ਐਡਾ ਹੋ ਗਿਆ ? ਮੈਂ ਬੇਨਤੀ ਕੀਤੀ ਕਿ ਮਹਾਰਾਜ ਜੀ ਇਹਨੂੰ ਕੀਰਤਨ ਦੀ ਦਾਸ ਬਖਸ਼ ਦਿਉ ਕਿਰਪਾ ਕਰ ਦਿਉ। ਤਾਂ ਸੰਤ ਮਹਾਰਾਜ ਜੀਆਂ ਨੇ ਦਾਸ ਨੂੰ ਵਚਨ ਕੀਤਾ ਕਿ ਤੈਨੂੰ ਇਹ ਦਾਤ ਪਤਾ ਕਿਵੇਂ ਮਿਲੀ ਐ? ਮੈਂ ਚੁੱਪ ਰਿਹਾ। ਐਨਾ ਵਚਨ ਕਰਕੇ ਸੰਤ ਮਹਾਰਾਜ ਜੀਆਂ ਨੇ ਪ੍ਰਸ਼ਾਦ ਦੇ ਸਾਰੇ ਡੱਬਿਆਂ ਵਿਚੋਂ ਥੋੜਾ ਥੋੜ੍ਹਾ ਪ੍ਰਸ਼ਾਦ ਅਤੇ ਉਹਦੇ ਵਿਚ ਹੀ ਜਵੈਣ ਦਾ ਪ੍ਰਸ਼ਾਦ ਪਾ ਕੇ ਇਕ ਮਠਿਆਈ ਵਾਲਾ ਡੱਬਾ ਭਰਕੇ ਮਨਿਸਟਰ ਨੂੰ ਫੜਾ ਦਿਤਾ ਅਤੇ ਵਚਨ ਕੀਤਾ ਕਿ “ ਲੈ ਆਹ ਛਕ ਲਈਂ, ਆਜੂ ਕੀਰਤਨ ਕਰਨਾ ਤੈਨੂੰ ਵੀ। ਤਕੜਾ ਹੋ ਕੇ ਕਰਿਆ ਕਰ। ” ਉਹਨੇ ਘਰ ਜਾ ਕੇ ਮੇਰੇ ਦੱਸੇ ਮੁਤਾਬਕ ਸਾਰਾ ਪ੍ਰਸ਼ਾਦ ਆਪ ਇਕੱਲੇ ਨੇ ਹੀ ਛਕਿਆ। ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦੀ ਬਖਸ਼ਿਸ਼ ਸਦਕਾ ਅੱਜ ਬੜਾ ਸੁੰਦਰ ਕੀਰਤਨ ਕਰਦਾ ਹੈ।

ਗੁਰਬਾਣੀ:-

ਸਾਧ ਕੈ ਸੰਗਿ ਨਹੀ ਕਛੁ ਘਾਲ ॥
ਦਰਸਨੁ ਭੇਟਤ ਹੋਤ ਨਿਹਾਲ ॥
ਸਾਧ ਕੈ ਸੰਗਿ ਕਲੂਖਤ ਹਰੈ ॥
ਸਾਧ ਕੈ ਸੰਗਿ ਨਰਕ ਪਰਹਰੈ ॥
ਸਾਧ ਕੈ ਸੰਗਿ ਈਹਾ ਊਹਾ ਸੁਹੇਲਾ ॥
ਸਾਧ ਸੰਗਿ ਬਿਛੁਰਤ ਹਰਿ ਮੇਲਾ ॥
ਜੋ ਇਛੈ ਸੋਈ ਫਲੁ ਪਾਵੈ ॥
ਸਾਧ ਕੈ ਸੰਗਿ ਨ ਬਿਰਥਾ ਜਾਵੈ ॥
ਪਾਰਬ੍ਰਹਮੁ ਸਾਧ ਰਿਦ ਬਸੈ ॥
ਨਾਨਕ ਉਧਰੈ ਸਾਧ ਸੁਨਿ ਰਸੈ ॥

ਅਥਵਾ:-

ਦਾਤੇ ਦਾਤ ਰਖੀ ਹਥੁ ਅਪੁਣੈ ਜਿਸ ਭਾਵੈ ਤਿਸ ਦੇਈ ॥

# ਗਿਆਨੀ ਜਗਦੀਸ਼ ਸਿੰਘ ਕੂਹਲੀ ਵਾਲਿਆਂ ਦੇ ਭਣੋਈਏ ਦੀ ਸਜਾ ਮੁਆਫੀ ਹੋਣੀ

ਭਾਦਸੋਂ ਦੇ ਨੇੜੇ ਪਿੰਡ ਜਾਤੀਵਾਲ ਕਿਸੇ ਸਰਧਾਲੂ ਦੇ ਘਰ ਸ੍ਰੀ ਅਖੰਡ ਪਾਠ ਪ੍ਰਕਾਸ਼ ਸੀ। ਉਥੇ ਮਹੰਤ ਬਲਜੀਤ ਦਾਸ ਕੂਹਲੀ ਵਾਲਿਆਂ ਦੇ ਜਥੇ ਦੀਆਂ ਡਿਊਟੀਆਂ ਸਨ ਜਿਨ੍ਹਾਂ ਵਿਚ ਗਿਆਨੀ ਜਗਦੀਸ ਸਿੰਘ ਕੂਹਲੀ ਵੀ ਸਨ। ਭੋਗ ਵਾਲੇ ਦਿਨ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਕੂਹਲੀ ਵਾਲੇ ਜਥੇ ਨੇ ਹੀ ਕਰਿਆ। ਸੰਤ ਮਹਾਰਾਜ ਜੀ ਵੀ ਭੋਗ ਦੇ ਸਮੇਂ ਤੇ ਆ ਪਹੁੰਚੇ ਅਤੇ ਕੀਰਤਨ ਕਰਕੇ ਸੰਗਤਾਂ ਨੂੰ ਨਿਹਾਲ ਕੀਤਾ। ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ। ਸਾਰੀ ਸਮਾਪਤੀ ਤੋਂ ਬਾਅਦ ਸੰਤ ਮਹਾਰਾਜ ਜੀਆਂ ਨੇ ਏਸੇ ਜਥੇ ਨੂੰ ਭਵਾਨੀਗੜ੍ਹ ਨੇੜੇ ਕਿਸੇ ਪਿੰਡ ਜਾਣ ਨੂੰ ਹੁਕਮ ਕਰ ਦਿਤਾ ਕਿ ਉਥੇ ਵੀ ਏਸੇ ਤਰ੍ਹਾਂ ਅਖੰਡ ਪਾਠ ਦੀ ਸੇਵਾ ਕਰਨੀ ਹੈ। ਗਿਆਨੀ ਜਗਦੀਸ਼ ਸਿੰਘ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ ਮੈਥੋਂ ਨਹੀਂ ਜਾਇਆ ਜਾਣਾ ਕਿਉਂਕਿ ਕੱਲ੍ਹ ਨੂੰ ਮੈਂ ਕਚਹਿਰੀ ਜਾਣਾ ਹੈ ਉਥੇ ਮੇਰੇ ਭਣੋਈਏ ਦੇ ਕੇਸ ਦੀ ਆਖਰੀ ਤਾਰੀਖ ਹੈ, ਉਹਨੂੰ ਕੱਲ੍ਹ ਨੂੰ ਸਜਾ ਹੋ ਸਕਦੀ ਹੈ। ਤਾਂ ਸੰਤ ਮਹਾਰਾਜ ਜੀਆਂ ਨੇ ਫੇਰ ਮੁੜਕੇ ਵਚਨ ਕੀਤਾ ਕਿ ਤੂੰ ਚੁੱਪ ਕਰਕੇ ਅਖੰਡ ਪਾਠ ਦੀ ਡਿਊਟੀ ਸੰਭਾਲ, ਉਥੇ ਜਾਹ, ਕਚਹਿਰੀ ਵਿਚ ਤਾਰੀਖ ਤੇ ਮੈਂ ਆਪ ਜਾ ਆਊਂ। ਗਿਆਨੀ ਜਗਦੀਸ਼ ਚੁੱਪ ਕਰਕੇ ਜਥੇ ਦੇ ਨਾਲ ਸ੍ਰੀ ਅਖੰਡ ਪਾਠ ਦੀ ਡਿਊਟੀ ਤੇ ਚਲੇ ਗਏ। ਅਗਲੇ ਦਿਨ ਕੇਸ ਦੀ ਸੁਣਵਾਈ ਸੀ। ਸਾਰੇ ਰਿਸ਼ਤੇਦਾਰ ਸੰਬੰਧੀਆਂ ਨੂੰ ਇਓਂ ਸੀ ਕਿ ਅੱਜ ਸਜਾ ਹੋਣੀ ਹੀ ਹੋਣੀ ਹੈ ਕਿਉਂਕਿ ਕੇਸ ਵਿਚ ਸਭ ਕੁਝ ਗਿਆਨੀ ਜਗਦੀਸ਼ ਸਿੰਘ ਦੇ ਭਣੋਈਏ ਦੇ ਖਿਲਾਫ ਸੀ। ਉਧਰ ਸੰਤ ਮਹਾਰਾਜ ਜੀਆਂ ਨੇ ਖੇਡ ਵਰਤਾਈ ਕਿ ਰਾਤ ਨੂੰ ਪਹਿਲਾਂ ਤਾਂ ਗਿਆਨੀ ਜਗਦੀਸ ਸਿੰਘ ਦੇ ਭਣੋਈਏ ਨੂੰ ਸੁਤੇ ਪਏ ਨੂੰ ਦਰਸ਼ਨ ਹੋਏ ਅਤੇ ਵਚਨ ਹੋਏ ਕਿ ਅਸੀਂ ਤੇਰੇ ਨਾਲ ਹਾਂ ਬੇਫਿਕਰ ਰਹੀਂ। ਫੇਰ ਜੱਜ ਨੂੰ ਦਰਸ਼ਨ ਹੋਏ ਕਿ ਫਲਾਣਾ ਸਿੰਘ ਸਾਡਾ ਸੇਵਕ ਹੈ ਉਹਨੂੰ ਬਰੀ ਕਰ ਦੇਹ। ਅਗਲੇ ਦਿਨ ਕੇਸ ਦੀ ਸੁਣਵਾਈ ਹੋਈ। ਸਾਰੇ ਕੇਸ ਦੀ ਘੋਖ ਪੜਤਾਲ ਹੋਈ। ਗਿਆਨੀ ਜਗਦੀਸ਼ ਸਿੰਘ ਦੇ ਭਣੋਈਏ ਨੂੰ ਜੱਜ ਨੇ ਪੁੱਛਿਆ ਕਿ ਐਸ ਤਰ੍ਹਾਂ ਦੇ ਸੰਤਾਂ ਨੂੰ ਤੁਸੀਂ ਜਾਣਦੇ ਹੋ? ਜੱਜ ਨੇ ਥੋੜ੍ਹਾ

ਬਹੁਤ ਇਸ਼ਾਰਾ ਸੰਤ ਮਹਾਰਾਜ ਜੀਆਂ ਬਾਰੇ ਦੱਸ ਦਿੱਤਾ। ਗਿਆਨੀ ਜਗਦੀਸ਼ ਸਿੰਘ ਦੇ ਭਣੋਈਏ ਨੇ ਕਹਿ ਦਿਤਾ ਕਿ ਅਸੀਂ ਉਨ੍ਹਾਂ ਦੇ ਸ਼ਰਧਾਲੂ ਹਾਂ। ਸੁਣਵਾਈ ਦੇ ਆਖਰ ਵਿਚ ਜੱਜ ਨੇ ਗਿਆਨੀ ਜਗਦੀਸ਼ ਸਿੰਘ ਦੇ ਭਣੋਈਏ ਨੂੰ ਬਰੀ ਕਰ ਦਿੱਤਾ। ਸਾਰੇ ਲੋਕ ਇਕ ਦਮ ਹੈਰਾਨ ਸਨ। ਪ੍ਰੀਵਾਰ ਵਿਚ ਖੁਸ਼ੀਆਂ ਵਰਤ ਗਈਆਂ। ਸਾਰੇ ਸੰਤ ਮਹਾਰਾਜ ਜੀਆਂ ਦਾ ਧੰਨਵਾਦ ਕਰਦੇ ਸਨ ਜਿਨ੍ਹਾਂ ਨੇ ਆਪਣੀ ਕਲਾ ਵਰਤਾਈ। ਇਉਂ ਸੰਤ ਮਹਾਰਾਜ ਜੀ ਆਪਣੇ ਸੇਵਕਾਂ ਦੇ ਕਾਰਜ ਕਰ ਦਿਆ ਕਰਦੇ ਸਨ।

ਗੁਰਬਾਣੀ:-

ਅਪੁਨੇ ਸੇਵਕ ਕੀ ਆਪੇ ਰਾਖੈ
ਆਪੇ ਨਾਮੁ ਜਪਾਵੈ ॥
ਜਹ ਜਹ ਕਾਜ ਕਿਰਤਿ ਸੇਵਕ ਕੀ
ਤਹਾ ਤਹਾ ਉਠਿ ਧਾਵੈ ॥
ਸੇਵਕ ਕਉ ਨਿਕਟੀ ਹੋਇ ਦਿਖਾਵੈ ॥
ਜੋ ਜੋ ਕਹੈ ਠਾਕੁਰ ਪਹਿ ਸੇਵਕ
ਤਤਕਾਲ ਹੋਇ ਆਵੈ ॥ ਰਹਾਉ ॥ ............ ॥

ਨੋਟ:- ਬਾਬਾ ਚਰਨ ਦਾਸ ਜੀ ਕੂਹਲੀ ਵਾਲਿਆਂ ਦੇ ਗੱਦੀ ਨਸ਼ੀਨ ਬਾਬਾ ਬਲਜੀਤ ਦਾਸ ਜੀਆਂ ਦੀ ਮਹੰਤੀ ਦੀ ਪੱਗ ਦੀ ਰਸਮ ਸੰਤ ਮਹਾਰਾਜ ਜੀਆਂ ਨੇ ਆਪ ਆਪਣੇ ਹੱਥੀਂ ਕੀਤੀ ਸੀ।

# ਪਹਿਰਾ ਰੱਖਣਾ

ਜਿਸ ਤਰ੍ਹਾਂ ਪਿੱਛੇ ਗਿਆਨੀ ਜਗਦੀਸ਼ ਸਿੰਘ ਕੂਹਲੀ ਵਾਲੇ ਦੇ ਰਿਸ਼ਤੇਦਾਰ ਦੇ ਕਾਰਜ ਕਰਨ ਦੀ ਗਲ ਆਈ ਹੈ। ਏਸੇ ਤਰ੍ਹਾਂ ਪਤਾ ਨਹੀਂ ਕਿੰਨੇ ਕੁ ਸੇਵਕਾਂ ਦੇ ਘਰ ਬੈਠਿਆਂ ਦੇ ਸੰਤ ਮਹਾਰਾਜ ਜੀ ਕਾਰਜ ਕਰ ਦਿਆ ਕਰਦੇ ਸਨ। ਕਈ ਵਾਰੀ ਵਚਨ ਕਰਿਆ ਕਰਦੇ ਸਨ ਕਿ ਭਾਈ ਜਿਹੜਾ ਸਾਨੂੰ ਯਾਦ ਕਰਦਾ ਹੈ, ਅਸੀਂ ਵੀ ਉਹਨੂੰ ਯਾਦ ਕਰਦੇ ਹੁੰਦੇ ਹਾਂ ਇਹ ਨਾ ਕਦੇ ਸੋਚਿਉ ਕਿ ਕਦੀ ਪੁੱਛਿਆ ਹੀ ਨਹੀਂ, ਸਭ ਕੁਝ ਸਾਡੀ ਨਿਗਾਹ ਵਿਚ ਹੁੰਦਾ ਹੈ। ਇਕ ਵਾਰੀ ਚੰਡੀਗੜ੍ਹ ਰਾਤ ਦੇ ਦੀਵਾਨ ਸਨ। ਮੈਂ ਸ੍ਰੀ ਫਤਹਿਗੜ੍ਹ ਸਾਹਿਬ ਦਰਸ਼ਨਾਂ ਵਾਸਤੇ ਗਿਆ ਤਾਂ ਸੰਤ ਮਹਾਰਾਜ ਜੀਆਂ ਨੇ ਦੀਵਾਨਾਂ ਵਿਚ ਮੇਰੀ ਡਿਊਟੀ ਲਾ ਦਿਤੀ ਕਿ ਉਥੇ ਕੀਰਤਨ ਚੜ੍ਹਦੀਆਂ ਕਲਾਂ ਵਿਚ ਕਰਨਾ ਹੈ। ਰਾਤ ਦੀਵਾਨ ਦੀ ਸਮਾਪਤੀ ਤੋਂ ਸ੍ਰੀ ਫਤਹਿਗੜ੍ਹ ਸਾਹਿਬ ਲੰਗਰ ਛਕਕੇ ਵਾਪਸ ਪਿੰਡ ਆਉਣਾ ਹੁੰਦਾ ਸੀ ਸਵੇਰੇ ਤਿੰਨ ਕੁ ਵਜੇ ਮੈਂ ਪਿੰਡ ਪਹੁੰਚਦਾ ਸੀ। ਪਿੱਛੇ ਦਾ ਕੋਈ ਫਿਕਰ ਨਹੀਂ ਸੀ ਹੋਇਆ ਕਰਦਾ ਕਿਉਂਕਿ ਜਿਸ ਦਿਨ ਚੰਡੀਗੜ੍ਹ ਦੀਵਾਨਾਂ ਵਿਚ ਜਾਣ ਦਾ ਮੈਨੂੰ ਹੁਕਮ ਹੋਇਆ ਸੀ ਉਸ ਦਿਨ ਨਾਲ ਦੀ ਨਾਲ ਇਹ ਵੀ ਵਚਨ ਕਰ ਦਿਤਾ ਸੀ ਕਿ ਹਰ ਰੋਜ਼ ਪਹੁੰਚਣਾ ਹੀ ਪਹੁੰਚਣਾ ਹੈ। ਪਿੱਛੇ ਦਾ ਫਿਕਰ ਨਾ ਕਰੀਂ, ਮੈਂ ਆਪੇ ਪਹਿਰਾ ਰਖੂੰ, ਮੈਂ ਆਪੇ ਘਰ ਬੀਬੇ ਕੋਲ ਗੇੜਾ ਕੱਢ ਆਇਆ ਕਰੂੰ। ਉਵੇਂ ਹੋਇਆ। ਕੋਈ ਤੱਤੀ ਵਾ ਨਹੀਂ ਲੱਗੀ।

ਹੁਣ ਬਹੁਤ ਵਾਰੀ ਸੋਚੀਦਾ ਹੈ ਕਿ ਮੇਰਾ ਬਾਪੂ ਕਿੱਡਾ ਦਇਆਲੂ ਕਿਰਪਾਲੂ ਸੀ ਉਨ੍ਹਾਂ ਨੇ ਜੋ ਸਾਨੂੰ ਦਾਤਾਂ ਵੰਡੀਆਂ, ਬਖਸ਼ਿਸ਼ਾਂ ਕੀਤੀਆਂ, ਕਦੀ ਅਸੀਂ ਉਨ੍ਹਾਂ ਦਾ ਦੇਣ ਮੋੜ ਸਕਾਂਗੇ ? ਨਹੀਂ, ਕਦੀ ਵੀ ਮੋੜ ਨਹੀਂ ਸਕਦੇ। ਸਿਰਫ਼ ਉਨ੍ਹਾਂ ਦਾ ਸ਼ੁਕਰਾਨਾ ਹੀ ਕਰਦੇ ਰਹੀਏ। ਉਨ੍ਹਾਂ ਨੇ ਮੈਨੂੰ ਪਿਉ ਬਣਕੇ ਪਿਉ ਵਾਲਾ ਪਿਆਰ ਵੀ ਦਿੱਤਾ, ਮਾਂ ਬਣਕੇ ਮਾਂ ਵਾਲਾ ਪਿਆਰ ਵੀ ਦਿੱਤਾ ਅਤੇ ਇਕ ਸਖ਼ਾ ਮਿੱਤਰ ਬਣਕੇ ਵੀ ਪਿਆਰ ਦਿੱਤਾ।

ਗੁਰਬਾਣੀ:-

ਹਰਿ ਜੀ ਮਾਤਾ ਹਰਿ ਜੀ ਪਿਤਾ
ਹਰਿ ਜੀਉ ਪ੍ਰਤਿਪਾਲਕ ॥
ਹਰਿ ਜੀ ਮੇਰੀ ਸਾਰ ਕਰੇ
ਹਮ ਹਰਿ ਕੇ ਬਾਲਕ ॥

ਏਸੇ ਤਰ੍ਹਾਂ ਪਹਿਲਾਂ ਵੀ ਵਚਨ ਹੋਏ ਸਨ। ਮੋਹੜਗੜ੍ਹ ਚਾਲੀਸੇ ਵਾਲੇ ਦਿਨਾਂ ਵਿਚ ਮੇਰੀ ਬੇਟੀ ਦੇ ਕੇਸਾਂ ਵਿਚੋਂ ਕਿਸੇ ਨੇ ਕੁੱਝ ਕੁ ਕੇਸ ਕੱਟ ਲਏ। ਅਸੀਂ ਉਹਨੂੰ ਸੰਤ ਮਹਾਰਾਜ ਜੀਆਂ ਦੇ ਚਰਨਾਂ ਵਿਚ ਲੈ

ਗਏ। ਸਮਾਂ ਐਸਾ ਬਣਿਆ। ਸਵੇਰੇ 9 ਕੁ ਵਜੇ ਦਾ ਸਮਾਂ ਹੀ ਸੀ। ਪਹਿਰੇਦਾਰ ਨੂੰ ਕਹਿ ਦਿਤਾ ਕਿ ਸਰਵਣ ਸਿੰਘ ਨੂੰ ਭੇਜ ਦੇ ਅੰਦਰ। ਅਸੀਂ ਅੰਦਰ ਚਲੇ ਗਏ। ਸੰਤ ਮਹਾਰਾਜ ਜੀ ਇਕੱਲੇ ਹੀ ਪਲੰਘ ਤੇ ਬੈਠੇ ਸਨ। ਅਸੀਂ ਜਾ ਕੇ ਨਮਸ਼ਕਾਰ ਕਰਕੇ ਚਰਨਾਂ ਵਿਚ ਬੈਠ ਗਏ। ਸੰਤ ਮਹਾਰਾਜ ਜੀਆਂ ਨੇ ਬਹੁਤ ਵਚਨ ਸੁਣਾਏ। ਸੰਦੌੜ ਕਾਲਜ ਦੀ ਸੇਵਾ ਚਲਣ ਸਮੇਂ ਦੇ ਵਚਨ ਅਤੇ ਹੋਰ ਬਹੁਤ। ਤਕਰੀਬਨ ਇਕ ਘੰਟਾ ਵਚਨ ਕੀਤੇ। ਸੰਤ ਮਹਾਰਾਜ ਜੀਆਂ ਨੇ ਦਸਤਾਰ ਨਹੀਂ ਸੀ ਉਸ ਸਮੇਂ ਸਜਾਈ। ਸਿਰਫ਼ ਸੀਸ ਉਪਰ ਇਕ ਕੱਪੜਾ ਰਖਿਆ ਹੋਇਆ ਸੀ। ਮੇਰੀ ਸੁਪਤਨੀ ਨੂੰ ਆਪਣੀਆਂ ਜਟਾਵਾਂ ਨੂੰ ਇਕੱਲੀ ਇਕੱਲੀ ਕਰਕੇ ਦਰਸ਼ਨ ਕਰਵਾਏ ਸਨ। ਇਥੇ ਇਕ ਗੱਲ ਵਰਨਣ ਜੋਗ ਹੈ ਕਿ ਸੰਤ ਮਹਾਰਾਜ ਜੀਆਂ ਦੇ ਸੀਸ ਤੇ ਆਲੇ ਦੁਆਲੇ ਜਟਾਵਾਂ ਸਨ ਅਤੇ ਵਿਚਕਾਰ ਤਾਲੂਏ ਕੋਲ ਬਿਲਕੁਲ ਸਾਫ਼ ਕੇਸ ਸਨ। ਨਾਲ ਨਾਲ ਵਚਨ ਕਰਦੇ ਸਨ "ਦੇਖ ਬੀਬਿਆ, ਆਹ ਦੋ ਵੱਡੀਆਂ ਜਟਾਂ ਪਹਿਲਾਂ ਤੋਂ ਹੀ ਹਨ, ਆਹ ਫੇਰ, ਆਹ ਫੇਰ। ਦੇਖ ਬੀਬਿਆ ਤੁਸੀਂ ਕੁੜੀਆਂ ਵੀ ਸੋਨੇ ਦੇ ਵਾਲ ਬਣਾਉਂਦੀਆਂ ਹੁੰਦੀਆਂ ਓ, ਆਹ ਦੇਖ ਸਾਡੀਆਂ ਵੀ ਸੋਨੇ ਦੀਆਂ ਜਟਾਂ।" ਇਉਂ ਬਹੁਤ ਹੀ ਜਿਆਦਾ ਖੁਸ਼ੀਆਂ ਦੇ ਵਚਨ ਕੀਤੇ। ਅੰਤਰਜਾਮੀ ਮਹਾਰਾਜ ਜੀ ਨੇ, ਘੰਟੇ ਕੁ ਬਾਅਦ ਮੈਥੋਂ ਆਪ ਹੀ ਪੁੱਛ ਲਿਆ ਕਿ ਸਰਵਣ ਸਿਆਂ ਅੱਜ ਸਵੇਰੇ ਹੀ ਕਿਵੇਂ ਆਏ। ਮੈਂ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ, ਆਪ ਜੀ ਜਾਣਦੇ ਹੀ ਹੋ। ਆਹ ਆਪ ਜੀਆਂ ਦੀ ਪੋਤੀ ਹੈ ਏਹਦੇ ਕਿਸੇ ਨੇ ਵਾਲ ਕੱਟ ਲਏ। ਸੰਤ ਮਹਾਰਾਜ ਜੀਆਂ ਨੇ ਬਹੁਤ ਮਹਿਸੂਸ ਕੀਤਾ ਅਤੇ ਵਚਨ ਕੀਤਾ ਕਿ "ਭਾਈ ਇਹ ਤਾਂ ਲੋਕ ਐਤਵਾਰ ਜਾਂ ਵੀਰਵਾਰ ਨੂੰ ਕੱਟ ਲੈਂਦੇ ਨੇ, ਟੂਣੇ ਟਾਮਣ ਜਿਹੇ ਕਰਵਾਈ ਜਾਇਆ ਕਰਦੇ ਨੇ, ਬਾਅਦ ਵਿਚ ਲੜਕੀਆਂ ਨੂੰ ਅਠਰਾਹ ਆਦਿਕ ਨਾਮੁਰਾਦ ਮੁਲਾਮਤਾਂ ਚਿੰਬੜ ਜਾਂਦੀਆਂ ਨੇ। ਕੋਈ ਗਲ ਨਹੀਂ ਤੁਸੀਂ ਆ ਗਏ, ਬੱਚੀ ਲਿਆਂਦੀ, ਇਹਦਾ ਵਾਲ ਵਿੰਗਾ ਨਹੀਂ ਹੁੰਦਾ, ਚੜ੍ਹਦੀਆਂ ਕਲਾਂ ਰਹਿਣਗੀਆਂ।" ਐਨਾ ਵਚਨ ਕਰਕੇ ਖੜ੍ਹਕੇ ਬੱਚੀ ਦਾ ਸਿਰ ਆਪਣੇ ਗੋਡਿਆਂ ਵਿਚ ਲੈ ਕੇ ਕਿੰਨਾ ਹੀ ਚਿਰ ਉਹਦੇ ਸਿਰ ਤੇ ਆਪਣਾ ਪਵਿੱਤਰ ਹੱਥ ਫੇਰਦੇ ਰਹੇ ਅਤੇ ਚੁੱਪ ਰਹੇ। ਮੂੰਹ ਵਿਚ ਕੁੱਝ ਪੜ੍ਹ ਰਹੇ ਪ੍ਰਤੀਤ ਹੁੰਦੇ ਸਨ ਕਿਉਂਕਿ ਸੰਤ ਮਹਾਰਾਜ ਜੀਆਂ ਦੇ ਬੁੱਲ੍ਹ ਹਿੱਲ ਰਹੇ ਸਨ। ਫੇਰ ਵਚਨ ਕੀਤਾ ਕਿ "ਜਾਓ ਐਥੇ ਏਹਦਾ ਇਸਨਾਨ ਕਰਵਾ ਦਿਓ। ਗੁਰੂ ਸਦਾ ਅੰਗ ਸੰਗੇ। ਇਹਦੀਆਂ ਚੜ੍ਹਦੀਆਂ ਕਲਾਂ ਰਹਿਣਗੀਆਂ ਪੁੱਠ ਕਰਨ ਵਾਲੇ ਖਾਲੀ ਦੇ ਖਾਲੀ ਹੀ ਰਹਿਣਗੇ।"

ਅਸੀਂ ਸਭ ਨੇ ਨਮਸ਼ਕਾਰ ਕੀਤੀ ਅਤੇ ਬਾਹਰ ਆ ਗਏ। ਹੁਕਮ ਅਨੁਸਾਰ ਬੇਟੀ ਦਾ ਉਥੇ ਇਸ਼ਨਾਨ ਕਰਾਇਆ। ਸੰਤ ਮਹਾਰਾਜ ਜੀਆਂ ਦੇ ਵਚਨ ਸਦਕਾ ਅੱਜ ਤੱਕ ਉਹਦਾ ਕਦੇ ਵਾਲ ਵਿੰਗਾ ਨਹੀਂ ਹੋਇਆ। ਪੜ੍ਹਾਈ ਵਿਚ ਵੀ ਅੱਵਲ ਆਉਂਦੀ ਰਹੀ। ਐਮ ਫਾਰਮੇਸੀ

ਵਿਚ ਯੂਨੀਵਰਸਿਟੀ ਵਿਚੋਂ ਪਹਿਲੇ ਸਥਾਨ ਤੇ ਆਈ। ਫਿਰ ਸਹੁਰਾ ਪ੍ਰੀਵਾਰ ਵੀ ਬਹੁਤ ਵਧੀਆ ਮਿਲ ਗਿਆ। ਅੱਜ ਉਹੀ ਮੇਰੀ ਬੇਟੀ ਅਤੇ ਜੁਆਈ ਕੈਨੇਡਾ ਵਿਚ ਸੈੱਟ ਹਨ। ਇਹ ਸਭ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦੀ ਕਿਰਪਾ ਸਦਕਾ ਹੀ ਹੈ।

ਸੰਨ 1990-91 ਦੇ ਦਿਨ ਸਨ। ਅੱਤਵਾਦ ਦਾ ਉਨ੍ਹਾਂ ਦਿਨਾਂ ਵਿਚ ਜ਼ੋਰ ਸੀ। ਮੇਰੇ ਉਪਰ ਵੀ ਉਨ੍ਹਾਂ ਦਿਨਾਂ ਵਿਚ ਅੱਤਵਾਦ ਦਾ ਚੱਕਰ ਚਲ ਰਿਹਾ ਸੀ। ਸੰਤ ਮਹਾਰਾਜ ਜੀ ਸਾਡੇ ਪਿੰਡ ਸੰਦੌੜ ਨੰਬਰਦਾਰ ਸਾਹਿਬ ਦੇ ਘਰ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਤੇ ਆਏ। ਉਥੇ ਮੈਂ ਮੌਕਾ ਦੇਖਕੇ ਬੇਨਤੀ ਕੀਤੀ ਕਿ ਮਹਾਰਾਜ ਜੀ, ਘਰੇ ਚਰਨ, ਕਿਰਪਾ ਕਰ ਦਿਉ। ਐਨੀ ਬੇਨਤੀ ਕਰਨ ਸਾਰ ਹੀ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ "ਡਾਕਟਰ ਸਰਵਣ ਸਿਆਂ ਅਸੀਂ ਹਰ ਟਾਇਮ ਤਾਂ ਤੇਰੇ ਨਾਲ ਰਹਿੰਦੇ ਹਾਂ।" ਮੈਂ ਚੁੱਪ ਹੋ ਗਿਆ। ਸੰਤ ਮਹਾਰਾਜ ਜੀ ਉਠਕੇ ਅੰਦਰ ਪ੍ਰਸ਼ਾਦਾ ਛਕਣ ਚਲੇ ਗਏ ਅਤੇ ਮੈਂ ਅਪਣੇ ਘਰ ਨੂੰ ਆ ਗਿਆ। ਸੰਤ ਮਹਾਰਾਜ ਜੀਆਂ ਦੀ ਉਡੀਕ ਕਰਨ ਲਗ ਪਏ। ਸਾਰੀਆਂ ਤਿਆਰੀਆਂ ਮੇਰੀਆਂ ਹਰ ਸਮੇਂ ਕੀਤੀਆਂ ਹੁੰਦੀਆਂ ਸਨ ਕਿ ਪਤਾ ਨਹੀਂ ਕਿਧਰੋਂ ਆਉਂਦੇ ਜਾਂਦੇ ਰੁਕ ਜਾਣ ਕਿਉਂਕਿ ਇਕ ਵਾਰ ਮੈਂ ਚਿਠੀ ਲਿਖਕੇ ਬੇਨਤੀ ਕੀਤੀ ਸੀ ਕਿ ਕੁੱਲੀ ਰਾਹ ਵਿਚ ਪਾਈ ਅਸਾਂ ਤੇਰੇ, ਤੂੰ ਆਉਂਦਾ ਜਾਂਦਾ ਤੱਕਦਾ ਰਹੀਂ। ਮੈਂ ਸੰਤ ਮਹਾਰਾਜ ਜੀਆਂ ਨੂੰ ਉਡੀਕ ਰਿਹਾ ਸੀ। ਤਕਰੀਬਨ ਡੇਢ ਘੰਟੇ ਬਾਅਦ ਸੰਤ ਮਹਾਰਾਜ ਆ ਗਏ। ਆਪਣੇ ਆਸਣ ਤੇ ਬੈਠੇ। ਦੁੱਧ ਛਕਿਆ। ਉਸ ਸਮੇਂ ਗਿਆਨੀ ਈਸ਼ਰ ਸਿੰਘ ਧਲੇਰ ਅਤੇ ਉਨ੍ਹਾਂ ਦੀ ਪਤਨੀ ਬੀਬੀ ਹਰਬੰਸ ਕੌਰ ਵੀ ਆ ਕੇ ਚਰਨਾਂ ਵਿਚ ਬੈਠ ਗਏ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤੇ ਕਿ "ਕੋਈ ਗੱਲ ਨਹੀਂ, ਪਰਵਾਹ ਨਾ ਮੰਨ ਇਹਨਾਂ ਦੀ। ਨ੍ਹੇਰੀਆਂ ਆਉਂਦੀਆਂ ਹੁੰਦੀਆਂ ਨੇ ਪਰ ਸਦਾ ਨਹੀਂ ਰਹਿੰਦੀਆਂ ਹੁੰਦੀਆਂ। ਆਉਂਦੀ ਨ੍ਹੇਰੀ ਵਿਚ ਸਿਆਣਾ ਬੰਦਾ ਉਹ ਹੈ ਜਿਹੜਾ ਤਾਕੀਆਂ ਮੋਰੀਆਂ ਬੰਦ ਕਰਕੇ ਅੰਦਰ ਬੈਠ ਜਾਵੇ। ਆਉਂਦੀ ਨ੍ਹੇਰੀ ਦੇ ਮੂਹਰੇ ਆਪਾਂ ਆਪਣੀਆਂ ਅੱਖਾਂ ਅੱਡਕੇ ਖੜ੍ਹਾਂਗੇ ਤਾਂ ਅੱਖਾਂ ਤਾਂ ਅਪਣੀਆਂ ਹੀ ਅੰਨ੍ਹੀਆਂ ਹੋਣਗੀਆਂ। ਕੋਈ ਗੱਲ ਨਹੀਂ। ਅਸੀਂ ਸਾਧ ਹੁੰਦੇ ਆਂ, ਅਸੀਂ ਤੇਰੇ ਨਾਲ ਆਂ। ਜਿੰਨਾ ਚਿਰ ਮੈਂ ਤੇਰੇ ਨਾਲ ਹਾਂ ਤਾਂ ਨ੍ਹੇਰੀਆਂ ਦੇ ਵਰੋਲੇ ਬਣਾਕੇ ਲੰਘਾ ਦੂੰ।" ਇਹ ਵਚਨ ਕਰਨ

ਸੰਨ 1992 ਵਿਚ ਲਿਖਾਰੀ ਨੂੰ ਅਸ਼ੀਰਵਾਦ ਦਿੰਦੇ ਸਮੇਂ

ਲਾਇਆ ਹੋਇਆ ਸੀ ਅਤੇ ਆਪਣਾ ਸੱਜਾ ਹੱਥ ਮੇਰੇ ਮੋਢੇ ਉਤੇ ਰੱਖਿਆ ਹੋਇਆ ਸੀ। ਬਿਲਕੁਲ ਉਵੇਂ ਹੀ ਹੋਇਆ। ਬੜੀਆਂ ਠੰਡੀਆਂ ਤੱਤੀਆਂ ਹਵਾਵਾਂ ਚੱਲੀਆਂ ਪਰ ਕੋਈ ਵਾਲ ਵਿੰਗਾ ਨਹੀਂ ਕਰ ਸਕਿਆ। ਸੰਤ ਮਹਾਰਾਜ ਜੀਆਂ ਨੇ ਹੱਥ ਦੇ ਕੇ ਰੱਖਿਆ।

ਗੁਰਬਾਣੀ:-

ਜਿਸਦਾ ਸਾਹਿਬੁ ਡਾਢਾ ਹੋਇ ॥
ਤਿਸਨੂੰ ਮਾਰਿ ਨ ਸਕੈ ਕੋਇ ॥ .............॥

ਅਥਵਾ:-

ਗੁਰ ਕਾ ਸਬਦੁ ਰਖਵਾਰੇ ॥
ਚਉਕੀ ਚਉ ਗਿਰਦੁ ਹਮਾਰੇ ॥ .............॥

# ਆਦਮਪਾਲ ਪਿੰਡ ਦੀ ਸੰਗਤ

ਮੇਰੇ ਗੁਰੂਦੇਵ ਸੰਤ ਮਹਾਰਾਜ ਜੀ 1968 ਵਿਚ ਪਿੰਡ ਸਿਹੌਂਤੇ
ਅਤੇ ਗੁਰਦੁਆਰਾ ਸਿਧ ਸਰ ਸਾਹਿਬ ਪਹਿਲੀ ਵਾਰੀ ਆਏ ਸਨ।ਉਸ
ਤੋਂ ਪਿਛੋਂ ਕੋਈ ਪਿੰਡ ਇਲਾਕੇ ਦਾ ਰਿਹਾ ਨਹੀਂ ਜਿਥੇ ਸੰਤ ਮਹਾਰਾਜ
ਜੀਆਂ ਨੇ ਦੀਵਾਨ ਨਾ ਲਾਏ ਹੋਣ ਜਾਂ ਕੋਈ ਹੋਰ ਸਮਾਗਮ ਨਾ ਕੀਤਾ
ਹੋਵੇ।ਬਹੁਤ ਹੀ ਜੋਰ ਸ਼ੋਰ ਚੜ੍ਹਦੀਆਂ ਕਲਾਂ ਨਾਲ ਗੁਰਮਤ ਦਾ ਪ੍ਰਚਾਰ
ਕੀਤਾ ਅਤੇ ਨਾਲ ਹੀ ਅੰਮ੍ਰਿਤ ਸੰਚਾਰ ਵੀ ਕਰਦੇ ਰਹੇ ਸਨ।ਏਸੇ ਸਮੇਂ
ਦੌਰਾਨ ਪਿੰਡ ਆਦਮਪਾਲ ਤੋਂ ਸੰਗਤ ਸਿਧ ਸਰ ਆਪਣੇ ਪਿੰਡ ਦੀਵਾਨ
ਲਵਾਉਣ ਵਾਸਤੇ ਬੇਨਤੀ ਕਰਨ ਵਾਸਤੇ ਗਈ ਜਿਨ੍ਹਾਂ ਵਿਚੋਂ ਇਕ ਦੋ ਕੁ ਨੂੰ
ਛੱਡਕੇ ਬਾਕੀ ਸਾਰਿਆਂ ਦੀਆਂ ਦਾੜ੍ਹੀਆਂ ਕੱਟੀਆਂ ਘੋਨ ਮੋਨ, ਸਿਰਾਂ ਤੇ
ਪਰਨੇ ਬੰਨ੍ਹੇ ਹੋਏ ਸਨ।ਬਾਅਦ ਵਿਚ ਸੰਤ ਮਹਾਰਾਜ ਜੀਆਂ ਨੇ ਇਕ
ਵਾਰੀ ਦਸਿਆ ਕਿ ਪਹਿਲੀ ਵਾਰੀ ਜਦੋਂ ਇਹ ਦੀਵਾਨ ਲੈਣ ਗਏ ਤਾਂ
ਅਸੀਂ ਸੋਚਦੇ ਸੀ ਕਿ ਮਾਲੇਰਕੋਟਲੇ ਦੇ ਨੇੜੇ ਦੇ ਇਹ ਕਿਹੋ ਜਿਹੇ ਬੰਦੇ
ਨੇ।ਇਹ ਸੇਵਾ ਵੀ ਕਰ ਲੈਣਗੇ।ਇਹਨਾਂ ਨੂੰ ਦੀਵਾਨਾਂ ਦਾ ਕੀ ਪਤਾ ਕਿ
ਦੀਵਾਨ ਕੀ ਹੁੰਦੇ ਨੇ।ਚਲੋ ਜੀ, ਸੰਤ ਮਹਾਰਾਜ ਜੀਆਂ ਨੇ ਦੀਵਾਨਾਂ ਦੀ
ਬਖਸ਼ਿਸ਼ ਕਰ ਦਿਤੀ ਅਤੇ ਉਨ੍ਹਾਂ ਉਪਰ ਐਸੀ ਕਿਰਪਾ ਹੋਈ ਕਿ
ਮੁਸਲਮਾਨ ਭਾਈਚਾਰੇ ਦੇ ਘਰਾਂ ਨੂੰ ਛੱਡਕੇ ਲਗਭਗ ਸਾਰੇ ਪਿੰਡ ਨੇ ਹੀ
ਅੰਮ੍ਰਿਤ ਛਕ ਲਿਆ।ਹੈਰਾਨ ਕਰ ਦਿਤਾ ਸਭ ਨੂੰ।ਬਾਅਦ ਵਿਚ ਪਹਿਲਾਂ
ਪਹਿਲਾਂ ਇਹ ਸਿਆਣ ਵਿਚ ਨਹੀਂ ਸੀ ਆਉਂਦੇ ਹੁੰਦੇ।ਸੰਤ ਮਹਾਰਾਜ
ਜੀਆਂ ਦੀ ਐਸੀ ਦ੍ਰਿਸ਼ਟੀ ਹੋਈ, ਸੇਵਾ ਵਿਚ ਸਾਰੀ ਸੰਗਤ ਵਿਚੋਂ ਪਹਿਲੇ
ਨੰਬਰ ਤੇ ਸਨ।ਸੰਤ ਮਹਾਰਾਜ ਜੀ ਏਸੇ ਪਹਿਲੇ ਨੰਬਰ ਕਰਕੇ ਸ੍ਰੀ
ਫਤਹਿਗੜ੍ਹ ਸਾਹਿਬ ਦੇ ਜੋੜਮੇਲੇ ਤੋਂ ਬਾਅਦ ਸਭ ਤੋਂ ਪਹਿਲਾਂ ਇਕ
ਜਨਵਰੀ ਤੋਂ ਸੱਤ ਜਨਵਰੀ ਤੱਕ ਦੀਵਾਨ ਆਦਮਪਾਲ ਸਜਾਇਆ ਕਰਦੇ
ਸਨ।ਸੰਤ ਖਾਲਸਾ ਦਲ ਦੇ 31 ਜੋਨਾਂ ਵਿਚੋਂ ਵੀ ਇਸ ਪਿੰਡ ਦਾ ਪਹਿਲਾ
ਨੰਬਰ ਹੈ।ਏਸੇ ਧਰਤੀ ਤੇ ਸੰਤ ਖਾਲਸਾ ਦਲ ਦਾ ਪਹਿਲਾ ਪ੍ਰਕਾਸ
ਹੋਇਆ ਅਤੇ ਏਥੇ ਹੀ ਪਹਿਲਾ ਸਰਬ ਧਰਮ ਸੰਮੇਲਨ ਕਰਵਾਇਆ
ਗਿਆ ਜਿਸਦਾ ਵੇਰਵਾ ਪਹਿਲਾਂ ਆ ਚੁੱਕਿਆ ਹੈ।ਐਨਾ ਮਾਣ ਏਸ
ਧਰਤੀ ਨੂੰ ਮਿਲਿਆ।ਏਥੇ ਹੀ ਬਾਬਾ ਅਟੱਲ ਰਾਏ ਦੇ ਅਸਥਾਨ ਦੀ ਸੇਵਾ
ਸੰਤ ਮਹਾਰਾਜ ਜੀਆਂ ਨੇ ਕਰਵਾਈ।ਇਹ ਸਭ ਸੰਗਤ ਦੀ ਪਰਪੱਕ

ਸ਼ਰਧਾ, ਸੇਵਾ ਭਾਵਨਾ ਕਰਕੇ ਹੀ ਹੋਇਆ। ਸੰਤ ਮਹਾਰਾਜ ਜੀਆਂ ਦੀ ਅਪਾਰ ਕਿਰਪਾ ਏਸ ਨਗਰ ਤੇ ਰਹੀ ਅਤੇ ਸਦਾ ਹੀ ਰਹੇਗੀ।

ਗੁਰਬਾਣੀ:-

ਪਿੰਗਲ ਪਰਬਤ ਪਾਰਿ ਪਰੇ
ਖਲ ਚਤੁਰ ਬਕੀਤਾ॥
ਅੰਧੁਲੇ ਤ੍ਰਿਭਵਣ ਸੂਝਿਆ
ਗੁਰ ਭੇਟਿ ਪੁਨੀਤਾ॥
ਮਹਿਮਾ ਸਾਧੂ ਸੰਗਿ ਕੀ ਸੁਨਹੁ ਮੇਰੇ ਮੀਤਾ॥
ਮੈਲੁ ਖੋਈ ਕੋਟਿ ਅਘੁ ਹਰੇ ਨਿਰਮਲੁ ਭਏ
ਚੀਤਾ॥ ............॥

ਨੋਟ:- ਪਹਿਲੀ ਵਾਰੀ ਦੀਵਾਨ ਲੈਣ ਗਈ ਸੰਗਤ ਵਿਚ ਜਰਨੈਲ ਸਿੰਘ, ਨਛੱਤਰ ਸਿੰਘ, ਬੰਤ ਸਿੰਘ, ਮੇਜਰ ਸਿੰਘ, ਹਮੀਰ ਸਿੰਘ ਭੋਗਲ, ਹਮੀਰ ਸਿੰਘ, ਜੰਗ ਸਿੰਘ ਮਾਨ, ਚੂਹੜ ਸਿੰਘ, ਗੁਰਮੇਲ ਸਿੰਘ ਮੁਖੀ ਸਨ।

# ਠੁੱਲੀਵਾਲ ਪਿੰਡ ਦੀ ਸਾਖੀ

ਦਾਸ ਦੀ ਵੱਡੀ ਭੈਣ ਪਿੰਡ ਠੁੱਲੀਵਾਲ ਵਿਆਹੀ ਹੋਈ ਹੈ। ਸਰਦਾਰ ਸਾਹਿਬ ਫੌਜ ਵਿਚ ਸਨ। ਉਹ ਫੌਜ ਵਿਚੋਂ ਛੁੱਟੀ ਲੈ ਕੇ ਆਏ ਮੈਨੂੰ ਕਹਿੰਦੇ ਸੰਤ ਮਹਾਰਾਜ ਜੀਆਂ ਨੂੰ ਬੇਨਤੀ ਕਰਨੀ ਹੈ ਅਖੰਡ ਪਾਠ ਕਰਵਾਉਣਾ ਹੈ। ਅਸੀਂ ਦੋਵਾਂ ਨੇ ਸੰਤ ਮਹਾਰਾਜ ਜੀਆਂ ਨੂੰ ਬੇਨਤੀ ਕੀਤੀ ਤਾਂ ਵਚਨ ਹੋਏ ਕਿ ਇਕੱਲਾ ਅਖੰਡ ਪਾਠ ਨਹੀਂ, ਦੋ ਦੀਵਾਨ ਵੀ ਲਾਵਾਂਗੇ। ਖੁੱਲ੍ਹੇ ਹੀ ਨੱਕੇ ਛੱਡ ਦਿੱਤੇ। ਮੈਨੂੰ ਹੁਕਮ ਹੋਇਆ ਕਿ ਉਥੇ ਮੋਟਰ ਤੇ ਹੀ ਆਸਣ ਲਵਾ ਲਈਂ, ਰਾਤ ਨੂੰ ਵੀ ਉਥੇ ਹੀ ਰਹਾਂਗੇ। ਦਿੱਤੇ ਸਮੇਂ ਅਨੁਸਾਰ ਪਹਿਲਾ ਦੀਵਾਨ ਸਜਿਆ। ਸੰਗਤ ਦਾ ਬਹੁਤ ਇਕੱਠ ਹੋਇਆ ਕਿਉਂਕਿ ਉਨ੍ਹਾਂ ਪਿੰਡਾਂ ਵਿਚ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ ਚਾਲੀ ਚਾਲੀ ਦਿਨ ਕਥਾ ਕਰਿਆ ਕਰਦੇ ਸਨ ਉਨ੍ਹਾਂ ਤੋਂ ਪਿਛੋਂ ਪਹਿਲੀ ਵਾਰੀ ਦੀਵਾਨ ਸਜੇ ਸਨ। ਵੱਡੇ ਗੁਰਦੁਆਰਾ ਸਾਹਿਬ ਦੇ ਸਾਹਮਣੇ ਸੜਕ ਦੇ ਨਾਲ ਹੀ ਪੰਡਾਲ ਸਜਾਇਆ ਹੋਇਆ ਸੀ। ਦੂਜੇ ਦੀਵਾਨ ਦੀ ਸਮਾਪਤੀ ਤੋਂ ਬਾਅਦ ਸੰਤ ਮਹਾਰਾਜ ਜੀਆਂ ਨੇ ਮੈਨੂੰ ਪੁੱਛਿਆ ਕਿ ਆਸਣ ਕਿੱਧਰ ਨੇ। ਮੈਂ ਇਸ਼ਾਰਾ ਕਰ ਦਿਤਾ ਕਿ ਮਹਾਰਾਜ ਜੀ ਐਧਰ ਮੋਟਰ ਤੇ ਹਨ। ਸੰਤ ਮਹਾਰਾਜ ਜੀਆਂ ਦਾ ਮੈਨੂੰ ਹੁਕਮ ਹੋਇਆ ਕਿ ਮੂਹਰੇ ਚੱਲ ਆਪਾਂ ਤੁਰਕੇ ਹੀ ਚਲਦੇ ਹਾਂ। ਦਸ ਕੁ ਸਿੰਘ ਨਾਲ ਸਨ। ਟਿੱਬਿਆਂ ਦੀ ਧਰਤੀ ਸੀ। ਤੁਰੇ ਜਾਂਦਿਆਂ ਜਾਂਦਿਆਂ ਨੇ ਵਚਨ ਕੀਤਾ ਕਿ ਐਹਨਾਂ ਟਿੱਬਿਆਂ ਵਿਚ ਤਾਂ ਅਸੀਂ ਪਹਿਲੀਆਂ ਵਿਚ ਤੁਰਦੇ ਫਿਰਦੇ ਰਹੇ ਹਾਂ, ਇਹਨਾਂ ਦੀ ਮੁਰੱਬੇ ਬੰਦੀ ਸਾਡੀ ਕੀਤੀ ਹੋਈ ਹੈ। ਆਸਣ ਤੇ ਪਹੁੰਚਕੇ ਜਲ ਪਾਣੀ ਛਕਿਆ। ਬਾਕੀ ਸਿੰਘ ਅਖੰਡ ਪਾਠ ਵਾਲੀ ਥਾਂ ਤੇ ਘਰ ਆ ਗਏ। ਅਸੀਂ ਦੋ ਜਣੇ ਸੰਤ ਮਹਾਰਾਜ ਜੀਆਂ ਕੋਲ ਰਹਿ ਗਏ। ਸ਼ਾਮ ਨੂੰ ਰਹਿਰਾਸ ਸਾਹਿਬ ਦੇ ਪਾਠ ਤੋਂ ਪਿਛੋਂ ਮੈਂ ਸੰਤ ਮਹਾਰਾਜ ਜੀਆਂ ਦੇ ਚਰਨਾਂ ਦੀ ਸੇਵਾ ਮਾਲਿਸ਼ ਕਰਦਾ ਸੀ ਅਤੇ ਸੀਸ ਵਿਚ ਵੀ ਘਿਉ ਦੀ ਮਾਲਿਸ਼ ਕੀਤੀ। ਛੋਟੀ ਜਿਹੀ ਕੁੱਲੀ ਵਿਚ ਆਸਣ ਸੀ ਜਿਸ ਵਿਚ ਸਿਰਫ਼ ਸੰਤ ਮਹਾਰਾਜ ਜੀਆਂ ਦਾ ਪਲੰਘ ਇਕ ਮੇਜ ਅਤੇ ਦੋ ਸਿੰਘ ਹੋਰ ਬੈਠਣ ਦੀ ਥਾਂ ਹੀ ਸੀ। ਸੰਤ ਮਹਾਰਾਜ ਜੀ ਆਸਣ ਦੇਖਕੇ ਬੜੇ ਖੁਸ਼ ਹੋਏ ਅਤੇ ਵਚਨ ਕੀਤਾ ਕਿ ਆਹ ਮੌਜ ਹੈ ਸਾਧੂਆਂ ਵਾਲੀ ਬਾਕੀ ਤਾਂ ਬੰਧਨ ਨੇ। ਬਾਹਰੋਂ ਖੜਕਾ ਹੋਇਆ, ਮੈਨੂੰ ਹੁਕਮ ਹੋਇਆ ਕਿ ਬਾਹਰ

ਦੇਖ। ਬਾਹਰ ਦੇਖਕੇ ਅੰਦਰ ਆਇਆ ਅਤੇ ਬੇਨਤੀ ਕੀਤੀ ਕਿ ਮਹਾਰਾਜ ਜੀ, ਭੈਣ ਅਤੇ ਬੇਬੇ ਹੋਰੀਂ ਪ੍ਰਸ਼ਾਦਾ ਲੈ ਕੇ ਆਈਆਂ ਨੇ। ਸਿਆਲ ਦਾ ਮਹੀਨਾ ਸੀ। ਅੰਦਰ ਕੁਲੀ ਵਿਚ ਅੰਗੀਠੀ ਰੱਖੀ ਹੋਈ ਸੀ। ਅੱਗ ਪਾਈ ਹੋਈ ਸੀ। ਅੱਗ ਦੇ ਉਪਰ ਮੱਕੀ ਦੀਆਂ ਛੱਲੀਆਂ ਦੇ ਗੁੱਲ ਰੱਖੇ ਸਨ ਮੈਂ ਡਰਦਾ ਸੀ ਕਿ ਧੂੰਆਂ ਵੀ ਅੰਦਰ ਬਹੁਤਾ ਨਾ ਹੋ ਜਾਵੇ। ਮੈਨੂੰ ਹੁਕਮ ਹੋਇਆ ਕਿ ਬੇਬੇ ਹੋਰਾਂ ਨੂੰ ਬਾਹਰ ਰਹਿਣ ਦੇ, ਤੂੰ ਪ੍ਰਸ਼ਾਦਾ ਪਵਾਕੇ ਲੈ ਆ ਅੰਦਰ। ਮੈਂ ਥਾਲ ਵਿਚ ਪ੍ਰਸ਼ਾਦਾ ਪਵਾਕੇ ਅੰਦਰ ਲੈ ਗਿਆ। ਮੱਕੀ ਦੀਆਂ ਰੋਟੀਆਂ ਵੀ ਸਨ, ਕਣਕ ਦੀਆਂ ਵੀ ਸਨ। ਸ਼ੱਕਰ ਘਿਉ ਅਤੇ ਇਕ ਵੱਡੀ ਸਾਰੀ ਬਾਟੀ ਵਿਚ ਸਾਗ ਪਾਇਆ ਹੋਇਆ ਸੀ। ਮੈਂ ਮੇਜ ਉਪਰ ਥਾਲਾ ਰੱਖਿਆ। ਮੈਨੂੰ ਹੁਕਮ ਹੋਇਆ ਕਿ ਅੰਗੀਠੀ ਉਰਾਂ ਨੂੰ ਕਰ ਅਤੇ ਹੇਠਾਂ ਗੱਤੇ ਨਾਲ ਝੱਲ ਮਾਰ। ਮੈਂ ਝੱਲ ਮਾਰਨ ਲੱਗ ਗਿਆ ਅੰਦਰੋਂ ਡਰਾਂ ਕਿ ਸੰਤ ਮਹਾਰਾਜ ਜੀ ਘੂਰਨਗੇ ਕਿ ਅੰਦਰ ਧੂੰਆਂ ਹੋ ਗਿਆ। ਸੰਤ ਮਹਾਰਾਜ ਜੀਆਂ ਨੇ ਸਾਗ ਵਾਲੀ ਬਾਟੀ ਅੱਗ ਦੇ ਉਪਰ ਰੱਖ ਦਿੱਤੀ ਅਤੇ ਚੁੱਪ ਚਾਪ ਆਪ ਉਹਦੇ ਵਿਚ ਚਮਚਾ ਫੇਰੀ ਗਏ। ਕਾਫੀ ਦੇਰ ਇਉਂ ਖੇਡ ਵਰਤੀ। ਅੱਗ ਉਪਰ ਬਾਟੀ ਵਿਚੋਂ ਸਾਗ ਦੀ ਤਿੜ ਤਿੜ ਦੀ ਆਵਾਜ਼ ਆਉਣੀ ਸ਼ੁਰੂ ਹੋ ਗਈ। ਮੈਨੂੰ ਹੁਕਮ ਹੋਇਆ ਕਿ "ਬੱਸ ਸਰਵਣ ਸਿਆਂ ਬੱਸ ਕਰ ਹੁਣ ਅੱਗ ਦੀ, ਅੰਗੀਠੀ ਦੀ ਲੋੜ ਨਹੀਂ ਇਹ ਨੂੰ ਬਾਹਰ ਰੱਖ ਦੇਹ। ਬੀਬੀ ਨੂੰ ਕਹਿ ਦੇ, ਬੇਫਿਕਰ ਹੋ ਕੇ ਰਹੇ, ਅੱਜ ਸਾਰੇ ਈ ਫੂਕ ਤੇ, ਸਾਰੇ ਦੇ ਸਾਰੇ ਫੂਕ ਤੇ।" ਏਹ ਵਚਨ ਸੁਣਕੇ ਮੈਂ ਹੈਰਾਨ ਸੀ ਕਿ ਆਹ ਕੀ ਕੌਤਕ ਹੋਇਆ। ਇਸਤੋਂ ਪਿਛੋਂ ਸੰਤ ਮਹਾਰਾਜ ਜੀਆਂ ਨੇ ਪ੍ਰਸ਼ਾਦਾ ਖੁਸ਼ੀਆਂ ਨਾਲ ਛਕਿਆ ਅਤੇ ਹੋਰ ਵੀ ਬੇਅੰਤ ਵਚਨ ਕੀਤੇ। ਬੇਬੇ ਭੈਣ ਹੋਰੀਂ ਨਮਸਕਾਰ ਕਰਕੇ ਘਰ ਨੂੰ ਆ ਗਈਆਂ। ਮੈਨੂੰ ਅੱਧੀ ਕੁ ਰਾਤ ਨੂੰ ਹੁਕਮ ਹੋਇਆ ਕਿ ਅਸੀਂ ਚੱਲੇ ਹਾਂ, ਭੋਗ ਟਾਇਮ ਸਿਰ ਪਾ ਦਿਉ। ਅਸੀਂ ਭੋਗ ਤੇ ਨਹੀਂ ਆਉਣਾ। ਗੱਡੀ ਮੰਗਵਾ ਲਈ। ਦੋ ਸਿੰਘਾਂ ਨੂੰ ਲੈ ਕੇ ਉਥੋਂ ਆ ਗਏ। ਅਗਲੇ ਦਿਨ ਸ੍ਰੀ ਅਖੰਡ ਪਾਠ ਦੇ ਭੋਗ ਪਾਏ ਗਏ। ਜਥੇ ਦੇ ਸਿੰਘਾਂ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਭੋਗ ਤੋਂ ਪਿਛੋਂ ਮੈਂ ਆਪਣੀ ਭੈਣ ਨੂੰ ਰਾਤ ਦਾ ਸਾਰਾ ਕੌਤਕ ਦੱਸਿਆ ਤਾਂ ਸਾਰੇ ਹੈਰਾਨ ਸਨ ਕਿ ਸੰਤ ਮਹਾਰਾਜ ਜੀਆਂ ਨੇ ਆਪਣੇ ਆਪ ਹੀ ਕਸ਼ਟ ਕੱਟ

ਦਿੱਤੇ। ਮੇਰੀ ਭੈਣ ਨੇ ਮੈਨੂੰ ਦੱਸਿਆ ਕਿ ਉਹਦੀ ਨਣਦ ਬਹੁਤ ਚਿਰ
ਪਹਿਲਾਂ ਮਰ ਗਈ ਸੀ ਪਰ ਉਹਦੀ ਰੂਹ ਭਟਕਦੀ ਫਿਰਦੀ ਸੀ। ਭੈਣ ਨੂੰ
ਤੰਗ ਪ੍ਰੇਸ਼ਾਨ ਕਰਦੀ ਰਹਿੰਦੀ ਸੀ। ਘਰ ਵਿਚ ਬਰਕਤ ਨਹੀਂ ਸੀ
ਰਹਿੰਦੀ। ਛੋਟੀ ਛੋਟੀ ਗੱਲ ਤੋਂ ਘਰ ਵਿਚ ਕਲੇਸ਼ ਰਹਿੰਦਾ ਸੀ। ਮੇਰੇ ਸਾਰੀ
ਵਾਰਤਾ ਦੱਸਣ ਤੋਂ ਸਾਰਾ ਪ੍ਰੀਵਾਰ ਸੰਤ ਮਹਾਰਾਜ ਜੀਆਂ ਦਾ ਧੰਨਵਾਦ
ਕਰਦਾ ਨਹੀਂ ਸੀ ਥੱਕਦਾ। ਉਸ ਤੋਂ ਬਾਅਦ ਵੀ ਸਾਰਾ ਪ੍ਰੀਵਾਰ ਸ੍ਰੀ
ਫਤਹਿਗੜ੍ਹ ਸਾਹਿਬ ਜਾਂਦਾ ਰਿਹਾ। ਸੰਤ ਮਹਾਰਾਜ ਜੀਆਂ ਨੇ ਏਸ ਪ੍ਰੀਵਾਰ
ਤੇ ਜੋ, ਰਹਿਮਤਾਂ ਕੀਤੀਆਂ ਕਥਨ ਤੋਂ ਬਾਹਰ ਹਨ ਅੱਜ ਦਾਸ ਦੀ ਭੈਣ
ਪ੍ਰੀਵਾਰ ਸਮੇਤ ਅਮਰੀਕਾ ਬੈਠੀ ਹੈ। ਜੋ ਮੇਰੇ ਬਾਪੂ ਦੀ ਹੀ ਕਿਰਪਾ
ਸਦਕਾ ਹੈ। ਦਾਸ ਦੀ ਭੈਣ ਨੂੰ ਉਸਤੋਂ ਬਾਅਦ ਮੁੜਕੇ ਕਦੀ ਵੀ ਕੋਈ ਭੈੜੀ
ਆਤਮਾ ਨੇ ਤੰਗ ਪ੍ਰੇਸ਼ਾਨ ਨਹੀਂ ਕੀਤਾ। ਉਸ ਦੀ ਰੂਹ ਜੋ ਭਟਕਦੀ
ਫਿਰਦੀ ਸੀ ਉਹਦਾ ਵੀ ਸੰਤ ਮਹਾਰਾਜ ਜੀਆਂ ਨੇ ਭਲਾ ਕਰ ਦਿੱਤਾ।

ਗੁਰਬਾਣੀ:- ਪਸੂ ਪ੍ਰੇਤ ਮੁਗਧ ਕਉ ਤਾਰੇ
ਪਾਹਨ ਪਾਰਿ ਉਤਾਰੇ ॥ ..........

# ਪ੍ਰੇਤ ਦਾ ਉਧਾਰ ਕਰਨਾ

ਜਦੋਂ ਸੰਦੌੜ ਗੁਰਦੁਆਰਾ ਸਾਹਿਬ ਦੀ ਇਮਾਰਤ ਦੇ ਪਿੱਛੇ ਖੁਲ੍ਹੇ ਮੈਦਾਨ ਵਿਚ ਤਿੰਨ ਦੀਵਾਨ ਲੱਗੇ ਸੀ ਅਤੇ ਤੀਸਰੇ ਦੀਵਾਨ ਦੀ ਸਮਾਪਤੀ ਤੋਂ ਪਿਛੋਂ ਕਾਲਜ ਬਣਾਉਣ ਬਾਰੇ ਪਿੰਡ ਦੀ ਸੰਗਤ ਅਤੇ ਹੋਰ ਇਲਾਕੇ ਭਰ ਦੀਆਂ ਪੰਚਾਇਤਾਂ ਅਤੇ ਸੰਗਤਾਂ ਨੇ ਮਤਾ ਪਾਇਆ ਉਸ ਦਿਨ ਦੀ ਗੱਲ ਹੈ। ਸੰਨ 1970 ਦੇ ਜਨਵਰੀ ਫਰਵਰੀ ਦੇ ਦਿਨ ਸਨ। ਤਕਰੀਬਨ ਸੌ ਇਸਤਰੀਆਂ ਅਤੇ ਮਰਦ ਸੰਤ ਮਹਾਰਾਜ ਜੀਆਂ ਦੇ ਚਰਨਾਂ ਵਿਚ ਬੈਠੇ ਹੋਣਗੇ। ਇਲਾਕੇ ਦੇ ਮੋਹਤਬਰ ਬੰਦੇ ਸਾਰੇ ਹਾਜਰ ਸਨ। ਸੰਤ ਮਹਾਰਾਜ ਜੀ ਪਲੰਘ ਤੇ ਬਿਰਾਜਮਾਨ ਸਨ। ਕਾਲਜ ਬਣਾਉਣ ਬਾਰੇ ਵੀਚਾਰਾਂ ਚੱਲ ਰਹੀਆਂ ਸਨ। ਸਾਰੀ ਸੋਚ ਵੀਚਾਰ ਤੋਂ ਪਿਛੋਂ ਮਤਾ ਪਾਇਆ ਗਿਆ ਜਿਸਤੇ ਸਾਰੀ ਸੰਗਤ ਨੇ ਆਪਣੇ ਆਪਣੇ ਦਸਤਖਤ ਕੀਤੇ। ਮਤਾ ਪੈਣ ਤੋਂ ਪੰਜ ਜੈਕਾਰੇ ਖੁਸੀਆਂ ਦੇ ਗਜਾਏ ਗਏ। ਸੰਤ ਮਹਾਰਾਜ ਜੀ ਸਿਧ ਸਰ ਜਾਣ ਵਾਸਤੇ ਪਲੰਘ ਤੋਂ ਉਠਕੇ ਖੜ੍ਹੇ ਹੋਏ। ਜੋੜਾ ਹਲੀ ਪਹਿਨਿਆ ਹੀ ਸੀ ਕਿ ਸਭ ਤੋਂ ਪਿਛੇ ਬੈਠੀ ਇਕ ਬੀਬੀ ਸੰਤ ਮਹਾਰਾਜ ਜੀਆਂ ਦੇ ਚਰਨਾਂ ਨਾਲ ਲਿਪਟ ਗਈ। ਉਹ ਬੀਬੀ ਸਵਰਗਵਾਸੀ ਭਾਈ ਸਵਰਨ ਸਿੰਘ ਕਸਬਾ ਭਰਾਲ ਦੀ ਭੈਣ ਸੀ ਅਤੇ ਉਸਦਾ ਸਾਰਾ ਪ੍ਰੀਵਾਰ ਕਰਨਾਲ ਰਹਿੰਦਾ ਸੀ, ਦੀਵਾਨ ਸੁਣਨ ਵਾਸਤੇ ਆਪਣੇ ਪੇਕੇ ਘਰ ਆਈ ਹੋਈ ਸੀ। ਹੁਣ ਉਹ ਬੀਬੀ ਸੰਤ ਮਹਾਰਾਜ ਜੀਆਂ ਦੇ ਚਰਨ ਨਾ ਛੱਡੇ। ਦੋਵੇਂ ਬਾਹਵਾਂ ਨਾਲ ਉਪਰ ਦੀ ਲਪੇਟ ਪਾਈ ਬੈਠੀ ਸੀ ਅਤੇ ਵਾਰ ਵਾਰ ਉੱਚੀ ਉੱਚੀ ਕਹਿ ਰਹੀ ਸੀ ਕਿ ਮਹਾਰਾਜ ਮੇਰੇ ਕੋ ਬਖਸ਼ ਲਉ, ਮੇਰਾ ਉਧਾਰ ਕਰ ਦਿਉ, ਮੇਰਾ ਉਧਾਰ ਕਰ ਦਿਉ। ਮੈਂ ਪਾਪੀ ਹੂੰ। ਆਪ ਕੇ ਬਗੈਰ ਮੇਰਾ ਕੋਈ ਉਧਾਰ ਨਹੀਂ ਕਰ ਸਕਦਾ। ਉਹ ਹਿੰਦੀ ਬੋਲ ਰਹੀ ਸੀ। ਇਹ ਬੇਨਤੀਆਂ ਸੁਣਦੇ ਹੋਏ ਸੰਤ ਮਹਾਰਾਜ ਜੀ ਖੜ੍ਹੇ ਹੱਸ ਰਹੇ ਸਨ। ਉਹ ਬੇਨਤੀਆਂ ਕਰੀ ਜਾਵੇ, ਸੰਤ ਮਹਾਰਾਜ ਹੱਸੀ ਜਾਣ। ਇਹ ਮੇਰੇ ਅੱਖੀਂ ਦੇਖਿਆ ਹੋਇਆ ਕੌਤਕ ਹੈ। ਮੈਂ ਬਿਲਕੁਲ ਨੇੜੇ ਖੜ੍ਹਾ ਸੁਣ ਅਤੇ ਦੇਖ ਰਿਹਾ ਸੀ। ਉਸਦੇ ਵਾਰ ਵਾਰ ਬੇਨਤੀਆਂ ਕਰਨ ਤੇ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ "ਤੁਮ ਕੌਨ ਹੋ ਪਹਿਲੇ ਯੇ ਬਤਾਉ ਔਰ ਇਸ ਲੜਕੀ ਕੋ ਪਰੇਸ਼ਾਨ ਕਿਉਂ ਕਰ ਰਹੇ ਹੋ? ਚਲੇ ਛੋੜੋ।" ਉਹ ਫੇਰ ਬੇਨਤੀਆਂ

ਕਰੀ ਜਾਵੇ ਕਿ ਆਪ ਕੇ ਬਗੈਰ ਮੇਰਾ ਕੋਈ ਉਧਾਰ ਨਹੀਂ ਕਰ ਸਕਦਾ। ਇਸ ਲੜਕੀ ਕੇ ਸਾਥ ਮੈਂ ਬਹੁਤ ਦੂਰ ਸੇ ਆਇਆ ਹੂੰ। ਮੈਂ ਏਕ ਪੰਡਤ ਥਾ, ਔਰ ਸਿਵ ਕੀ ਭਗਤੀ ਕਰਤਾ ਥਾ। ਭਗਤੀ ਕਰਤੇ ਕਰਤੇ ਕੋਈ ਵਿਘਨ ਪੜ ਗਿਆ ਔਰ ਮੇਰੇ ਕੋ ਯੇਹ ਪ੍ਰੇਤ ਕੀ ਜੂਨੀ ਮਿਲ ਗਈ। ਅਬ ਆਪ ਮੇਰਾ ਉਧਾਰ ਕਰੋ। ਸੰਤ ਮਹਾਰਾਜ ਜੀਆਂ ਦੇ ਪੁੱਛਣ ਤੇ ਉਹ ਨੇ ਆਪਣੀ ਸਾਰੀ ਵਾਰਤਾ ਦੱਸ ਦਿੱਤੀ। ਸਾਰੀ ਸੰਗਤ ਹੈਰਾਨ ਸੀ ਕਿ ਸੰਤ ਮਹਾਰਾਜ  ਕੀ ਕੌਤਕ ਦਿਖਾ ਰਹੇ ਨੇ। ਚੁੱਪ ਚਾਪ ਖੜ੍ਹੇ ਸਭ ਦੇਖਦੇ ਸਨ। ਸੰਤ ਮਹਾਰਾਜ ਜੀ ਵਚਨ ਕਰਨ ਲੱਗੇ ਕਿ " ਅੱਛਾ ਪੰਡਤ ਜੀ ਆਪ ਕੋ ਫਿਰ ਕਿਸੀ ਮੰਦਰ ਕਾ ਪੁਜਾਰੀ ਬਨਾ ਦੇਤੇ ਹੈ ਜਾਂ ਕਿਸੀ ਮਸਜਿਦ ਕਾ ਮੌਲਵੀ ਜਾਂ ਕਿਸੀ ਗੁਰਦੁਆਰਾ ਕਾ ਮਹੰਤ ਬਨਾ ਦੇਤੇ ਹੈ। ਬਨਾ ਦੇਂ ਬਤਾਉ?" ਇਹ ਵਚਨ ਕਰਦੇ ਨਾਲ ਹੀ ਮਹਾਰਾਜ ਹੱਸੀ ਜਾਂਦੇ ਸਨ। ਉਹ ਫੇਰ ਬੋਲਿਆ, ਨਹੀਂ ਮਹਾਰਾਜ, ਮੇਰਾ ਆਪ ਉਧਾਰ ਕਰ ਦੋ, ਮੇਰੀ ਮੁਕਤੀ ਕਰ ਦੋ, ਆਪ ਕੇ ਬਗੈਰ ਔਰ ਮੇਰਾ ਕੋਈ ਉਧਾਰ ਨਹੀਂ ਕਰ ਸਕਤਾ। ਤਕਰੀਬਨ ਅੱਧਾ ਘੰਟਾ ਇਹ ਸਵਾਲ ਜਵਾਬ ਚਲਦੇ ਰਹੇ। ਉਸੇ ਤਰ੍ਹਾਂ ਸੰਤ ਮਹਾਰਾਜ ਜੀਆਂ ਦੇ ਚਰਨਾਂ ਨੂੰ ਲਪੇਟ ਪਾਇਆ ਹੋਇਆ ਸੀ। ਜਦੋਂ ਉਹਨੇ ਖਹਿੜਾ ਹੀ ਹੀ ਨਾ ਛੱਡਿਆ ਤਾਂ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ "ਚਲੋ ਅੱਛਾ, ਆਪ ਕਾ ਉਧਾਰ ਹੀ ਕਰ ਦੇਤੇ ਹੈ। ਆਪ ਕੀ ਮੁਕਤੀ ਅਭੀ ਹੀ ਹੋ ਜਾਏਗੀ। ਆਗੇ ਭਗਵਾਨ ਕਾ ਸਿਮਰਨ ਕਰੋ ਔਰ ਗੁਰੂ ਦਕਸ਼ਨਾ ਪ੍ਰਾਪਤ ਕਰ ਲੇਨੀ। ਜਾਉ ਆਪ ਕਾ ਭਲਾ ਹੈ। " ਐਨੇ ਵਚਨ ਕਰਕੇ ਉਸ ਲੜਕੀ ਦੇ ਸਿਰ ਤੇ ਹੱਥ ਰੱਖਿਆ ਅਤੇ ਉਹ ਸ਼ਾਂਤ ਹੋ ਗਈ ਸੰਤ ਮਹਾਰਾਜ ਜੀਆਂ ਦੇ ਚਰਨਾਂ ਵਿਚ ਨਮਸ਼ਕਾਰ ਕਰਕੇ ਖੜ੍ਹੀ ਹੋ ਗਈ।

ਏਹ ਕੌਤਕ ਦੇਖਕੇ ਸਾਰੀ ਸੰਗਤ ਹੈਰਾਨ ਸੀ ਕਿ ਐਨੀ ਵੱਡੀ ਕਮਾਈ ਦੇ ਮਾਲਕ ਸੰਤ ਮਹਾਰਾਜ ਜੀਆਂ ਨੇ ਕਿਵੇਂ ਪ੍ਰੇਤ ਦੀ ਜੂਨੀ ਵਿਚ ਪਏ ਦਾ ਉਧਾਰ ਕੀਤਾ। ਸੰਤ ਮਹਾਰਾਜ ਜੀ ਤੁਸੀਂ ਧੰਨ ਹੋ। ਤੁਸੀਂ ਧੰਨ ਹੋ। ਜੈ ਜੈ ਕਾਰ ਹੋ ਰਹੀ ਸੀ। ਥੋੜ੍ਹਾ ਥੋੜ੍ਹਾ ਹਨੇਰਾ ਹੋ ਚੱਲਿਆ ਸੀ। ਜਦੋਂ ਸੰਤ ਮਹਾਰਾਜ ਜੀ ਇਹ ਖੇਡ ਵਰਤਾਕੇ ਸਿਧ ਸਰ ਨੂੰ ਗਏ।

## ਦਾਸ ਦੀ ਛੋਟੀ ਭੈਣ ਤੇ ਕਿਰਪਾ ਕਰਨੀ

ਦਾਸ ਦੀ ਛੋਟੀ ਭੈਣ ਧੂਰੀ ਦੇ ਨੇੜੇ ਪਿੰਡ ਧਾਂਦਰੇ ਵਿਆਹੀ ਹੋਈ ਹੈ ਜਿਸਦੇ ਅਨੰਦ ਕਾਰਜ ਸੰਤ ਮਹਾਰਾਜ ਜੀਆਂ ਆਪ ਆ ਕੇ ਕਰਵਾਏ ਸੀ ਅਤੇ ਕੀਰਤਨ ਕੀਤਾ ਸੀ। ਇਹ ਤਕਰੀਬਨ 1971-72 ਦੀ ਗੱਲ ਹੈ। ਉਸ ਸਮੇਂ ਸੰਤ ਮਹਾਰਾਜ ਜੀਆਂ ਕੋਲ ਅੰਬੈਸਡਰ ਗੱਡੀ ਹੁੰਦੀ ਸੀ। ਸਿੱਧ ਸਰ ਤੋਂ ਆਏ ਸਨ। ਅਨੰਦ ਕਾਰਜ ਕਰਵਾਕੇ ਮੇਰੀ ਬੇਨਤੀ ਨੂੰ ਪ੍ਰਵਾਨ ਕਰਦੇ ਹੋਏ ਪਿਤਾ ਵਾਲਾ ਸਗਨ ਵੀ ਸੰਤ ਮਹਾਰਾਜ ਜੀਆਂ ਨੇ ਆਪ ਹੀ ਜੋੜੀ ਨੂੰ ਪਾਇਆ ਅਤੇ ਅਸ਼ੀਰਵਾਦ ਦਿੱਤੀ। ਦਾਸ ਦਾ ਭਣੋਈਆ ਸ. ਹਰਬੰਸ ਸਿੰਘ ਜਿਹੜਾ ਵਿਆਹੁਣ ਆਇਆ ਸੀ ਉਹ ਫੌਜੀ ਸੀ ਜੋ ਬਾਅਦ ਵਿਚ ਸੂਬੇਦਾਰ ਬਣਿਆ। ਸੰਤ ਮਹਾਰਾਜ ਜੀਆਂ ਦੀ ਕਿਰਪਾ ਨਾਲ ਜੋੜੀ ਨੂੰ ਭਾਗ ਲੱਗੇ। ਸਤੰਬਰ 1974 ਵਿਚ ਦਾਸ ਅਤੇ ਸੰਤ ਮਹਾਰਾਜ ਜੀ ਰੋੜੇਵਾਲ ਸਾਹਿਬ ਖੜ੍ਹੇ ਸੀ। ਰੋੜੇਵਾਲ ਪਿੰਡ ਵੱਲ ਜੋ ਮੇਨ ਗੇਟ ਹੈ ਉਹਦੇ ਅੰਦਰ ਵੜਨ ਸਾਰ ਹੀ ਇਕ ਨਿੰਮ ਖੜ੍ਹੀ ਹੁੰਦੀ ਸੀ ਜੋ ਅੱਜ ਕੱਲ੍ਹ ਪੁੱਟ ਦਿਤੀ ਹੈ ਉਸ ਨਿੰਮ ਹੇਠ ਖੜ੍ਹੇ ਸੀ। ਦਾਸ ਅਤੇ ਸੰਤ ਮਹਾਰਾਜ ਜੀਆਂ ਕੋਲ ਤੀਜਾ ਹੋਰ ਕੋਈ ਨਹੀਂ ਸੀ। ਸੰਤ ਮਹਾਰਾਜ ਜੀਆਂ ਨੇ ਆਪਣੀ ਜੇਬ ਵਿਚੋਂ ਦੋ ਬੱਚਿਆਂ ਦੀ ਇਕ ਇਕੱਠੀ ਫੋਟੋ ਸੀ ਉਹ ਕੱਢੀ। ਦੋਵੇਂ ਲੜਕੇ ਸਨ। ਮੈਨੂੰ ਦਿਖਾਈ ਅਤੇ ਵਚਨ ਕੀਤਾ ਕਿ "ਸਰਵਣ ਸਿਆਂ ਅੱਜ ਦੋ ਗੁੱਡੂ ਨੇ , ਕੋਈ ਭਾਗਾਂ ਵਾਲਾ ਲੈ ਜੂ।" ਐਨਾ ਹੀ ਵਚਨ ਹਲੀ ਕੀਤਾ ਸੀ ਕਿ ਦਾਸ ਦਾ ਭਣੋਈਆ ਫੌਜੀ ਹਰਬੰਸ ਸਿੰਘ ਸਾਹਮਣੇ ਆ ਗਿਆ। ਉਹ ਕੁੱਝ ਕੁ ਦਿਨਾਂ ਦੀ ਛੁੱਟੀ ਆਇਆ ਸੀ। ਸੰਤ ਮਹਾਰਾਜ ਜੀਆਂ ਦੇ ਦਰਸ਼ਨ ਕਰਨ ਗਿਆ ਸੀ। ਉਹ ਦੇ ਸਾਹਮਣੇ ਆਉਂਦੇ ਹੀ ਫੇਰ ਵਚਨ ਕੀਤਾ ਕਿ "ਆਹ ਲੈ ਫੌਜੀ ਆ ਗਿਆ ਇਕ ਤਾਂ ਇਹਨੂੰ ਦੇ ਦਿੰਦੇ ਹਾਂ। ਲੈ ਫੌਜੀਆ ਇਕ ਤੈਨੂੰ ਦੇ ਦਿਤਾ। ਦੂਜਾ ਕੋਈ ਹੋਰ ਲੈ ਜੂ।" ਅਗਲੇ ਸਾਲ 1975 ਵਿਚ ਭੈਣ ਦੇ ਘਰ ਲੜਕੇ ਨੇ ਜਨਮ ਲਿਆ। ਅਸੀਂ ਹੈਰਾਨ ਸੀ ਕਿ ਦਾਤਾ ਬਿਨ ਬੋਲਿਆਂ ਹੀ ਕਾਰਜ ਕਰੀ ਜਾਂਦਾ ਹੈ। ਬਿਨ ਮੰਗਿਆਂ ਹੀ ਦਾਤਾਂ ਵੰਡੀਆਂ ਨੇ ਮੇਰੇ ਬਾਪੂ ਨੇ। ਉਹ ਬੱਚਾ ਜੁਆਨ ਹੋਇਆ। ਉਸਦੀ ਸ਼ਾਦੀ ਕੀਤੀ ਤਾਂ ਮੇਰੀ ਭੈਣ ਮੈਨੂੰ ਕਹਿਣ ਲੱਗੀ ਕਿ ਸੰਤ ਮਹਾਰਾਜ ਜੀਆਂ ਨੂੰ ਵਧਾਈਆਂ ਦੇਣ ਜਾਣਾ ਹੈ ਅਤੇ ਵਿਆਹ ਦੀ ਭਾਜੀ ਦੇਣੀ ਹੈ ਅਤੇ ਇਕ ਛਾਪ ਸੰਤ ਮਹਾਰਾਜ ਜੀਆਂ ਨੂੰ

ਪਹਿਨਾਉਣੀ ਹੈ। ਅਸੀਂ ਸਾਰੇ ਨਵੀਂ ਜੋੜੀ ਨੂੰ ਲੈ ਕੇ ਸ੍ਰੀ ਫਤਹਿਗੜ੍ਹ ਸਾਹਿਬ ਚਲੇ ਗਏ। ਲੰਗਰ ਵਿਚ ਜਲ ਪਾਣੀ ਛਕਕੇ ਸੰਤ ਮਹਾਰਾਜ ਜੀਆਂ ਦੇ ਦਰਸ਼ਨ ਕਰਨ ਵਾਸਤੇ ਲਾਈਨ ਵਿਚ ਖੜ੍ਹ ਗਏ। ਜਦੋਂ ਸਾਡੀ ਵਾਰੀ ਆਈ ਤਾਂ ਸੰਤ ਮਹਾਰਾਜ ਜੀਆਂ ਨੇ ਮੈਨੂੰ ਹੁਕਮ ਇਸ਼ਾਰਾ ਕੀਤਾ ਕਿ ਪਿੱਛੇ ਕਮਰੇ ਵਿਚ ਲੈ ਚੱਲ ਅਸੀਂ ਆਉਂਦੇ ਹਾਂ। ਅਸੀਂ ਪਿਛੇ ਕਮਰੇ ਵਿਚ ਬੈਠ ਗਏ। ਥੋੜਾ ਚਿਰ ਬਾਅਦ ਸੰਤ ਮਹਾਰਾਜ ਜੀ ਵੀ ਆ ਗਏ। ਕੁਰਸੀ ਤੇ ਬਿਰਾਜਮਾਨ ਹੋਏ। ਅਸੀਂ ਸਾਰੇ ਚਰਨਾਂ ਵਿਚ ਬੈਠੇ ਸੀ। ਸੰਤ ਮਹਾਰਾਜ ਵਚਨ ਕਰਨ ਲੱਗੇ ਕਿ ਕਿਉਂ ਫੌਜੀਆ ? ਦਾਸ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਫੌਜੀ ਨੇ ਲੜਕੇ ਦਾ ਵਿਆਹ ਕੀਤਾ ਭਾਜੀ ਲੈ ਕੇ ਆਏ ਨੇ, ਨਾਲੇ ਜੋੜੀ ਦੀ ਨਮਸ਼ਕਾਰ ਕਰਵਾਉਣੀ ਸੀ। ਇਹ ਬੇਨਤੀ ਕਰਦੇ ਕਰਦੇ ਮੈਂ ਸੰਤ ਮਹਾਰਾਜ ਜੀਆਂ ਦੇ ਹੱਥ ਦੀ ਉਂਗਲ ਵਿਚ ਛਾਪ ਪਹਿਨਾ ਦਿੱਤੀ। ਬਹੁਤ ਖੁਸ਼ੀਆਂ ਵਾਲੇ ਵਚਨ ਹੋਏ। ਪ੍ਰਸ਼ਾਦ ਦੇਣ ਲੱਗੇ ਤਾਂ ਨਵੀਂ ਵਹੁਟੀ ਨੂੰ ਵਚਨ ਕੀਤਾ ਕਿ ਲਿਆ ਬੀਬਿਆ ਪੱਲਾ ਕਰ। ਉਹਨੇ ਪੱਲਾ ਕੀਤਾ। ਸੰਤ ਮਹਾਰਾਜ ਜੀਆਂ ਨੇ ਕੋਲ ਪਏ ਥਾਲ ਵਿਚੋਂ ਇਕ ਸੇਬ ਚੁਕਿਆ। ਸੇਬ ਸੰਤ ਮਹਾਰਾਜ ਜੀਆਂ ਹੱਥ ਵਿਚੋਂ ਛੁੱਟਕੇ ਉਹ ਨਵੀਂ ਵਿਆਹੀ ਲੜਕੀ ਵੱਲ ਨੂੰ ਰੁੜ੍ਹ ਗਿਆ ਉਹਨੇ ਚੁੱਕ ਲਿਆ। ਰੁੜ੍ਹਿਆ ਜਾਂਦਾ ਸੇਬ ਦੇਖਕੇ ਸੰਤ ਮਹਾਰਾਜ ਜੀਆਂ ਨੇ ਫੇਰ ਵਚਨ ਕੀਤਾ ਕਿ ਲੈ ਸਰਵਣ ਸਿਆਂ ਇਹ ਤਾਂ ਧੱਕੇ ਨਾਲ ਹੀ ਜਾਂਦਾ ਹੈ ਧੱਕੇ ਨਾਲ, ਜਾਹ ਬੀਬਿਆ ਖੁਸ਼ੀਆਂ ਹੋਣੀਆਂ। ਨਮਸ਼ਕਾਰ ਕਰਕੇ ਸਾਰਾ ਪ੍ਰੀਵਾਰ ਅਸੀਂ ਖੁਸ਼ੀ ਖੁਸ਼ੀ ਵਾਪਸ ਮੁੜ੍ਹੇ। ਸਾਲ ਦੇ ਅੰਦਰ ਅੰਦਰ ਉਸ ਲੜਕੀ ਕੋਲ ਬੇਟੇ ਨੇ ਜਨਮ ਲਿਆ। ਫੇਰ ਸੰਤ ਮਹਾਰਾਜ ਜੀਆਂ ਦੇ ਚਰਨਾਂ ਵਿਚ ਪਹੁੰਚੇ। ਇਉਂ ਮੇਰੇ ਗੁਰੂਦੇਵ ਜੀਆਂ ਨੇ ਏਸ ਪ੍ਰੀਵਾਰ ਤੇ ਬੇਅੰਤ ਰਹਿਮਤਾਂ ਕੀਤੀਆਂ। ਅੱਜ ਤੱਕ ਉਸੇ ਤਰ੍ਹਾਂ ਸਾਰਾ ਪ੍ਰੀਵਾਰ ਸੰਤ ਮਹਾਰਾਜ ਜੀਆਂ ਦੇ ਚਰਨਾਂ ਨਾਲ ਜੁੜਿਆ ਹੋਇਆ। ਹਰ ਦਸਵੀਂ ਨੂੰ ਰੋੜੇਵਾਲ ਸਾਹਿਬ ਦਰਸ਼ਨ ਕਰਨ ਜਾਂਦੇ ਹਨ।

ਗੁਰਬਾਣੀ:_

ਵਿਣੁ ਬੋਲਿਆ ਸਭੁ ਕਿਛੁ ਜਾਣਦਾ
ਕਿਸੁ ਆਗੈ ਕੀਚੈ ਅਰਦਾਸਿ ॥ ...........॥

## ਸੰਦੌੜ ਦੇ ਨਿਰਮਲ ਸਿੰਘ ਨੂੰ ਪੁੱਤਰ ਦੀ ਦਾਤ

ਮੇਰੇ ਪਿੰਡ ਦੇ ਮਹਿੰਦਰ ਸਿੰਘ ਦੇ ਲੜਕੇ ਨਿਰਮਲ ਸਿੰਘ ਦੇ ਦੋ ਲੜਕੀਆਂ ਸਨ। ਮਹਿੰਦਰ ਸਿੰਘ ਅਤੇ ਉਹਦੇ ਘਰ ਵਾਲੀ ਸੰਤ ਮਹਾਰਾਜ ਜੀਆਂ ਕੋਲ ਜਾਣਾ ਚਾਹੁੰਦੇ ਸਨ ਪਰ ਸੰਤ ਮਹਾਰਾਜ ਜੀਆਂ ਤੋਂ ਡਰਦੇ ਸਨ ਅਤੇ ਚਾਹੁੰਦੇ ਸਨ ਕਿ ਸਾਨੂੰ ਕੋਈ ਰਸਤਾ ਦੱਸੇ। ਬੜੇ ਭੱਜੇ ਦੌੜੇ ਪਰ ਕਿਤੇ ਹੱਥ ਨਾ ਪਿਆ। ਇਕ ਦਿਨ ਦੋਵੇਂ ਜੀਅ ਦਾਸ ਕੋਲ ਘਰ ਆ ਗਏ। ਆਪਣੀ ਸਾਰੀ ਕਹਾਣੀ ਦੱਸੀ ਕਿ ਸੰਤ ਮਹਾਰਾਜ ਜੀਆਂ ਕੋਲ ਜਾਣਾ ਹੈ। ਸਾਨੂੰ ਪੋਤੇ ਦੀ ਦਾਤ ਬਖਸ਼ ਦੇਣ। ਤੁਸੀਂ ਸਾਡੇ ਨਾਲ ਚੱਲੋ। ਮੈਂ ਉਨ੍ਹਾਂ ਦੇ ਨਾਲ ਜਾਣ ਵਾਸਤੇ ਹਾਂ ਕਰ ਦਿੱਤੀ ਕਿ ਠੀਕ ਹੈ ਚੱਲਾਂਗੇ ਬਾਪੂ ਕੋਲ, ਭਾਵੇਂ ਝਿੜਕਾਂ ਹੀ ਪੈਣ ਕਿਉਂਕਿ ਜਿਹੜਾ ਨਾਲ ਜਾਂਦਾ ਸੀ ਉਹਨੂੰ ਕਦੀ ਕਦੀ ਝਿੜਕ ਦਿੰਦੇ ਸਨ ਕਿ ਸਿਫਾਰਸ਼ ਲੈ ਕੇ ਆਇਆਂ ? ਸੋ ਮੈਂ ਨਿਰਮਲ ਸਿੰਘ ਅਤੇ ਉਹਦੇ ਘਰੋਂ ਲੜਕੀ ਨੂੰ ਨਾਲ ਲੈ ਕੇ ਸ੍ਰੀ ਫਤਹਿਗੜ੍ਹ ਸਾਹਿਬ ਐਤਵਾਰ ਨੂੰ ਚਲੇ ਗਏ। ਲਾਈਨ ਵਿਚ ਖੜ੍ਹ ਗਏ। ਮੈਂ ਨਿਰਮਲ ਸਿੰਘ ਨੂੰ ਸਮਝਾ ਦਿਤਾ ਸੀ ਕਿ ਭਾਵੇਂ ਸੰਤ ਮਹਾਰਾਜ ਜੀ ਕੋਈ ਵੀ ਵਚਨ ਕਰਨ ਤੂੰ ਨਾਂ ਬੋਲੀਂ, ਸਿਰਫ ਬੇਨਤੀ ਹੀ ਕਰਨੀ ਹੈ ਆਪਾਂ ਤਾਂ। ਜਦੋਂ ਸਾਡੀ ਵਾਰੀ ਆਈ ਤਾਂ ਪਹਿਲਾਂ ਮੈਂ ਨਮਸ਼ਕਾਰ ਕੀਤੀ ਫੇਰ ਨਿਰਮਲ ਸਿੰਘ ਅਤੇ ਉਹਦੇ ਘਰੋਂ ਲੜਕੀ ਨੇ। ਮੈਂ ਡਰਦੇ ਡਰਦੇ ਨੇ ਉਨ੍ਹਾਂ ਬਾਰੇ ਬੇਨਤੀ ਕਰ ਦਿੱਤੀ ਅਤੇ ਉਨ੍ਹਾਂ ਦੇ ਪਿੱਛੇ ਹੋ ਗਿਆ। ਸੰਤ ਮਹਾਰਾਜ ਜੀ ਨਿਰਮਲ ਨੂੰ ਪੁੱਛਣ ਲੱਗੇ ਕਿ ਕਿਹੜਾ ਪਿੰਡ ਐ ਭਾਈ ਤੇਰਾ। ਉਹ ਕਹਿੰਦਾ ਜੀ ਸੰਦੌੜ। ਫੇਰ ਪੁੱਛਿਆ ਕਿ ਸੰਦੌੜ ਕਿੱਥੇ ਕੁ ਹੋਇਆ। ਨਿਰਮਲ ਸਿੰਘ ਕੁਝ ਹੋਰ ਬੋਲਣ ਹੀ ਲੱਗਿਆ ਸੀ ਕਿ ਮੈਂ ਪਿਛੋਂ ਉਹਨੂੰ ਹੱਥ ਲਾ ਦਿਤਾ ਉਹ ਉਥੇ ਹੀ ਚੁੱਪ ਹੋ ਗਿਆ। ਸੰਤ ਮਹਾਰਾਜ ਜੀ ਖੁਸ਼ੀਆਂ ਦੇ ਘਰ ਵਿਚ ਆਏ ਵਚਨ ਕੀਤਾ ਲੈ ਬੀਬਿਆ ਖੁਸ਼ੀਆਂ ਹੋਣਗੀਆਂ। ਇਹ ਵਚਨ ਕਰਕੇ ਪੱਲੇ ਵਿਚ ਫਲ ਪਾ ਦਿੱਤਾ ਉਸ ਲੜਕੀ ਦੇ ਘਰ ਲੜਕੇ ਨੇ ਜਨਮ ਲਿਆ। ਬਮਾਲ ਗਿਆਨੀ ਕਰਤਾਰ ਸਿੰਘ ਜੀਆਂ ਦੇ ਘਰ ਸ੍ਰੀ ਅਖੰਡ ਪਾਠ ਦਾ ਭੋਗ ਸੀ। ਮੈਂ ਤੇ ਨਿਰਮਲ ਸਿੰਘ ਦਾ ਪਿਤਾ ਮਹਿੰਦਰ ਸਿੰਘ ਉਥੇ ਗਏ। ਭੋਗ ਤੋਂ ਪਿਛੋਂ ਸੰਤ ਮਹਾਰਾਜ ਜੀਆਂ ਨੂੰ ਲੱਡੂਆਂ ਦਾ ਪ੍ਰਸ਼ਾਦ ਭੇਟ ਕੀਤਾ ਅਤੇ ਬੱਚੇ ਦਾ ਨਾਮ ਰੱਖਣ ਵਾਸਤੇ

ਬੇਨਤੀ ਕੀਤੀ ਤਾਂ ਹੁਕਮ ਹੋਇਆ ਕਿ ਭਾਈ ਫੱਫੇ ਅੱਖਰ ਤੇ ਨਾਮ ਰੱਖ ਲਵੋ।

ਉਸ ਤੋਂ ਬਾਅਦ ਮਹਿੰਦਰ ਸਿੰਘ ਦੇ ਘਰ ਸ੍ਰੀ ਅਖੰਡ ਪਾਠ ਦੀ ਤਾਰੀਖ ਲੈਣ ਵਾਸਤੇ ਅਸੀਂ ਸ੍ਰੀ ਫਤਹਿਗੜ੍ਹ ਸਾਹਿਬ ਗਏ। ਸੰਤ ਮਹਾਰਾਜ ਜੀਆਂ ਨੇ ਕਿਰਪਾ ਕੀਤੀ। ਸ੍ਰੀ ਅਖੰਡ ਪਾਠ ਸਾਹਿਬ ਦੀ ਤਾਰੀਖ ਬਖਸ਼ ਦਿਤੀ ਜਿਸਦੇ ਭੋਗ ਤੇ ਸੰਤ ਮਹਾਰਾਜ ਜੀ ਆਪ ਆਏ ਸੰਗਤਾਂ ਨੂੰ ਦਰਸ਼ਨ ਦਿਤੇ ਅਤੇ ਆਸਾ ਦੀ ਵਾਰ ਦੇ ਅਖੀਰਲੇ ਚਾਰ ਸਲੋਕਾਂ ਦਾ ਕੀਰਤਨ ਵੀ ਕੀਤਾ। ਉਨ੍ਹਾਂ ਦੇ ਰਿਸ਼ਤੇਦਾਰੀ ਵਿਚੋਂ ਦੋ ਲੜਕੀਆਂ ਹੋਰ ਸਨ ਜਿਨ੍ਹਾਂ ਦੇ ਵੀ ਕੋਈ ਲੜਕਾ ਨਹੀਂ ਸੀ। ਦਾਸ ਨੇ ਉਨ੍ਹਾਂ ਨੂੰ ਸਮਝਾ ਰੱਖਿਆ ਸੀ ਕਿ ਜਦੋਂ ਮੈਂ ਆਵਾਜ਼ ਮਾਰੂੰ ਉਦੋਂ ਅੰਦਰ ਆ ਜਾਇਉ। ਭੋਗ ਤੋਂ ਪਿਛੋਂ ਸੰਤ ਮਹਾਰਾਜ ਜੀਆਂ ਨੇ ਪ੍ਰਸ਼ਾਦਾ ਛਕਿਆ। ਪ੍ਰਸ਼ਾਦਾ ਛਕਾਉਣ ਵੇਲੇ ਅੰਦਰ ਦਾਸ ਅਤੇ ਦਾਸ ਦੀ ਸਪੁਤਨੀ ਦੋਵੇਂ ਸੀ। ਪ੍ਰਸ਼ਾਦਾ ਛਕਾਉਣ ਤੋਂ ਪਿਛੋਂ ਮੈਂ ਮੌਕਾ ਜਿਹਾ ਦੇਖਕੇ ਉਨ੍ਹਾਂ ਦੋਵੇਂ ਲੜਕੀਆਂ ਬਾਰੇ ਵੀ ਬੇਨਤੀ ਕਰ ਦਿਤੀ। ਹੁਕਮ ਹੋਇਆ ਕਿ ਲਿਆ ਕਿੱਥੇ ਨੇ। ਮੈਂ ਉਸੇ ਸਮੇਂ ਉਨ੍ਹਾਂ ਨੂੰ ਅੰਦਰ ਬੁਲਾ ਲਿਆ। ਸੰਤ ਮਹਾਰਾਜ ਜੀਆਂ ਨੇ ਉਨ੍ਹਾਂ ਦੀਆਂ ਝੋਲੀਆਂ ਵਿਚ ਵੀ ਫਲ ਪਾ ਦਿਤੇ ਅਤੇ ਵਚਨ ਕੀਤੇ ਕਿ ਜਾਉ ਬੀਬੀਉ ਖੁਸ਼ੀਆਂ ਹੋਣਗੀਆਂ। ਸਾਲ ਦੇ ਅੰਦਰ ਅੰਦਰ ਉਨ੍ਹਾਂ ਦੋਵਾਂ ਲੜਕੀਆਂ ਕੋਲ ਲੜਕਿਆਂ ਨੇ ਜਨਮ ਲਿਆ। ਸਾਰੇ ਪ੍ਰੀਵਾਰਾਂ ਵਿਚ ਖੁਸ਼ੀਆਂ ਵਰਤੀਆਂ। ਅੱਜ ਵੀ ਮਹਿੰਦਰ ਸਿੰਘ ਦਾ ਪ੍ਰੀਵਾਰ ਉਸੇ ਤਰ੍ਹਾਂ ਬੇਅੰਤ ਸ਼ਰਧਾ ਰੱਖਦਾ ਹੈ। ਸਮੇਂ ਸਮੇਂ ਤੇ ਸੇਵਾ ਵਿਚ ਵੀ ਬੇਅੰਤ ਹਿੱਸਾ ਪਾਉਂਦੇ ਹਨ। ਹਾੜ੍ਹੀ ਸਾਉਣੀ ਉਗਰਾਹੀ ਵੀ ਸ੍ਰੀ ਫਤਹਿਗੜ੍ਹ ਸਾਹਿਬ ਜਾਂ ਰੋੜੇਵਾਲ ਸਾਹਿਬ ਭੇਜਦੇ ਹਨ।

ਗੁਰਬਾਣੀ:-

ਚਾਰਿ ਪਦਾਰਥ ਜੇ ਕੋ ਮਾਗੈ ॥
ਸਾਧ ਜਨਾ ਕੀ ਸੇਵਾ ਲਾਗੈ ॥

ਨੋਟ:- ਭਾਈ ਮਹਿੰਦਰ ਸਿੰਘ ਦੇ ਪਿਤਾ ਅਤੇ ਭਾਈ ਨਿਰਮਲ ਸਿੰਘ ਦੇ ਦਾਦਾ ਬਾਬਾ ਰਲਾ ਸਿੰਘ ਸੰਤ ਪ੍ਰਕਾਸ਼ਾ ਨੰਦ ਜੀਆਂ ਦੇ ਅਨਿੰਨ ਸੇਵਕ ਸਨ। ਉਹ ਜ਼ਿਆਦਾਤਰ ਸੰਤ ਪ੍ਰਕਾਸ਼ਾ ਨੰਦ ਜੀਆਂ ਕੋਲ ਕੁਟੀਆ ਵਿਚ ਰਿਹਾ ਕਰਦੇ। ਅਤੇ ਬਹੁਤ ਘੱਟ ਹੀ ਬੋਲਦੇ ਹੁੰਦੇ ਸਨ।

## ਸੰਦੌੜ ਪਿੰਡ ਨੂੰ ਵਰਦਾਨ

ਉਂਝ ਤਾਂ ਸੰਤ ਮਹਾਰਾਜ ਜੀਆਂ ਨੇ ਜਿਥੇ ਵੀ ਚਰਨ ਪਾਏ ਉਸੇ ਥਾਂ ਨੂੰ ਭਾਗ ਲੱਗੇ। ਉਥੇ ਹੀ ਬਰਕਤਾਂ ਵਰਤੀਆਂ ਹਨ ਅਤੇ ਜਿਥੇ ਜੋ ਵੀ ਵਚਨ ਕੀਤੇ ਉਹ ਸੱਤ ਹੋਏ ਹਨ ਪ੍ਰੰਤੂ ਮੇਰੇ ਪਿੰਡ ਸੰਦੌੜ ਤੇ ਤਾਂ ਬਹੁਤ ਹੀ ਕਿਰਪਾ ਰਹੀ ਹੈ। ਸੰਤ ਮਹਾਰਾਜ ਜੀ ਆਮ ਹੀ ਦੀਵਾਨਾਂ ਵਿਚ ਵੀ ਵਚਨ ਕਰਦੇ ਹੁੰਦੇ ਸਨ ਕਿ ਭਾਈ ਸੰਦੌੜ ਤਾਂ ਮੇਰਾ ਆਪਣਾ ਪਿੰਡ ਹੈ। ਅਸੀਂ ਸੰਦੌੜ ਅਤੇ ਸਿਹੌੜੇ ਵਿਚ ਕੋਈ ਫਰਕ ਨਹੀਂ ਸਮਝਦੇ। ਇਕ ਵਾਰੀ ਇਹ ਵੀ ਵਚਨ ਕੀਤਾ ਸੀ ਕਿ ਸੰਦੌੜ ਨੂੰ ਅਸੀਂ ਪਿੰਡ ਕਿਉਂ ਕਹਿੰਦੇ ਹਾਂ ਇਹਦਾ ਖੁਲਾਸਾ ਮੈਂ ਕਦੀ ਫੇਰ ਕਰੂੰਗਾ ਪ੍ਰੰਤੂ ਉਹ ਖੁਲਾਸਾ ਕਰਿਆ ਹੀ ਨਹੀਂ। ਜਦੋਂ 1970 ਵਿਚ ਕਾਲਜ ਵਾਲੀ ਥਾਂ ਤੇ ਚਾਲੀ ਦਿਨ ਦਾ ਸਮਾਗਮ ਹੋਇਆ ਤਾਂ ਭੋਗ ਵਾਲੇ ਦਿਨ ਸਭ ਤੋਂ ਪਹਿਲਾਂ ਵਚਨ ਕੀਤੇ ਸੀ ਕਿ ਭਾਈ ਸੰਦੌੜ ਤਾਂ ਕਿਸੇ ਦਿਨ ਨੂੰ ਇਕ ਸ਼ਹਿਰ ਬਣ ਜਾਊ। ਆਲੇ ਦੁਆਲੇ ਦੇ ਪਿੰਡਾਂ ਦੇ ਲੋਕਾਂ ਦੀਆਂ ਇਥੋਂ ਗਰਜਾਂ ਸਰਿਆ ਕਰਨਗੀਆਂ। ਅੱਜ ਉਹ ਵਚਨ ਬਿਲਕੁਲ ਸੱਤ ਹੋਇਆ ਹੈ। ਆਪਣੀ ਛੋਟੀ ਵੱਡੀ ਹਰ ਜ਼ਰੂਰਤ ਵਾਸਤੇ ਇਲਾਕੇ ਦੇ ਲੋਕ ਸੰਦੌੜ ਆਉਂਦੇ ਹਨ। ਬੈਂਕਾਂ ਦਾ ਕੰਮ ਹੋਵੇ, ਡਾਕਖਾਨੇ ਦਾ ਕੰਮ ਹੋਵੇ, ਪੁਲਿਸ ਦਾ ਕੰਮ ਹੋਵੇ, ਡਾਕਟਰੀ ਸਹੂਲਤ ਦਾ ਕੰਮ ਹੋਵੇ, ਸਕੂਲ ਕਾਲਜ ਦਾ ਕੰਮ ਹੋਵੇ, ਮਾਰਕੀਟ ਕਮੇਟੀ ਦਾ ਕੰਮ ਹੋਵੇ ਤਾਂ ਸਭ ਸੰਦੌੜ ਹੀ ਆਉਂਦੇ ਹਨ। ਬਾਹਰਲੇ ਸੂਬਿਆਂ ਤੋਂ ਵੀ ਲੋਕ ਏਥੇ ਆ ਕੇ ਵਸੇ ਹਨ ਉਨ੍ਹਾਂ ਦੇ ਰੁਜ਼ਗਾਰ ਚੱਲ ਰਹੇ ਹਨ। ਸੰਤ ਮਹਾਰਾਜ ਜੀਆਂ ਦੀ ਐਡੀ ਵੱਡੀ ਕਿਰਪਾ ਹੈ ਕਿ ਜੋ ਵੀ ਬਾਹਰੋਂ ਆ ਕੇ ਏਥੇ ਵਸਿਆ ਅਤੇ ਆਪਣਾ ਕੰਮ ਜਿਸਨੇ ਵੀ ਏਥੇ ਸ਼ੁਰੂ ਕਰਿਆ ਉਹ ਕਾਮਯਾਬ ਹੀ ਹੋਇਆ ਹੈ।7 ਜਨਵਰੀ 1994 ਵਿਚ ਸੰਦੌੜ ਕਾਲਜ ਦੇ ਪਿਛਲੇ ਪਾਸੇ ਨਾਲ ਹੀ ਸੰਤ ਬਾਬਾ ਅਤਰ ਸਿੰਘ ਨਗਰ ਦਾ ਨੀਂਹ ਪੱਥਰ ਰੱਖਿਆ ਜੋ ਇਕ ਘੁੱਗ ਵਸਦਾ ਨਗਰ ਹੈ। ਇਹ ਨੀਂਹ ਪੱਥਰ ਰੱਖਣ ਵੇਲੇ ਪੰਜ ਵਾਰੀ ਘੁੱਗ ਵਸੇ ਘੁੱਗ ਵਸੇ ਘੁੱਗ ਵਸੇ ਘੁੱਗ ਵਸੇ,ਘੁੱਗ ਵਸੇ ਵਚਨ ਕੀਤੇ ਸਨ।

ਸੰਤ ਮਹਾਰਾਜ ਜੀਆਂ ਨੇ ਸੰਦੌੜ ਨੂੰ ਸੰਤ ਖਾਲਸਾ ਦਲ ਦੀ ਰਾਜਧਾਨੀ ਬਣਾਕੇ ਸਭ ਤੋਂ ਵੱਡਾ ਮਾਣ ਦਿੱਤਾ। ਸਰਪੰਚ ਸ. ਗੁਰਦਿਆਲ ਸਿੰਘ ਜੀ ਭਸੌੜ ਵਾਲਿਆਂ ਦੇ ਗ੍ਰਹਿ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ

ਸਨ। 23 ਨਵੰਬਰ 1992 ਦਾ ਭਾਗਾਂ ਭਰਿਆ ਦਿਨ ਸੀ। ਸੰਤ ਮਹਾਰਾਜ
ਜੀਆਂ ਨੇ ਉਥੇ ਕੀਰਤਨ ਕਰਦਿਆਂ ਨੇ ਵਚਨ ਕੀਤੇ ਕਿ ਭਾਈ ਜਿਸ
ਤਰ੍ਹਾਂ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਮਸਤੂਆਣਾ ਸਾਹਿਬ
ਵਾਲਿਆਂ ਦੀ ਰਾਜਧਾਨੀ ਲੋਹਟਬੱਦੀ ਸੀ ਉਸੇ ਤਰ੍ਹਾਂ ਅੱਜ ਤੋਂ ਸੰਤ
ਖ਼ਾਲਸਾ ਦਲ ਦੀ ਰਾਜਧਾਨੀ ਸੰਦੌੜ ਹੋਏਗੀ। ਕੰਗਣਵਾਲ ਪਿੰਡ ਸੰਤ
ਖ਼ਾਲਸਾ ਦਲ ਦਾ ਸੈਂਟਰ ਅਤੇ ਧੂਰੀ ਧੁਰਾ। ਇਹ ਕੋਈ ਮਾਮੂਲੀ ਵਚਨ
ਨਹੀਂ ਹਨ। ਰਾਜਧਾਨੀ ਦਾ ਦਰਜਾ ਦੇਣਾ ਸੰਦੌੜ ਪਿੰਡ ਨੂੰ ਬਹੁਤ ਵੱਡਾ
ਮਾਣ ਬਖਸ਼ਣਾ ਹੈ। ਪਿੰਡ ਸੰਦੌੜ ਦੇ ਹੀ ਨੰਬਰਦਾਰ ਜੁਗਿੰਦਰ ਸਿੰਘ ਨੂੰ
ਸੰਤ ਖ਼ਾਲਸਾ ਦਲ ਦੇ ਪ੍ਰਧਾਨ ਬਣਾਇਆ ਹੋਇਆ ਸੀ। ਅਤੇ ਭਾਈ
ਹਰਬੰਸ ਸਿੰਘ, ਭਾਈ ਮੋਹਰ ਸਿੰਗ ਹੋਰਾਂ ਦੀ ਮਾਤਾ ਗੁਰਦਿਆਲ ਕੌਰ ਨੇ
ਹੀ ਉੱਦਮ ਕਰਕੇ ਸੰਤ ਮਹਾਰਾਜ ਜੀਆਂ ਨੂੰ ਏਧਰਲੇ ਇਲਾਕਿਆਂ ਵਿਚ
ਸਭ ਤੋਂ ਪਹਿਲਾਂ ਲਿਆਂਦਾ ਅਤੇ ਇਲਾਕੇ ਨੂੰ ਭਾਗ ਲੱਗੇ। ਸੰਤ ਮਹਾਰਾਜ
ਮਾਤਾ ਗੁਰਦਿਆਲ ਕੌਰ ਨੂੰ ਵਿਚੋਲਣ ਬੇਬੇ ਕਿਹਾ ਕਰਦੇ ਸਨ। ਪਿੰਡ
ਸੰਦੌੜ ਦੇ ਹੀ ਗਿਆਨੀ ਬਾਬੂ ਸਿੰਘ ਨੂੰ ਸੰਤ ਮਹਾਰਾਜ ਜੀਆਂ ਨੇ ਸਟੇਜ
ਸਕੱਤਰ ਬਣਾਇਆ ਜੋ 1990-91 ਤੋਂ ਲੈ ਕੇ 2014 ਤੱਕ ਸਟੇਜ
ਸਕੱਤਰ ਦੀ ਡਿਊਟੀ ਕਰਦੇ ਰਹੇ ਹਨ। ਦੀਵਾਨ ਦੀ ਸ਼ੁਰੂਆਤ ਵਿਚ ਸੰਤ
ਮਹਾਰਾਜ ਜੀਆਂ ਦੇ ਆਉਣ ਤੋਂ ਜੀ ਆਇਆਂ ਕਹਿੰਦੇ ਗਿਆਨੀ ਬਾਬੂ
ਸਿੰਘ ਗੁਰਬਾਣੀ ਦੀ ਜੋ ਵੀ ਪੰਗਤੀ ਬੋਲ ਦਿੰਦੇ, ਸੰਤ ਮਹਾਰਾਜ ਜੀ ਉਸੇ
ਪੰਗਤੀ ਤੇ ਕਈ ਕਈ ਦੀਵਾਨ ਸਜਾ ਦਿਆ ਕਰਦੇ ਸਨ।

ਜਿਨ੍ਹਾਂ ਦਿਨਾਂ ਵਿਚ ਸੰਦੌੜ ਚਾਲੀ ਦਿਨ ਦਾ ਸਮਾਗਮ ਚੱਲ ਰਿਹਾ
ਸੀ ਉਨ੍ਹਾਂ ਦਿਨਾਂ ਵਿਚ ਸੰਤ ਮਹਾਰਾਜ ਜੀ ਆਪਣੇ ਆਸਣ ਵਾਲੀ ਮੋਟਰ
ਤੋਂ ਉਪਰ ਪੂਰਬ ਵੱਲ ਨੂੰ ਘੁੰਮਦੇ ਨਿਕਲ ਜਾਂਦੇ ਸਨ ਉਧਰ ਅੱਗੇ ਜਾ ਕੇ ਸ.
ਤੇਜਾ ਸਿੰਘ ਦਾ ਖੇਤ ਸੀ। ਉਹ ਸੰਤ ਪ੍ਰਕਾਸ਼ਾ ਨੰਦ ਜੀਆਂ ਦੇ ਸੇਵਕ
ਸ਼ਰਧਾਲੂ ਸਨ। ਉਨ੍ਹਾਂ ਨਾਲ ਵੀ ਸੰਤ ਮਹਾਰਾਜ ਜੀਆਂ ਦੇ ਕਈ ਵਾਰੀ
ਵਚਨ ਬਿਲਾਸ ਹੁੰਦੇ। ਉਹ ਖੇਤ ਵਿਚ ਕੁੱਲੀ ਪਾ ਕੇ ਰੱਖਦੇ ਸਨ ਅਤੇ ਸਾਰਾ
ਦਿਨ ਉਹ ਕੁੱਲੀ ਵਿਚ ਹੀ ਰਹਿੰਦੇ। ਉਦੋਂ 1970 ਵਿਚ ਸੰਤ ਮਹਾਰਾਜ
ਜੀਆਂ ਨੇ ਵਚਨ ਕੀਤੇ ਸੀ ਕਿ ਕੋਈ ਸਮਾਂ ਆਊ ਇਹ ਕੁੱਲੀ ਦੀ ਥਾਂ ਤਾਂ
ਕੋਠੀਆਂ ਪੈ ਜਾਣਗੀਆਂ। ਬਿਲਕੁਲ ਸੱਚ ਹੋਇਆ ਹੈ। ਅੱਜ ਉਸੇ ਥਾਂ ਤੇ
ਉਹੀ ਬਾਬੇ ਤੇਜਾ ਸਿੰਘ ਦੇ ਪੁੱਤਰ ਗੁਰਨਾਮ ਸਿੰਘ, ਟਹਿਲ ਸਿੰਘ ਦੇ

ਸਪੁੱਤਰਾਂ ਮਾਸਟਰ ਗੁਰਮੇਲ ਸਿੰਘ ਅਤੇ ਗੁਰਮੀਤ ਸਿੰਘ ਹੋਰਾਂ ਨੇ ਕੋਠੀਆਂ ਪਾਈਆਂ ਹੋਈਆਂ ਹਨ। ਬਖਸ਼ਸ਼ਾਂ ਤਾਂ ਹੋਰ ਵੀ ਬੇਅੰਤ ਹਨ। ਬੜਾ ਮਾਣ ਬਖਸ਼ਿਆ ਬੜੀਆਂ ਰਹਿਮਤਾਂ ਕੀਤੀਆਂ। ਅਸੀਂ ਸੰਦੌੜ ਦੇ ਲੋਕ ਤਾਂ ਜੇ ਸੈਕੜੇ ਜਨਮ ਵੀ ਮੁੜ ਮੁੜ ਆ ਕੇ ਸੰਤ ਮਹਾਰਾਜ ਜੀਆਂ ਦਾ ਸ਼ੁਕਰਾਨਾ ਕਰੀਏ ਤਾਂ ਵੀ ਉਨ੍ਹਾਂ ਦਾ ਦੇਣ ਨਹੀਂ ਦਿਤਾ ਜਾ ਸਕਦਾ। ਬੱਸ ਵਾਰੀ ਵਾਰੀ ਨਮਸ਼ਕਾਰ ।ਵਾਰ ਵਾਰ ਪ੍ਰਣਾਮ। ਇਵੇਂ ਹੀ ਸ਼ਰਧਾ ਭਾਵਨਾ ਬਣੀ ਰਹੇ। ਇਕ ਵਾਰੀ ਇਹ ਵਚਨ ਵੀ ਬੂਲ ਕੀਤਾ ਸੀ ਕਿ ਸੰਦੌੜ ਨੂੰ ਤਾਂ ਅਸੀਂ ਪੁਰੀ ਬਣਾ ਦਿੰਦੇ।

ਨੋਟ:-ਸੰਦੌੜ ਕਾਲਜ ਵਾਲੀ ਥਾਂ ਵਿਚ ਚਾਲੀ ਦਿਨ ਦੇ ਸਮਾਗਮ ਸਮੇਂ ਅਤੇ ਉਸ ਤੋਂ ਬਾਅਦ ਦੇ ਦੀਵਾਨਾਂ ਸਮੇਂ ਪਿੰਡ ਵਿਚੋਂ ਦੁੱਧ ਦੀ ਡਾਲੀ ਬਾਬਾ ਬਾਬੂ ਸਿੰਘ ਭਗਤ ਅਤੇ ਭਾਈ ਬੁੱਧ ਸਿੰਘ ਕਰਿਆ ਕਰਦੇ ਸਨ। ਇਨ੍ਹਾਂ ਦੇ ਨਾਲ ਭਾਈ ਪ੍ਰੀਤਮ ਸਿੰਘ ਵੀ ਸੇਵਾ ਵਿਚ ਜਾਇਆ ਕਰਦੇ ਸਨ। ਇਹੀ ਸੇਵਾ ਨੂੰ ਚਾਲੂ ਰੱਖਦੇ ਹੋਏ ਹੁਣ ਭਾਈ ਭਿੰਦਰ ਸਿੰਘ ਅਤੇ ਭਾਈ ਮੇਲਾ ਸਿੰਘ ਦੁੱਧ ਦੀ ਡਾਲੀ ਕਰਿਆ ਕਰਦੇ ਹਨ। ਸ੍ਰੀ ਫਤਹਿਗੜ੍ਹ ਸਾਹਿਬ ਦੇ ਜੋੜ ਮੇਲੇ ਸਮੇਂ ਅਤੇ ਬਾਬਾ ਪੂਰਨ ਦਾਸ ਜੀ ਮਹਾਰਾਜ ਦੀ ਬਰਸੀ ਦੇ ਵੱਡੇ ਸਮਾਗਮਾਂ ਵਿਚ ਦੁੱਧ ਪੁਚਾਉਂਣ ਵਾਸਤੇ ਭਾਈ ਭਿੰਦਰ ਸਿੰਘ ਭਾਈ ਮੇਲਾ ਸਿੰਘ ਦੀ ਜੋੜੀ ਹਫ਼ਤਾ ਹਫ਼ਤਾ ਵੀ ਦੁੱਧ ਦੀ ਡਾਲੀ ਦੀ ਸੇਵਾ ਕਰਦੀ ਹੈ। ਕਾਲਜ ਵਿਚ ਦੀਵਾਨਾਂ ਦੇ ਸਮੇਂ ਸੰਤ ਬਾਬਾ ਅਤਰ ਸਿੰਘ ਨਗਰ ਦੇ ਘਰ ਘਰ ਦੇ ਮੈਂਬਰ ਲੰਗਰ ਦੀ ਸੇਵਾ ਕਰਦੇ ਹਨ। ਉਸ ਨਗਰ ਦੀ ਸੰਗਤ ਦੀ ਇਹ ਪੱਕੀ ਹੀ ਡਿਊਟੀ ਹੈ। ਬੀਬੀਆਂ ਲੰਗਰ ਪਕਾਉਂਦੀਆਂ ਨੇ ਅਤੇ ਭਰਾ ਵਰਤਾਉਂਣ ਦੀ ਸੇਵਾ ਵਿਚ ਹੁੰਦੇ ਹਨ।

# ਭਾਈ ਸਮਸ਼ੇਰ ਸਿੰਘ ਰਿਸ਼ੀ ਜੀਆਂ ਦੀ ਸਾਖੀ

ਸੰਨ 1969 ਵਿਚ ਜਦੋਂ ਰਿਸ਼ੀਕੇਸ਼ ਗੁਰਦੁਆਰਾ ਸਾਹਿਬ ਸਰੋਵਰ ਦੀ ਸੇਵਾ ਵਾਸਤੇ ਸੰਤ ਮਹਾਰਾਜ ਜੀ ਸੰਗਤਾਂ ਨੂੰ ਲੈ ਕੇ ਗਏ ਸਨ ਉਥੇ ਸੇਵਾ ਚਲਦੀ ਤੋਂ ਰਿਸ਼ੀ ਸਮਸ਼ੇਰ ਸਿੰਘ ਕਈ ਵਾਰੀ ਆ ਜਾਇਆ ਕਰਦੇ। ਸੰਤ ਮਹਾਰਾਜ ਜੀਆਂ ਨੂੰ ਵੀ ਮਿਲਣਾ। ਨਮਸ਼ਕਾਰ ਕਰਨੀ। ਏਸ ਤਰ੍ਹਾਂ ਆਉਂਦੇ ਜਾਂਦੇ ਕਈ ਦਿਨ ਲੰਘ ਗਏ। ਪਤਾ ਨਹੀਂ ਕਿੱਥੇ ਰਹਿੰਦੇ ਸੀ। ਇਕ ਦਿਨ ਰਿਸ਼ੀ ਜੀਆਂ ਸੰਤ ਮਹਾਰਾਜ ਜੀਆਂ ਨੂੰ ਬੇਨਤੀ ਕਰ ਦਿੱਤੀ ਕਿ ਮੈਨੂੰ ਗੁਰੂ ਗੋਬਿੰਦ ਸਿੰਘ ਜੀਆਂ ਦੇ ਦਰਸ਼ਨ ਕਰਾਉ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤੇ ਕਿ ਐਨੀ ਕਾਹਲੀ ਨਾਲ ਨਹੀਂ ਕੰਮ ਬਣਦਾ ਹੁੰਦਾ, ਦਰਸ਼ਨ ਕਰਾਵਾਂਗੇ ਪਹਿਲਾਂ ਬਾਰਾਂ ਸਾਲ ਸੇਵਾ ਕਰ। ਚੱਲ ਸਾਡੇ ਨਾਲ। ਫੇਰ ਵੀ ਕਈ ਦਿਨ ਲੰਘ ਗਏ। ਸਰੋਵਰ ਦੀ ਸੇਵਾ ਪੂਰੀ ਕਰਨ ਤੋਂ ਜਦੋਂ ਵਾਪਸ ਰੋੜੇਵਾਲ ਸਾਹਿਬ ਆਏ ਤਾਂ ਉਦੋਂ ਰਿਸ਼ੀ ਜੀ ਨਾਲ ਹੀ ਆਏ ਸਨ। ਰੋੜੇਵਾਲ ਵੀ ਸੇਵਾ ਵਿਚ ਰਹੇ, ਸਿਧ ਸਰ ਵੀ ਸੇਵਾ ਵਾਸਤੇ ਡਿਊਟੀਆਂ ਲੱਗੀਆਂ, ਫੇਰ ਗੁਰਦੁਆਰਾ ਤਪਸਰ ਸਾਹਿਬ ਚਲੈਲੇ ਸੇਵਾ ਕਰਨ ਦਾ ਹੁਕਮ ਹੋਇਆ ਤਾਂ ਉਥੇ ਕਈ ਸਾਲ ਸੇਵਾ ਵਿਚ ਰਹੇ। ਚਲੈਲੇ ਸੇਵਾ ਸਮੇਂ ਸੰਤ ਮਹਾਰਾਜ ਜੀਆਂ ਦਾ ਹੁਕਮ ਕੁੱਤਿਆਂ ਨੂੰ ਅੰਮ੍ਰਿਤ ਛਕਾਉਣ ਦਾ ਹੋਇਆ ਕਿ ਰਿਸ਼ੀ ਜੀ ਤੁਸੀਂ ਚਲੈਲੇ ਕੁੱਤਿਆਂ ਨੂੰ ਅੰਮ੍ਰਿਤ ਛਕਾਈ ਜਾਇਆ ਕਰੋ ਤਾਂ ਹੁਕਮ ਅਨੁਸਾਰ ਕਈ ਸਾਲ ਇਹੀ ਸੇਵਾ ਕਰੀ ਗਏ। ਫਿਰ ਹਜ਼ੂਰੀ ਜਥੇ ਵਿਚ ਆ ਕੇ ਸੰਗਤਾਂ ਨੂੰ ਅੰਮ੍ਰਿਤ ਛਕਾਉਣ ਦੀ ਡਿਊਟੀ ਅੱਜ ਤੱਕ ਕਰ ਰਹੇ ਹਨ। ਨਾਲ ਹੀ ਨਾਲ ਸ੍ਰੀ ਅਖੰਡ ਪਾਠਾਂ ਵਿਚ ਜੁੰਮੇਵਾਰੀ ਸੰਭਾਲਣੀ ਅਤੇ ਕੀਰਤਨ ਦੀ ਡਿਊਟੀ ਵੀ ਲਾਉਣੀ। ਅੱਜ ਤੱਕ ਇਹ ਸੇਵਾਵਾਂ ਉਸੇ ਤਰ੍ਹਾਂ ਜਾਰੀ ਹਨ। ਐਨੀਆਂ ਸੇਵਾਵਾਂ ਹੋਣ ਤੇ ਵੀ ਨਿਮਰਤਾ ਹੋਣੀ ਇਹ ਸਿਰਫ਼ ਸੰਤ ਮਹਾਰਾਜ ਜੀਆਂ ਦੀ ਅਪਾਰ ਕਿਰਪਾ ਦਾ ਹੀ ਸਿੱਟਾ ਹੈ। ਇਕ ਵਾਰੀ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਸੀ ਕਿ ਭਾਈ ਆਹ ਰਿਸ਼ੀ ਦੇ ਪਿੰਡ ਦਾ ਕਿਸੇ ਨੂੰ ਨਹੀਂ ਪਤਾ। ਇਹਦੇ ਮਾਤਾ ਪਿਤਾ ਦੇ ਨਾਮ ਥਹੁ ਟਿਕਾਣੇ ਦਾ ਕਿਸੇ ਨੂੰ ਨਹੀਂ ਪਤਾ। ਇਹਦਾ ਸਭ ਕੁਝ ਮੈਂ ਹੀ ਹਾਂ।

ਗੁਰਬਾਣੀ:-

ਸੇਵਕ ਕਉ ਸੇਵਾ ਬਨਿ ਆਈ ॥

ਹੁਕਮ ਬੂਝਿ ਪਰਮਪਦ ਪਾਈ ॥

ਨੋਟ:-1. ਚਲੈਲੇ ਗੁਰਦੁਆਰਾ ਸਾਹਿਬ ਵਿਖੇ ਰਿਸ਼ੀ ਜੀਆਂ ਦੇ ਨਾਲ
ਗਿਆਨੀ ਗੁਰਮੇਲ ਸਿੰਘ, ਬਾਬਾ ਰਾਮ ਸਿੰਘ, ਭਾਈ ਆਤਮਾ ਸਿੰਘ
ਪਾਠੀ ਵੀ ਸੇਵਾ ਵਿਚ ਸਨ।

2. ਪਿਛਲੀ ਸਾਖੀ ਵਿਚ ਸਰਪੰਚ ਸ.ਗੁਰਦਿਆਲ ਸਿੰਘ ਭਸੌੜ ਵਾਲਿਆਂ
ਦਾ ਜ਼ਿਕਰ ਆਇਆ ਹੈ। ਇਹ ਪ੍ਰੀਵਾਰ ਸੰਤ ਮਹਾਰਾਜ ਜੀਆਂ ਦਾ
ਅਨਿੰਨ ਸੇਵਕ ਹੈ। ਸੰਤ ਮਹਾਰਾਜ ਜੀਆਂ ਦੀ ਕਿਰਪਾ ਦਾ ਸਦਕਾ ਇਸ
ਪ੍ਰੀਵਾਰ ਕੋਲ 11-12 ਟਰੱਕ ਹਨ। ਬੜੇ ਭਾਗ ਲੱਗੇ ਹਨ। ਸੰਨ 1992 ਤੋਂ
ਪਿਛੋਂ ਸ.ਗੁਰਦਿਆਲ ਸਿੰਘ ਜੀਆਂ ਦੀ ਡਿਊਟੀ ਸੇਵਾ ਵਿਚ ਸੰਤ
ਮਹਾਰਾਜ ਜੀਆਂ ਨੇ ਨਵੇਂ ਮਸਤੂਆਣੇ ਲਾ ਦਿੱਤੀ ਸੀ ਜੋ ਅੱਜ ਤੱਕ ਉਥੇ
ਸੇਵਾ ਕਰ ਰਹੇ ਹਨ। ਨਿਸ਼ਕਾਮ ਸੇਵਾ ਹੈ ਉਨ੍ਹਾਂ ਦੀ।

# ਗੁਰਦੁਆਰੇ ਦੇ ਗ੍ਰੰਥੀ ਦੇ ਨਿਤਨੇਮ ਬਾਰੇ

ਇਕ ਵਾਰੀ ਅਸੀਂ ਜਥੇ ਦੇ ਸਾਰੇ ਸਿੰਘ ਸ਼ਾਮ ਨੂੰ ਸੰਤ ਮਹਾਰਾਜ ਜੀਆਂ ਦੇ ਦਰਸ਼ਨ ਮੇਲੇ ਕਰਨ ਚਲੇ ਗਏ। ਉਨ੍ਹਾਂ ਦਿਨਾਂ ਵਿਚ ਸੰਤ ਮਹਾਰਾਜ ਜੀਆਂ ਨੂੰ ਮਿਲਣ ਵਾਸਤੇ ਲਗਭਗ ਹਰ ਰੋਜ਼ ਹੀ ਸ਼ਾਮ ਨੂੰ ਅਸੀਂ ਚਲੇ ਜਾਂਦੇ ਸੀ। ਗਿਆਨੀ ਬਲਬੀਰ ਸਿੰਘ ਜੀ ਚੰਡੀਗੜ੍ਹੀਏ ਵੀ ਉਸ ਸਮੇਂ ਜਥੇ ਵਿਚ ਹੀ ਹੁੰਦੇ ਸਨ। ਅਸੀਂ ਸਾਰੇ ਸੰਤ ਮਹਾਰਾਜ ਜੀਆਂ ਦੇ ਚਰਨਾਂ ਵਿਚ ਬੈਠੇ ਸੀ। ਸਾਨੂੰ ਸਾਰਿਆਂ ਨੂੰ ਇਕੱਲੇ ਇਕੱਲੇ ਨੂੰ ਨਿਤਨੇਮ ਬਾਰੇ ਪੁੱਛਿਆ ਕਿ ਕਿੰਨਾ ਕਿੰਨਾ ਨਿਤਨੇਮ ਕਰਦੇ ਹੋ ਅਤੇ ਹੋਰ ਵੀ ਬਹੁਤ ਸੋਧਾਂ ਦਿੱਤੀਆਂ। ਇਕ ਸਿੰਘ ਨਿਤਨੇਮ ਨਹੀਂ ਸੀ ਕਰਿਆ ਕਰਦਾ ਤਾਂ ਉਹਦੀ ਸੇਵਾ ਵੀ ਗੜਵਿਆਂ ਨਾਲ ਹੋਈ ਅਤੇ ਨਿਤਨੇਮ ਵਿਚ ਪਰਪੱਕ ਹੋਣ ਦੀਆਂ ਹਦਾਇਤਾਂ ਸਭ ਨੂੰ ਦਿੱਤੀਆਂ। ਵਚਨ ਕੀਤਾ ਕਿ ਆਪਣੀ ਕਮਾਈ ਤੋਂ ਬਿਨਾਂ ਰੱਜ ਨਹੀਂ ਆਉਂਦਾ। ਸੰਗਤ ਵਿਚ ਭਾਵੇਂ ਫਿਰੀ ਜਾਓ। ਸਾਧੂਆਂ ਦੀ ਸੰਗਤ ਕਰਨ ਦਾ ਫਾਇਦਾ ਜੇ ਲੈਣਾ ਹੈ ਤਾਂ ਉਨ੍ਹਾਂ ਦੀ ਸਿਖਿਆ ਮੁਤਾਬਕ ਆਪੋ ਆਪਣਾ ਜੀਵਨ ਢਾਲੋ। ਸਾਧੂਆਂ ਗੁਰੂਆਂ ਪੀਰਾਂ ਦੀ ਸਿਖਿਆ ਸੁਣੋ, ਮੰਨੋ ਅਤੇ ਉਹਦੇ ਤੇ ਅਮਲ ਕਰਕੇ ਆਪਣੇ ਜੀਵਨ ਵਿਚ ਤਬਦੀਲੀ ਲਿਆਓ। ਜਿੰਨਾ ਚਿਰ ਸੁਣਨ, ਮੰਨਣ, ਨਿਧਿਆਸਨ ਦਾ ਨਿਯਮ ਨਹੀਂ ਅਪਣਾਇਆ ਜਾਂਦਾ ਉਦੋਂ ਤੱਕ ਕੋਈ ਲਾਹਾ ਨਹੀਂ ਮਿਲਦਾ। ਉਪਰੋਂ ਉਪਰੋਂ ਦਿਖਾਵੇ ਨਾਲ ਕੁਛ ਨਹੀਂ ਬਣਦਾ ਹੁੰਦਾ। ਆਪੋ ਆਪਣੀ ਮਿਹਨਤ ਕਮਾਈ ਕਰੋ। ਫੇਰ ਵਚਨ ਕੀਤਾ ਕਿ ਇਕ ਗ੍ਰੰਥੀ ਸਿੰਘ ਦਾ ਨਿਤਨੇਮ ਇਉਂ ਹੋਵੇ ਕਿ ਪਹਿਲਾ ਨਿਤਨੇਮ ਉਹਦਾ ਆਪਣਾ, ਦੂਜਾ ਨਿਤਨੇਮ ਉਹਦਾ ਅਸਥਾਨ ਦਾ, ਤੀਜਾ ਨਿਤਨੇਮ ਉਹਦੇ ਲੰਗਰ ਪ੍ਰਸ਼ਾਦਿਆਂ ਦਾ ਜੋ ਘਰ ਘਰ ਤੋਂ ਡਾਲੀ ਆਉਂਦੀ ਹੈ, ਇਹ ਨਿਤਨੇਮ ਕਰਨ ਤੋਂ ਹੋਰ ਉਪਰ ਉਹ ਨਿਤਨੇਮ ਕਰੇ ਤਾਂ ਉਹ ਪ੍ਰਵਾਨ ਹੁੰਦਾ ਹੈ ਤਾਂ ਹੀ ਉਹਦਾ ਕੀਤਾ ਹੋਇਆ ਪ੍ਰਚਾਰ ਅਸਰ ਕਰੂ ਨਹੀਂ ਤਾਂ -ਗੁਰਦੁਆਰਿਆ ਦੀਆਂ ਰੋਟੀਆਂ ਤਿੰਨ ਕੰਮ ਕਰੇਨ। ਹੱਡ ਗਾਲਣ ਮੱਤ ਮਾਰਨ ਉਦਮ ਕਰਨ ਨਾ ਦੇਣ। ਐਨੇ ਨਿਤਨੇਮ ਤੋਂ ਬਿਨਾਂ ਆਲਸੀ ਦਲਿੱਦਰੀ ਬਣ ਜਾਂਦੇ ਹਨ। ਜਿਨ੍ਹਾਂ ਦਾ ਕਿਤੇ ਭਲਾ ਨਹੀਂ ਹੁੰਦਾ। ਸੋ ਨਿਤਨੇਮ ਅਤੀ ਅੰਤ ਜਰੂਰੀ ਹੈ। ਰੋਟੀ ਖਾਣੀ ਭੁੱਲ ਜਾਵੇ ਨਿਤਨੇਮ ਨਾ ਭੁੱਲੀਏ।

ਨਿਤਨੇਮ ਸੰਬੰਧੀ ਸੰਤ ਮਹਾਰਾਜ ਜੀ ਦੀ ਐਨੀ ਸਖਤ ਹਦਾਇਤ ਸੀ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਸਾਧੂਆਂ ਦਾ ਸਤਿਕਾਰ

ਇਕ ਵਾਰੀ ਅਸੀਂ ਰੋੜੇਵਾਲ ਵਿਛਾਈ ਕਰ ਰਹੇ ਸੀ। ਸ੍ਰੀ ਅਖੰਡ ਪਾਠ ਸਾਹਿਬ ਪ੍ਰਕਾਸ਼ ਕਰਨੇ ਸਨ। ਵਿਛਾਈ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੀ ਪ੍ਰਕਾਸ਼ ਕਰ ਦਿੱਤੇ। ਤਾਂ ਸੰਤ ਮਹਾਰਾਜ ਜੀ ਉਥੇ ਆ ਗਏ। ਸਾਡੇ ਨਾਲ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੁਮਾਲੇ ਚਾਦਰਾਂ ਠੀਕ ਕਰਵਾਉਣ ਲੱਗ ਗਏ ਅਤੇ ਵਚਨ ਕੀਤੇ ਕਿ ਗੁਰੂ ਸਾਹਿਬ ਦੇ ਬਸਤਰਾਂ ਨੂੰ ਆਪਣੇ ਬਸਤਰ ਛੂਹਣੇ ਨਹੀਂ ਚਾਹੀਦੇ। ਸ੍ਰੀ ਗੁਰੂ ਗ੍ਰੰਥ ਪ੍ਰਕਾਸ਼ ਕਰਦੇ ਸਮੇਂ ਜਾਂ ਪਾਠ ਨਿਤਨੇਮ ਕਰਦੇ ਸਮੇਂ ਛਿੱਕ ਨਹੀਂ ਮਾਰਨੀ, ਨਾ ਉਬਾਸੀ ਲੈਣੀ ਹੈ, ਆਪਣੇ ਸਰੀਰ ਦੇ ਕਿਸੇ ਵੀ ਅੰਗ ਤੇ ਨੰਗੇ ਹੱਥ ਖਾਜ ਨਹੀਂ ਕਰਨੀ। ਮੂੰਹ ਦੇ ਮੂਹਰੇ ਪਰਨਾ ਰੱਖੋ। ਜਿੰਨਾ ਚਿਰ ਹਜ਼ੂਰੀ ਵਿਚ ਬੈਠਣਾ ਹੈ ਉਨ੍ਹਾ ਚਿਰ ਚੌਂਕੜਾ ਨਹੀਂ ਖੋਲ੍ਹਣਾ। ਗੁਰੂ ਦੀ ਹਜ਼ੂਰੀ ਵਿਚ ਦੁਨਿਆਵੀ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਾਗਤ ਜੋਤ ਜਗਤ ਗੁਰੂ ਨੇ। ਜਿੰਨੀ ਸੇਵਾ ਤੁਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਆਂ ਦੀ ਕਰੋਗੇ। ਉਸਦੇ ਫਲਸਰੂਪ ਦੁਨੀਆਂ ਦੇ ਲੋਕ ਕਈ ਗੁਣਾ ਵਧਕੇ ਥੋੜੀ ਸੇਵਾ ਕਰਨਗੇ। ਗੁਰੂ ਸਾਹਿਬ ਦੀ ਸੇਵਾ ਪ੍ਰਤੀ ਕਦੀ ਭੁਲਕੇ ਵੀ ਅਵੇਸਲੇ ਨਾ ਹੋਵੋ। ਇਉਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਆਂ ਦੇ ਸਤਿਕਾਰ ਪ੍ਰਤੀ ਸੰਤ ਮਹਾਰਾਜ ਜੀਆਂ ਦਾ ਉਪਦੇਸ਼ ਸੀ।

ਸਭ ਸੰਗਤਾਂ ਇਸ ਗੱਲ ਤੋਂ ਜਾਣੂੰ ਹੀ ਹਨ ਕਿ ਬਾਬਾ ਪੂਰਨ ਦਾਸ ਜੀ ਮਹਾਰਾਜ ਦੀ ਬਰਸੀ ਦੇ ਭੋਗ ਦੇ ਸਮੇਂ ਵੱਖੋ ਵੱਖਰੇ ਕਿੰਨੇ ਸਾਧੂ ਆਇਆ ਕਰਦੇ ਸੀ, ਹੁਣ ਵੀ ਆਉਂਦੇ ਹਨ। ਅਤੇ ਸੰਤ ਮਹਾਰਾਜ ਜੀ ਹਰ ਭੇਖ ਦੇ ਸਾਧੂ ਦਾ ਕਿੰਨਾ ਮਾਣ ਸਤਿਕਾਰ ਆਪ ਕਰਿਆ ਕਰਦੇ ਸਨ। ਸਭ ਦੇ ਚਰਨੀਂ ਹੱਥ ਲਾਉਂਦੇ ਸਨ। ਬਰਸੀ ਤੋਂ ਬਿਨਾਂ ਵੀ ਚਾਹੇ ਕਿਸੇ ਵੀ ਭੇਖ ਦਾ ਸਾਧੂ ਮਿਲ ਜਾਵੇ ਉਹਦਾ ਬੇਅੰਤ ਸਤਿਕਾਰ ਕਰਿਆ ਕਰਦੇ ਜੋ ਸਾਡੇ ਵਾਸਤੇ ਵੀ ਇਕ ਸਬਕ ਹੈ। ਜਦੋਂ ਛਾਪੇ ਪਿੰਡ ਦੀਵਾਨ ਲੱਗੇ ਸੀ ਤਾਂ ਸੰਤ ਮਹਾਰਾਜ ਜੀ ਉਥੇ ਉਦਾਸੀਨ ਡੇਰੇ ਵਿਚ ਸੰਤ ਬੁੱਧ ਦਾਸ ਜੀਆਂ ਨੂੰ ਆਪ ਮਿਲਣ ਗਏ ਸੀ ਉਸ ਸਮੇਂ ਨੰਬਰਦਾਰ ਜੁਗਿੰਦਰ ਸਿੰਘ ਸੰਦੌੜ ਅਤੇ ਕਸਬਾ ਭਰਾਲ ਤੋਂ ਭਾਈ ਜੀਤ ਸਿੰਘ ਨੰਬਰਦਾਰ ਨਾਲ ਸਨ।

## ਕਕਾਰਾਂ ਦਾ ਸਤਿਕਾਰ

ਐਤਵਾਰ ਦਾ ਦਿਨ ਸੀ। ਸੰਤ ਮਹਾਰਾਜ ਜੀ ਹਰ ਐਤਵਾਰ ਦੀ ਤਰ੍ਹਾਂ ਆਪਣੇ ਆਸਣ ਤੇ ਬੈਠਕੇ ਸੰਗਤ ਨੂੰ ਦਰਸ਼ਨ ਦੇ ਰਹੇ ਸਨ। ਦਾਸ ਵੀ ਸੰਤ ਮਹਾਰਾਜ ਜੀਆਂ ਦੇ ਨੇੜੇ ਹੀ ਬੈਠਾ ਸੀ। ਦਰਸ਼ਨ ਕਰਨ ਵਾਲੀ ਸੰਗਤ ਵਿਚ ਇਕ ਅੰਮ੍ਰਿਤਧਾਰੀ ਬੀਬੀ ਖੜ੍ਹੀ ਸੀ। ਉਹਦੇ ਗਾਤਰੇ ਕਿਰਪਾਨ ਪਹਿਨੀ ਹੋਈ ਸੀ ਅਤੇ ਖੱਬੇ ਪਾਸੇ ਹੀ ਉਹਦੇ ਗੋਦੀ ਬੱਚਾ ਚੁੱਕਿਆ ਹੋਇਆ ਸੀ। ਸੰਤ ਮਹਾਰਾਜ ਜੀ ਬਹੁਤ ਚਿਰ ਦੇ ਉਸ ਬੀਬੀ ਵੱਲ ਦੇਖੀ ਜਾਂਦੇ ਸਨ। ਗੋਦੀ ਚੁੱਕੇ ਬੱਚੇ ਦੇ ਪੈਰ ਉਹਦੇ ਗਾਤਰੇ ਵਾਲੀ ਕਿਰਪਾਨ ਵਿਚ ਲੱਗ ਰਹੇ ਸਨ। ਜਦੋਂ ਉਸ ਬੀਬੀ ਦੀ ਵਾਰੀ ਆਈ ਤਾਂ ਸੰਤ ਮਹਾਰਾਜ ਜੀਆਂ ਸੁਭਾਵਿਕ ਵਚਨ ਕੀਤੇ ਕਿ ਬੀਬਿਆ ਅੰਮ੍ਰਿਤ ਛਕਕੇ ਕਿਰਪਾਨ ਤਾਂ ਪਹਿਨ ਲਈ ਹੁਣ ਇਹਦੀ ਬੇਅਦਬੀ ਨਾ ਕਰੋ। ਇਹਦਾ ਸਤਿਕਾਰ ਕਰਨਾ ਸਿਖੋ। ਉਹ ਬੀਬੀ ਸਮਝੀ ਨਹੀਂ ਅਤੇ ਚੁੱਪ ਖੜ੍ਹੀ ਰਹੀ। ਬੱਚਾ ਕਿਰਪਾਨ ਵਿਚ ਪੈਰ ਮਾਰੀ ਜਾਵੇ। ਫੇਰ ਵਚਨ ਹੋਇਆ ਕਿ ਬੱਚਾ ਵਾਰ ਵਾਰ ਇਹਦੇ ਵਿਚ ਪੈਰ ਮਾਰਦਾ ਹੈ ਇਹ ਬੇਅਦਬੀ ਹੀ ਹੈ। ਜਾਂ ਤਾਂ ਕਿਰਪਾਨ ਉਤਾਰਕੇ ਸੰਭਾਲ ਲੈ ਜਾਂ ਬੱਚੇ ਨੂੰ ਗੋਦੀ ਤੋਂ ਦੂਜੇ ਪਾਸੇ ਕਰ। ਫੇਰ ਉਸਨੂੰ ਕਿਰਪਾਨ ਦੀ ਮਹਾਨਤਾ ਸਮਝਾਈ। ਇਉਂ ਪੰਜੇ ਕਕਾਰਾਂ ਦੀ ਸੰਭਾਲ ਅਤੇ ਸਤਿਕਾਰ ਪ੍ਰਤੀ ਉਪਦੇਸ਼ ਕੀਤਾ।

# ਮਾਂ ਦੇ ਸਤਿਕਾਰ ਪ੍ਰਤੀ ਉਪਦੇਸ਼

ਸੰਤ ਮਹਾਰਾਜ ਜੀ ਇਕ ਵਾਰੀ ਸੰਦੌੜ ਨੰਬਰਦਾਰ ਜੁਗਿੰਦਰ ਸਿੰਘ ਜੀਆਂ ਦੇ ਘਰ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਸਮੇਂ ਆਏ। ਭੋਗ ਤੋਂ ਉਪਰੰਤ ਜਾਣ ਦੀ ਤਿਆਰੀ ਸੀ। ਨੰਬਰਦਾਰ ਸਾਹਿਬ ਅਤੇ ਹੋਰ ਸੰਗਤ ਅਤੇ ਸੰਤ ਮਹਾਰਾਜ ਜੀ ਗੱਡੀ ਦੇ ਕੋਲ ਖੜ੍ਹੇ ਸੀ। ਸੰਗਤ ਦੇ ਵਿਚ ਹੀ ਸੰਦੌੜ ਤੋਂ ਇਕ ਪ੍ਰੇਮੀ ਖੜ੍ਹਾ ਸੀ। ਉਨ੍ਹਾਂ ਦਿਨਾਂ ਵਿਚ ਉਸਦੀ ਮਾਤਾ ਬਹੁਤ ਬੀਮਾਰ ਸੀ। ਵਿਚਾਰੀ ਕਈ ਦਿਨਾਂ ਤੋਂ ਔਖੀ ਸੀ। ਅੰਦਰ ਕੁਝ ਨਹੀਂ ਸੀ ਲੰਘਦਾ। ਜਾਨ ਨਹੀਂ ਸੀ ਨਿਕਲ ਰਹੀ। ਉਹ ਤਾਂ ਆਪਣੀ ਮਾਂ ਦਾ ਭਲਾ ਚਾਹੁੰਦਾ ਸੀ। ਉਹਨੇ ਨੇੜੇ ਹੋਕੇ ਸੰਤ ਮਹਾਰਾਜ ਜੀਆਂ ਨੂੰ ਆਪਣੀ ਮਾਂ ਦੀ ਹਾਲਤ ਬਾਰੇ ਦੱਸ ਦਿਤਾ ਅਤੇ ਨਾਲ ਹੀ ਕਹਿ ਬੈਠਿਆ ਕਿ ਮਹਾਰਾਜ ਕਿਰਪਾ ਕਰ ਦਿਉ ਉਹਦੀ ਜਾਨ ਨਿਕਲ ਜਾਵੇ। ਐਨਾ ਕਹਿਣ ਤੇ ਸੰਤ ਮਹਾਰਾਜ ਉਸ ਪ੍ਰੇਮੀ ਨੂੰ ਗੁੱਸੇ ਵਿਚ ਆ ਕੇ ਕਹਿਣ ਲੱਗੇ ਕਿ ਤੈਂ ਇਉਂ ਕਹਿ ਕਿਵੇਂ ਦਿਤਾ ਕਿ ਜਾਨ ਨਿਕਲ ਜਾਵੇ। ਭਲਿਆ ਲੋਕਾ ਮਾਂ ਕਿਥੋਂ ਮਿਲਦੀ ਐ, ਉਹਦੀ ਸੇਵਾ ਕਰੋ। ਮਾਤਾ ਪਿਤਾ ਦੀ ਸੇਵਾ ਸਭ ਤੋਂ ਵੱਡੀ ਸੇਵਾ ਹੈ। ਤੂੰ ਮਾਂ ਨੂੰ ਕੀ ਸਮਝ ਦੈਂ। ਮਾਂ ਤਾਂ ਰੱਬ ਹੁੰਦੀ ਐ ਰੱਬ। ਉਸ ਪ੍ਰੇਮੀ ਨੂੰ ਬਹੁਤ ਝਾੜ ਪਾਈ ਮੈਂ ਤਾਂ ਇਹ ਸਮਝਦਾਂ ਕਿ ਇਹ ਘੂਰ ਜਾਂ ਝਾੜ ਨਹੀਂ ਸੀ ਇਹ ਤਾਂ ਸਾਰਿਆਂ ਨੂੰ ਉਪਦੇਸ਼ ਸੀ ਕਿ ਮਾਤਾ ਪਿਤਾ ਦੀ ਸੇਵਾ ਕਰੋ ਭਾਵੇਂ ਉਹ ਕਿਸੇ ਵੀ ਹਾਲਤ ਵਿਚ ਹੋਣ ਸਾਰੀ ਸੰਗਤ ਚੁੱਪ ਚਾਪ ਸੰਤ ਮਹਾਰਾਜ ਜੀਆਂ ਦਾ ਸੰਦੇਸ਼ ਸੁਣ ਰਹੇ ਸਨ।

ਗੁਰਬਾਣੀ:-

ਪਰਥਾਇ ਸਾਖੀ ਮਹਾਪੁਰਖੁ ਬੋਲਦੇ
ਸਾਝੀ ਸਗਲ ਜਹਾਨੈ॥

ਅਥਵਾ:-

ਗੁਰਦੇਵ ਮਾਤਾ ਗੁਰਦੇਵ ਪਿਤਾ
ਗੁਰਦੇਵ ਸੁਆਮੀ ਪਰਮੇਸੁਰਹ॥ ..........॥

## ਬੱਚੇ ਨੂੰ ਮਾਂ ਦਾ ਦੁੱਧ ਚੁੰਘਾਉਣ ਬਾਰੇ ਸਮਝਾਉਣਾ

ਇਕ ਵਾਰੀ ਸੰਦੌੜ ਸੰਤ ਮਹਾਰਾਜ ਜੀਆਂ ਦੇ ਦੀਵਾਨ ਕਾਲਜ ਵਿਚ ਚੱਲ ਰਹੇ ਸਨ। ਸੰਤ ਮਹਾਰਾਜ ਜੀ ਕੀਰਤਨ ਕਰਦੇ ਕਰਦੇ ਰੁਕ ਗਏ। ਦੀਵਾਨ ਵਿਚ ਸਭ ਤੋਂ ਮੂਹਰੇ ਇਕ ਬੀਬੀ ਬੈਠੀ ਸੀ ਉਹਦੇ ਗੋਦੀ ਬੱਚਾ ਸੀ। ਉਸ ਬੱਚੇ ਦੇ ਮੂੰਹ ਵਿਚ ਉਸ ਬੀਬੀ ਨੇ ਦੁੱਧ ਵਾਲੀ ਚੁੰਘਣੀ ਦੇ ਰੱਖੀ ਸੀ ਪਰ ਉਸ ਚੁੰਘਣੀ ਵਿਚ ਦੁੱਧ ਨਹੀਂ ਸੀ। ਸੰਤ ਮਹਾਰਾਜ ਜੀ ਕੀਰਤਨ ਰੋਕਕੇ ਉਸ ਬੱਚੇ ਦੇ ਬਹਾਨੇ ਵਚਨ ਕਰਨ ਲੱਗੇ ਕਿ ਚੁੰਘ ਲੈ ਪੁੱਤ ਚੁੰਘ ਲੈ ਹੁਣ ਤਾਂ ਏਹੀ ਚੁੰਘਣੀ ਤੇਰੀ ਮਾਂ ਹੈ। ਸਾਰੀ ਸੰਗਤ ਅਤੇ ਬੱਚੇ ਵਾਲੀ ਬੀਬੀ ਹੈਰਾਨ ਸੀ। ਉਹ ਬੀਬੀ ਨੀਵੀਂ ਪਾ ਕੇ ਬੈਠੀ ਰਹੀ। ਸੰਤ ਮਹਾਰਾਜ ਜੀਆਂ ਨੇ ਉਸ ਬੀਬੀ ਨੂੰ ਵਚਨ ਕੀਤਾ ਕਿ ਬੀਬਿਆ ਬੱਚੇ ਨੂੰ ਆਪਣਾ ਦੁੱਧ ਚੁੰਘਾਉ। ਬੱਚੇ ਵਾਸਤੇ ਮਾਂ ਦਾ ਦੁੱਧ ਅੰਮ੍ਰਿਤ ਦੀ ਨਿਆਂਈਂ ਹੈ। ਜਿਹੜੇ ਬੱਚੇ ਨੂੰ ਮਾਂ ਦਾ ਦੁੱਧ ਹੀ ਨਹੀਂ ਮਿਲਿਆ ਉਹ ਕਿਹੜਾ ਬਾਰਡਰ ਤੇ ਲੜ ਲਊ। ਹੁਣ ਵਾਲੀਆਂ ਬੀਬੀਆਂ ਦੇ ਤਾਂ ਦੁੱਧ ਨਹੀਂ ਉਤਰਦਾ ਜਿਨ੍ਹਾਂ ਦੇ ਕਿਸੇ ਦੇ ਉਤਰਦਾ ਹੈ ਉਨ੍ਹਾਂ ਵਿਚੋਂ ਬਹੁਤੀਆਂ ਚੁੰਘਾਉਂਦੀਆਂ ਈ ਨਹੀਂ। ਸਾਡੀ ਬੇਬੇ ਹੁੰਦੀ ਸੀ। ਸਾਨੂੰ ਪੀਹੜੀ ਤੇ ਪਾਕੇ ਆਪ ਚੱਕੀ ਚਲਾਉਂਦੀ ਦੁੱਧ ਚੁੰਘਾਈ ਜਾਂਦੀ ਹੁੰਦੀ ਸੀ।

ਇਉਂ ਅਨੋਖੇ ਜਿਹੇ ਢੰਗ ਨਾਲ ਸੰਤ ਮਹਾਰਾਜ ਜੀਆਂ ਨੇ ਮਾਂ ਦੇ ਦੁੱਧ ਦੀ ਮਹਾਨਤਾ ਸਮਝਾਈ ਅਤੇ ਫੇਰ ਵਚਨ ਕੀਤਾ ਕਿ ਭਾਈ ਬੀਬੀਆਂ ਆਪਣੇ ਬੱਚਿਆਂ ਨੂੰ ਆਪਣਾ ਦੁੱਧ ਹੀ ਦਿਆ ਕਰੋ।

## ਸੋ ਸਹਿਜ ਸੁਹੇਲੇ ਗੁਣਹ ਅਮੋਲੇ

ਏਸ ਸਿਰਲੇਖ ਹੇਠ ਦਾਸ ਨੇ ਕੋਸ਼ਿਸ਼ ਕੀਤੀ ਹੈ ਕਿ ਸੰਤ ਮਹਾਰਾਜ ਜੀਆਂ ਦੀ ਵੱਧ ਤੋਂ ਵੱਧ ਮਹਿਮਾ ਵਡਿਆਈ ਕੀਤੀ ਜਾਵੇ ਅਤੇ ਸੰਤ ਮਹਾਰਾਜ ਜੀਆਂ ਦੇ ਕੀਰਤਨ ਉਪਦੇਸ਼ ਦੀਆਂ ਝਲਕਾਂ ਅਤੇ ਉਨ੍ਹਾਂ ਦੀਆਂ ਸਾਖੀਆਂ ਪਾਠਕਾਂ ਨੂੰ ਦੱਸੀਆਂ ਜਾਣ।

ਅੱਜ ਦਾ ਸਮਾਂ ਤਾਂ ਬੜਾ ਤੇਜੀ ਵਾਲਾ ਸਮਾਂ ਹੈ। ਸੰਤ ਮਹਾਰਾਜ ਜੀ ਪਹਿਲੀਆਂ ਵਿਚ 1968 ਤੋਂ ਲਗਭਗ 1980 ਤੱਕ ਦੀਵਾਨਾਂ ਦੇ ਸਮੇਂ ਰਾਤ ਨੂੰ ਮੋਟਰਾਂ ਤੇ ਹੀ ਆਰਾਮ ਕਰ ਲਿਆ ਕਰਦੇ ਅਤੇ ਉਥੋਂ ਹੀ ਇਸ਼ਨਾਨ ਕਰਕੇ ਦੀਵਾਨ ਵਿਚ ਜਾਇਆ ਕਰਦੇ ਸਨ। ਸੰਤ ਮਹਾਰਾਜ ਜੀਆਂ ਦਾ ਇਹ ਨਿਯਮ ਸੀ ਕਿ ਭਾਵੇਂ ਇਕ ਦਿਹਾੜੀ ਵਿਚ ਦਸ ਸਮਾਗਮ ਹੋਣ ਹਰ ਸਮਾਗਮ ਤੇ ਜਾਣ ਸਮੇਂ ਇਸ਼ਨਾਨ ਕਰਕੇ ਨਵੀਂ ਪੁਸ਼ਾਕ ਪਹਿਨਕੇ ਜਾਂਦੇ ਸੀ ਅਤੇ ਅਸਥਾਨ ਤੋਂ ਤੁਰਨ ਤੋਂ ਲੈ ਕੇ ਜਾਣ ਸਮੇਂ ਸਮਾਗਮ ਵਾਲੀ ਥਾਂ ਤੇ ਪਹੁੰਚਣ ਤੱਕ ਕਿਸੇ ਨਾਲ ਕੋਈ ਵਚਨ ਨਹੀਂ ਸਨ ਕਰਿਆ ਕਰਦੇ। ਸਾਡੇ ਲੋਕਾਂ ਦੀ ਖਾਤਰ ਐਨੀ ਕਠਿਨ ਘਾਲਣਾ ਘਾਲੀ। ਆਪਣੇ ਸਰੀਰਕ ਸੁਖ ਆਰਾਮ ਦੀ ਕੋਈ ਪ੍ਰਵਾਹ ਨਹੀਂ ਸੀ ਕਦੇ ਕੀਤੀ। ਦਿਨ ਕਿਤੇ ਰਾਤ ਕਿਤੇ। ਪਲ ਪਲ ਸੰਗਤਾਂ ਨੂੰ ਸਮਰਪਣ ਸੀ। ਬਹੁਤ ਵਾਰੀ ਵਚਨ ਕਰਿਆ ਕਰਦੇ ਸਨ ਕਿ ਭਾਈ ਅਸੀਂ ਤਾਂ ਆਪਦੇ ਘਰ ਦੀਆਂ ਕੜੀਆਂ ਵੇਚਕੇ ਵੀ ਸੰਗਤਾਂ ਦੇ ਲੇਖੇ ਲਾ ਦਿੱਤੀਆਂ ਅਤੇ ਉਥੇ ਸੰਗਤਾਂ ਵਾਸਤੇ ਅਸਥਾਨ ਬਣਾ ਦਿਤਾ ਹੈ। 64-65 ਸਾਲ ਕਹਿ ਦੇਣਾ ਸੌਖਾ ਹੈ। ਜਿੰਦਗੀ ਦਾ ਐਨਾ ਸਮਾਂ ਕੀਰਤਨ ਕਰਕੇ ਦੁਨੀਆਂ ਨੂੰ ਮਾਰਗ ਦਰਸਾਏ ਹਨ। 76 ਸਾਲ ਜਿੰਦਗੀ ਦੇ 13 ਅਪ੍ਰੈਲ 2014 ਨੂੰ ਪੂਰੇ ਹੋਏ ਅਤੇ ਹੁਣ 77 ਵਾਂ ਲੱਗਿਆ ਸੀ। ਕਈ ਵਾਰੀ ਵਚਨ ਕਰਿਆ ਕਰਦੇ ਸਨ ਕਿ ਅਸੀਂ ਤਾਂ ਐਹਨਾਂ ਸੰਗਤਾਂ ਵਾਸਤੇ ਆਪਦਾ ਸਿਰ ਵੀ ਖੋਖਲਾ ਕਰ ਦਿੱਤਾ ਹੈ ਕਿ ਇਹ ਵੀ ਸੰਗਤਾਂ ਦੇ ਲੇਖੇ ਲੱਗ ਜਾਵੇ। ਤਾਂ ਵੀ ਪਰਵਾਹ ਨਹੀਂ। ਇਥੇ ਇਹ ਵੀ ਮੈਂ ਪਾਠਕਾਂ ਨੂੰ ਦੱਸਣਾ ਚਾਹਾਂਗਾ ਕਿ ਸੰਤ ਮਹਾਰਾਜ ਜੀਆਂ ਦੇ ਕੀਰਤਨ ਕਰਦਿਆਂ ਦੇ ਸੱਜੇ ਹੱਥ ਦੀਆਂ ਉਂਗਲਾਂ ਅਤੇ ਅੰਗੂਠੇ ਦੀਆਂ ਲਕੀਰਾਂ ਵੀ ਸਾਫ਼ ਹੋ ਗਈਆਂ ਸਨ ਵਾਜੇ ਨਾਲ। ਬਹੁਤ ਵਾਰੀ ਵਚਨ ਕਰਦੇ ਹੁੰਦੇ ਸਨ ਕਿ ਭਾਈ ਜੀਹਦੇ ਘਰ ਜਾਈਏ ਉਹ ਜਿਥੇ ਬਿਠਾ ਦੇਵੇ ਬੈਠ ਜਾਉ। ਉਹ ਜੋ ਛਕਣ ਨੂੰ ਦੇਵੇ। ਛਕ ਲਵੋ ਕਿੰਤੂ ਪ੍ਰੰਤੂ ਕਦੇ ਨਾ ਕਰੋ। ਸ਼ਰਧਾਲੂ ਦੀ ਸ਼ਰਧਾ ਦੇਖੀਦੀ ਹੁੰਦੀ ਹੈ। ਸਿੰਘਾਂ ਨੂੰ ਹਦਾਇਤ ਸੀ ਕਿ ਸੇਵਾ ਅਤੇ ਸਿਮਰਨ ਅਭਿਆਸ ਤੋਂ ਕਦੇ ਅਵੇਸਲੇ ਨਾ ਹੋਵੋ। ਆਪ ਤੋਂ ਉਪਰਲਿਆਂ ਨੂੰ ਦੇਖੋ ਅਤੇ ਹੇਠਾਂ ਰਹੋ। ਭਾਵ ਕਿ ਵੱਡਿਆਂ ਨੂੰ ਦੇਖੋ ਕਿ ਉਹ ਇਸ ਵਡਿਆਈ ਵਾਲੀ ਪਦਵੀ ਤੇ ਕਿਵੇਂ

ਪਹੁੰਚੇ। ਹੇਠਾਂ ਰਹੋ ਦਾ ਭਾਵ ਕਿ ਨਿਮਰਤਾ ਰੱਖੋ। ਕਦੇ ਵੀ ਆਪਣੇ ਆਪ ਦਾ ਮਾਣ ਨਾ ਕਰੋ। ਸ਼ੁਭ ਗੁਣਾ ਦੀ ਰੀਸ ਕਰੋ ਆਪਣੇ ਵਿਚ ਧਾਰਨ ਦੀ ਕੋਸ਼ਿਸ਼ ਕਰੋ। ਧਨ ਦੌਲਤ ਤਾਂ ਵੇਸਵਾ ਕੋਲ ਵੀ ਬਹੁਤ ਹੁੰਦੀ ਹੈ ਆਪਣਾ ਚਰਿੱਤਰ ਉਚਾ ਸੁੱਚਾ ਰੱਖੋ।

ਇਹ ਤਨ ਗੰਦਗੀ ਦੀ ਕੋਠੜੀ
ਹਰ ਹੀਰਿਆਂ ਦੀ ਖਾਣ।
ਸਿਰ ਦਿੱਤਿਆਂ ਜੇ ਗੁਰ ਮਿਲੇ
ਤੂੰ ਤਾਂ ਵੀ ਸਸਤਾ ਜਾਣ॥

2. ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦਾ ਸਦਾ ਹੀ ਇਹ ਉਪਦੇਸ਼ ਰਿਹਾ ਹੈ ਕਿ ਗੁਣ ਜਿਥੋਂ ਵੀ ਮਿਲਦਾ ਹੈ ਉਸਨੂੰ ਪ੍ਰਾਪਤ ਕਰੋ ਕਿਉਂਕਿ ਗੁਣਾਂ ਨਾਲ ਹੀ ਵਡਿਆਈਆਂ ਹਨ। ਜੀਹਦੇ ਵਿਚ ਗੁਣ ਹੀ ਕੋਈ ਨਹੀਂ ਹੈ। ਉਹਨੂੰ ਕੋਈ ਨਹੀਂ ਪੁੱਛਦਾ।

ਸ੍ਰੀਮਾਨ 111 ਸੰਤ ਬਾਬਾ ਬਲਵੰਤ ਸਿੰਘ ਜੀ ਮਹਾਰਾਜ
(ਸਿਧਸਰ ਸਿਹੌੜਾ ਸਾਹਿਬ)

ਤਬ ਲਗ ਵਿਦਿਆ ਪੜੇ ਜਬ ਲਗ ਘਟ ਮੇਂ ਪ੍ਰਾਨ।
ਤਹਾ ਧਨੀ ਪਹੁੰਚੇ ਨਹੀਂ ਜਹ ਪਹੁੰਚੇ ਵਿਦਵਾਨ

ਗੁਣਵਾਨ ਵਿਅਕਤੀ ਦਾ ਮੁਕਾਬਲਾ ਇਕ ਧਨਾਢ ਪੁਰਸ਼ ਵੀ ਨਹੀਂ ਕਰ ਸਕਦਾ। ਆਪਣੇ ਔਗੁਣ ਦੇਖੋ ਅਤੇ ਦੂਜਿਆਂ ਦੇ ਗੁਣ ਦੇਖੋ। ਕਿਸੇ ਦੂਜੇ ਦਾ ਇਕ ਵੀ ਚੰਗਾ ਗੁਣ ਧਾਰਨ ਕੀਤਾ ਹੋਇਆ ਜ਼ਿੰਦਗੀ ਵਿਚ ਇਕ ਪਲਟਾ ਲਿਆ ਸਕਦਾ ਹੈ। ਪਾਠੀ ਸਿੰਘਾਂ ਨੂੰ ਖਾਸ ਕਰਕੇ ਹਦਾਇਤ ਕਰਿਆ ਕਰਦੇ ਸਨ ਕਿ ਸੰਥਿਆ ਲੈ ਕੇ ਮਿਹਨਤ ਕਰੋ। ਪਾਠ ਕਰਦਿਆਂ ਨੂੰ ਜੇ ਕੋਈ ਟੋਕ ਦੇਵੇ ਤਾਂ ਕਦੀ ਗੁੱਸਾ ਨਾ ਕਰੋ ਸਗੋਂ ਆਪਣੀ ਗਲਤੀ ਨੂੰ ਦਰੁਸਤ ਕਰੋ। ਇਕ ਵਾਰੀ ਰਾਏਪੁਰ (ਮੱਧ ਪ੍ਰਦੇਸ਼) ਵਿਖੇ ਸੰਤ ਮਹਾਰਾਜ ਜੀਆਂ ਨੇ ਦਾਸ ਨੂੰ ਬਹੁਤ ਸਖਤ ਤਾੜਨਾ ਕੀਤੀ ਸੀ। ਸੁਖਮਨੀ ਸਾਹਿਬ ਦਾ ਪਾਠ ਦਾਸ ਕਰ ਰਿਹਾ ਸੀ। ਸਪੀਕਰ ਲੱਗਿਆ ਹੋਇਆ ਸੀ। ਸੰਤ ਮਹਾਰਾਜ ਜੀ ਕੋਲ ਬੈਠੇ ਸੁਣ ਰਹੇ ਸਨ। ਨੌਵੀਂ ਅਸਟਪਦੀ ਦਾ ਸਲੋਕ ਪੜ੍ਹਦੇ ਸਮੇਂ ਮੈਂ ਅਪਰਸ ਨੂੰ ਅਪ ਰਸ ਬੋਲ ਦਿੱਤਾ। ਬੱਸ ਫੇਰ ਮੈਨੂੰ ਹੀ ਪਤਾ ਮੇਰੇ ਨਾਲ ਕੀ ਹੋਈ। ਮੁੜਕੇ ਹੁਣ ਵੀ ਸੁਖਮਨੀ ਸਾਹਿਬ ਦਾ ਪਾਠ ਕਰਦੇ ਸਮੇਂ ਨੌਵੀਂ ਅਸਟਪਦੀ ਆਉਂਦੀ ਹੈ ਤਾਂ ਉਹੀ ਦ੍ਰਿਸ਼ ਸਾਹਮਣੇ ਆ ਖੜ੍ਹਦਾ ਹੈ। ਉਹੀ ਵਚਨ ਕੰਨਾਂ ਵਿਚ ਪੈਣ ਲੱਗ ਜਾਂਦੇ ਹਨ ਕਿ ਅਪ ਰਸ ਨਹੀਂ ਅਪਰਸ ਹੈ ਅਪਰਸ।

3. ਸੰਤ ਮਹਾਰਾਜ ਜੀ ਵਚਨ ਕਰਿਆ ਕਰਦੇ ਸਨ ਕਿ ਭਾਈ ਇਹ ਕੀਰਤਨ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਮਸਤੂਆਣਾ ਸਾਹਿਬ ਵਾਲੇ ਧੁਰੋਂ ਸੱਚਖੰਡ ਵਿਚੋਂ ਲੈ ਕੇ ਆਏ ਸਨ। ਕਦੇ ਵੀ ਸੰਤ ਮਹਾਰਾਜ ਜੀ ਏਸ ਕੀਰਤਨ ਨੂੰ ਸਿੱਧਾ ਕੀਰਤਨ ਨਹੀਂ ਸੀ ਕਹਿਣ ਦਿੰਦੇ ਕਿਸੇ ਨੂੰ ਵੀ। ਵਚਨ ਕਰਿਆ ਕਰਦੇ ਕਿ ਭਾਈ ਸਿਧਾ ਤਾਂ ਕਮਲੇ ਨੂੰ ਕਹਿੰਦੇ ਹੁੰਦੇ ਨੇ। ਇਹ ਕੀਰਤਨ ਤਾਂ ਮਲਵਈ ਕੀਰਤਨ ਹੈ ਜੋ ਕਮਲੀ ਦੁਨੀਆਂ ਨੂੰ ਸਿਧਾ ਕਰਦਾ ਹੈ। ਸੰਤ ਮਹਾਰਾਜ ਜੀ ਦਾ ਕੋਈ ਵੀ ਦੀਵਾਨ ਸੁਣ ਲਵੋ। ਕੋਈ ਵੀ ਦੀਵਾਨ ਐਸਾ ਨਹੀਂ ਜਿਸ ਵਿਚ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਮਸਤੂਆਣੇ ਵਾਲਿਆਂ ਦਾ ਨਾਮ ਨਾ ਲਿਆ ਹੋਵੇ। ਸਤਿਕਾਰ ਤਾਂ ਕਮਾਈ ਵਾਲੇ ਸਾਰੇ ਸਾਧੂਆਂ ਦਾ ਕਰਿਆ ਕਰਦੇ ਸਨ। ਉਨ੍ਹਾਂ ਦਾ ਹੁਕਮ ਵੀ ਇਹੀ ਸੀ ਕਿ ਭਾਈ ਆਏ ਸਾਧੂ ਦੀ ਸੇਵਾ ਸੰਭਾਲ ਕਰੋ ਅਤੇ ਉਨ੍ਹਾਂ ਦਾ ਸਤਿਕਾਰ ਕਰੋ। ਇਹ ਨਾ ਦੇਖੋ ਕਿ ਇਹ ਤਾ

ਫਲਾਣੇ ਭੇਖ ਦਾ ਹੈ ਫਲਾਣੇ ਪੰਥ ਦਾ ਹੈ। ਇਹ ਉਪਦੇਸ਼ ਖਾਸ ਕਰਕੇ ਸੀ ਕਿ ਆਪਣੇ ਧਰਮ ਨੂੰ ਸਰਬ ਉੱਚ ਮੰਨੋ ਅਤੇ ਆਪਣੇ ਧਰਮ ਵਿਚ ਪਰਪੱਕ ਹੋਵੋ ਅਤੇ ਦੂਜੇ ਸਭ ਧਰਮਾਂ ਦਾ ਸਤਿਕਾਰ ਕਰੋ।

4. ਸੰਤ ਮਹਾਰਾਜ ਜੀ ਦੀਵਾਨ ਦੇ ਸਮੇਂ ਵੀਚਾਰਾਂ ਕਰਦੇ ਕਰਦੇ ਐਨੀ ਡੂੰਘਾਈ ਵਿਚ ਚਲੇ ਜਾਂਦੇ ਸਨ ਜਿੱਥੇ ਸਮਝਣ ਦੀ ਹਰ ਇਕ ਦੇ ਵਸ ਦੀ ਗੱਲ ਨਹੀਂ ਰਹਿੰਦੀ ਸੀ। ਮੈਂ ਬਹੁਤ ਵਾਰੀ ਸੁਣਿਆ ਕਿ ਬਈ ਕੁੱਝ ਸਮਝ ਨਹੀਂ ਆਈ ਕੋਈ ਸਾਖੀ ਤਾਂ ਸੁਣਾਈ ਨਹੀਂ। ਇਹ ਗੱਲਾਂ ਕਈ ਮਾਈਆਂ ਕਰ ਦਿੰਦੀਆਂ ਸਨ। ਜਦੋਂ ਵੀ ਕਦੇ ਹੁਕਮ ਨਾਮਾ ਸਾਹਿਬ ਦੀ ਕਥਾ ਕਰਿਆ ਕਰਦੇ ਇਉਂ ਮਨ ਚਾਹੁੰਦਾ ਹੁੰਦਾ ਸੀ ਕਿ ਹੋਰ ਕਰੀ ਜਾਣ ਹੋਰ ਕਰੀ ਜਾਣ। ਗੁਰਮਤਿ ਵਿਦਿਆ ਮਾਰਤੰਡ,ਕਥਾ ਕੀਰਤਨ ਦੇ ਧਨੀ ਮਹਾਨ ਵਿਆਖਿਆਕਾਰ ਸਨ। ਕਿਸੇ ਵੀ ਧਰਮ ਦੇ ਇਤਿਹਾਸ ਦੀ ਗੱਲ ਲਉ। ਸਭ ਧਰਮਾਂ ਦੇ ਲੋਕ ਇਉਂ ਆਉਂਦੇ ਸਨ ਜਿਵੇਂ ਫੁੱਲਾਂ ਦੇ ਦੁਆਲੇ ਭੌਰੇ ਗੂੰਜਾਂ ਪਾਉਂਦੇ ਹੁੰਦੇ ਹਨ। ਕੋਈ ਹਿੰਦੂ, ਕੋਈ ਮੁਸਲਮਾਨ, ਈਸਾਈ, ਬੋਧੀ, ਜੈਨੀ ਕੋਈ ਆਵੇ ਸਭ ਨੂੰ ਉਨ੍ਹਾਂ ਦੀ ਰੂਹ ਦੀ ਖੁਰਾਕ ਏਥੋਂ ਮਿਲਦੀ ਸੀ ਜੋ ਵੀ ਆਉਂਦਾ ਉਹੀ ਸੰਤ ਮਹਾਰਾਜ ਦਾ ਦੀਵਾਨਾ ਬਣ ਜਾਂਦਾ। ਅੱਲਾ ਹੂ ਅਕਬਰ ਦੇ ਨਾਹਰੇ ਸਟੇਜ ਤੋਂ ਲਗਦੇ ਦੇਖੇ ਸੁਣੇ, ਜੈ ਗੋਪਾਲ ਦੇ ਨਾਹਰੇ ਲਗਦੇ ਦੇਖੇ ਸੁਣੇ, ਭਗਵਾਨ ਕ੍ਰਿਸਨ ਮਹਾਰਾਜ ਜੀ, ਭਗਵਾਨ ਸ੍ਰੀ ਰਾਮ ਚੰਦਰ ਜੀ, ਭਗਵਾਨ ਬਾਬਾ ਸ੍ਰੀ ਚੰਦਰ ਜੀ ਮਹਾਰਾਜ ਜੀ ਕੀ ਜੈ ਦੇ ਨਾਹਰੇ ਲਗਦੇ ਦੇਖੇ ਸੁਣੇ ਕਿਉਂਕਿ ਏਥੇ ਸਭ ਨੂੰ ਮਾਣ ਸਤਿਕਾਰ ਮਿਲਦਾ ਸੀ। ਕਦੀ ਵੀ ਏਸ ਸਟੇਜ ਤੋਂ ਕਿਸੇ ਦੇ ਖਿਲਾਫ਼ ਭੰਡੀ ਪ੍ਰਚਾਰ ਨਹੀਂ ਸੀ ਹੁੰਦਾ। ਉਪਦੇਸ਼ ਸਭ ਨੂੰ ਜੋੜਨ ਦਾ ਸੀ ਤੋੜਨ ਦਾ ਨਹੀਂ। ਸੰਤ ਮਹਾਰਾਜ ਜੀ ਆਪ ਖੁਦ ਵਚਨ ਕਰਿਆ ਕਰਦੇ ਸਨ ਕਿ ਤੋੜਨ ਵਾਲੇ ਅੱਜ ਪੈਰ ਪੈਰ ਤੇ ਮਿਲਦੇ ਨੇ ਪਰੰਤੂ ਜੋੜਨ ਵਾਲਾ ਕੋਈ ਨਹੀਂ—

ਜੋੜਨਹਾਰੋ ਸੰਤ ਨਾਨਕ ਪਾਧਰ ਪਧਰੋ ॥

ਇਕ ਗੱਲ ਹੋਰ ਵੀ ਦੇਖੀ ਕਿ ਕਿਸੇ ਦੇ ਮਨ ਵਿਚ ਕੋਈ ਸੰਸਾ ਹੁੰਦਾ ਜਾਂ ਕੋਈ ਕਿਸੇ ਦਾ ਫੁਰਨਾ ਹੁੰਦਾ ਤਾਂ ਅੰਤਰਜਾਮੀ ਸੰਤ ਮਹਾਰਾਜ ਜੀ ਉਹ ਸਾਰੇ ਸੰਸੇ ਫੁਰਨਿਆਂ ਦਾ ਜਵਾਬ ਦੀਵਾਨ ਵਿਚ ਹੀ ਦੇ

ਦਿੰਦੇ। ਸਾਰੇ ਸੰਸੇ ਨਵਿਰਤ ਕਰ ਦਿੰਦੇ ਸਨ। ਕੀਰਤਨ ਬਾਰੇ ਤਾਂ ਵਿਸਥਾਰ ਪਿਛੇ ਆ ਚੁੱਕਿਆ ਹੈ। ਦੀਵਾਨ ਤੋਂ ਜਾਣ ਤੋਂ ਪਹਿਲਾਂ ਕਦੇ ਕੋਈ ਪੁਸਤਕ ਜਾਂ ਕੋਈ ਗ੍ਰੰਥ ਦੇਖਦੇ ਪੜ੍ਹਦੇ ਨਹੀਂ ਦੇਖੇ ਸੀ। ਕਦੀ ਕੋਈ ਤਿਆਰੀ ਨਹੀਂ ਸੀ ਕਰਦੇ ਅਤੇ ਨਾ ਹੀ ਕਦੀ ਕੋਈ ਟੈਲੀਵੀਜਨ, ਰੇਡੀਉ ਜਾਂ ਅਖਬਾਰ ਪੜ੍ਹਦੇ ਸੁਣਦੇ ਸਨ। ਐਸਾ ਅਨੁਭਵ ਸੀ ਕਿ ਵੱਡੇ ਵੱਡੇ ਵਿਦਵਾਨਾਂ ਦੇ ਵੀ ਮੂੰਹ ਅੱਡੇ ਹੀ ਰਹਿ ਜਾਂਦੇ ਸਨ। ਇਕ ਵਾਰੀ ਆਦਮਪਾਲ ਦੇ ਦੀਵਾਨਾਂ ਵਿਚ ਮੁਫਤੀ ਸਾਹਿਬ ਕਹਿੰਦੇ ਸੁਣੇ ਸੀ ਕਿ ਇਕ ਸਿੱਖ ਸੰਤ ਹੋ ਕੇ ਮੁਸਲਮਾਨ ਧਰਮ ਬਾਰੇ ਐਨੀ ਜਾਣਕਾਰੀ ਹੈਰਾਨ ਕਰਨ ਵਾਲੀ ਬਾਤ ਹੈ। ਯੇ ਕੋਈ ਸੰਤ ਨਹੀਂ ਮੇਰੇ ਕੋ ਤੋ ਕੋਈ ਔਲੀਆ ਲਗਤਾ ਹੈ।

5. ਸੰਤ ਮਹਾਰਾਜ ਜੀ ਜੋ ਵਚਨ ਕਹਿੰਦੇ ਸੀ ਉਹ ਕਰਦੇ ਸੀ ਅਥਵਾ ਮਨ ਬਚਨ ਕਰਮ ਦੇ ਪੂਰੇ ਸਨ। ਉਨ੍ਹਾਂ ਦੀ ਕਹਿਣੀ ਅਤੇ ਕਰਨੀ ਵਿਚ ਇਕਸਾਰਤਾ ਸੀ ਬਹੁਤ ਵਾਰੀ ਕਹਿ ਦਿੰਦੇ ਸਨ ਕਿ ਇਹ ਮਿਹਨਤ ਪਹਿਲਾਂ ਅਸੀਂ ਆਪ ਕੀਤੀ ਹੈ, ਇਹ ਨਹੀਂ ਕਿ ਹੋਰਨਾਂ ਨੂੰ ਹੀ ਆਖਦੇ ਸਨ ਪਹਿਲਾਂ ਆਪ ਪ੍ਰੈਕਟੀਕਲ ਕਰਿਆ ਫੇਰ ਉਪਦੇਸ਼ ਕੀਤਾ। ਅੱਜ ਦੇ ਬਹੁਤ ਸਾਰੇ ਆਪਣੇ ਆਪ ਨੂੰ ਵਿਦਵਾਨ ਕਹਾਉਣ ਵਾਲੇ ਕਹਿੰਦੇ ਕੁਝ ਹੋਰ ਹਨ ਪਰ ਉਨ੍ਹਾਂ ਦੀ ਆਪਣੀ ਕਮਾਈ ਕੋਈ ਨਹੀਂ ਹੁੰਦੀ। ਸਿਰਫ਼ ਕਹਿਣ ਨੂੰ ਦੁਨੀਆਂ ਨੂੰ ਉਪਦੇਸ਼ ਹੁੰਦਾ ਹੈ। ਪ੍ਰੰਤੂ ਸੰਤ ਮਹਾਰਾਜ ਜੀ ਜੋ ਕਹਿੰਦੇ ਸਨ ਉਸ ਉਪਰ ਦ੍ਰਿੜ ਸਨ। ਬੜੇ ਬੇਪਰਵਾਹ ਵੀ ਸਨ ਜੋ ਵਚਨ ਕਿਸੇ ਨੂੰ ਕਹਿਣਾ ਹੈ ਉਹ ਕਹਿ ਹੀ ਦਿੰਦੇ ਸਨ ਭਾਵੇਂ ਸਾਹਮਣੇ ਵਾਲਾ ਕੋਈ ਵੀ ਹੋਵੇ ਕਿਸੇ ਦੀ ਪਰਵਾਹ ਨਹੀਂ ਸਨ ਕਰਦੇ। ਇਕ ਵਾਰੀ ਨਵੇਂ ਮਸਤੂਆਣਾ ਸਾਹਿਬ ਦੀਵਾਨ ਦੀ ਸਮਾਪਤੀ ਤੋਂ ਪਿਛੋਂ ਉਸ ਸਮੇਂ ਦੇ ਪੰਜਾਬ ਦਾ ਮੁਖ ਮੰਤਰੀ ਸ.ਬੇਅੰਤ ਸਿੰਘ ਚਲਿਆ ਗਿਆ। ਨਮਸ਼ਕਾਰ ਕਰਕੇ ਸੰਤ ਮਹਾਰਾਜ ਜੀਆਂ ਦੇ ਨੇੜੇ ਹੀ ਚਰਨਾਂ ਵਿਚ ਬੈਠ ਗਿਆ। ਬੇਨਤੀ ਕਰਨ ਲੱਗਿਆ ਕਿ ਮਹਾਰਾਜ ਕੀਰਤਨ ਸੁਣਾ ਦਿਉ। ਬੇਪਰਵਾਹ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਹੁਣ ਤਾ ਅਸੀਂ ਸਮਾਪਤੀ ਕਰ ਦਿੱਤੀ ਤੁਹਾਨੂੰ ਕੀਰਤਨ ਹੁਣ ਗਾਹਾਂ ਹੀ ਸੁਣਾਵਾਂਗੇ। ਇਹ ਵਚਨ ਹੋ ਗਿਆ ਬੇਅੰਤ ਸਿੰਘ ਚੁੱਪ ਕਰ ਗਿਆ। ਥੋੜ੍ਹੇ ਕੁ ਦਿਨਾਂ ਬਾਅਦ ਚੰਡੀਗੜ੍ਹ ਬੇਅੰਤ ਸਿੰਘ ਕਾਂਡ ਵਾਪਰ ਗਿਆ ਸੀ।

6. ਸੰਨ 1974 ਵਿਚ ਬਰੜਵਾਲ ਛੱਪਰਾਂ ਵਿਚ ਬੈਠੇ। ਬਹੁਤ ਸਾਰੇ

ਵਿਦਵਾਨ ਬੈਠੇ ਸਨ ਜਿਨ੍ਹਾਂ ਬੀਬਾ ਦਲਜੀਤ ਕੌਰ ਸੰਗਰੂਰ ਵਾਲਿਆਂ ਦੇ ਪਤੀ ਸ.ਦਵਿੰਦਰ ਸਿੰਘ ਐਡਵੋਕੇਟ ਵੀ ਬੈਠੇ ਸਨ। ਕਿਸੇ ਨੁਕਤੇ ਤੇ ਵੀਚਾਰ ਹੋ ਰਹੀ ਸੀ ਕਿ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਬੰਦਿਆਂ ਨੂੰ ਬੰਦੇ ਖਾਂਦੇ। ਸ.ਦਵਿੰਦਰ ਸਿੰਘ ਐਡਵੋਕੇਟ ਕਹਿਣ ਲੱਗਿਆ ਕਿ ਜੀ ਇਹ ਕਿਵੇਂ ਹੋ ਸਕਦਾ? ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਐਡਵੋਕੇਟ ਸਾਹਿਬ ਐਸਾ ਸਮਾਂ ਆ ਜਾਣਾ ਹੈ ਕਿ ਇਹ ਸਹੀ ਹੋਵੇਗਾ ਬੰਦਿਆਂ ਨੂੰ ਬੰਦੇ ਖਾਣਗੇ। ਪਿਉ ਪੁੱਤਰ ਨੂੰ ਅਤੇ ਪੁੱਤਰ ਪਿਉ ਨੂੰ ਭਰਾ ਭਰਾ ਨੂੰ ਮਾਰੇਗਾ ਐਸਾ ਭਿਆਨਕ ਸਮਾਂ ਆ ਰਿਹਾ ਹੈ। ਸੋ ਸਿਮਰਨ ਕਰੋ ਸਿਮਰਨ ਹੀ ਸਾਰੇ ਦੁੱਖਾਂ ਦੀ ਦਾਰੂ ਹੈ। ਕਿਸੇ ਨੂੰ ਕੋਈ ਸ਼ਰਮ ਨਹੀਂ ਰਹਿਣੀ। ਸਭ ਆਪੋ ਆਪਣੇ ਧਰਮਾਂ ਤੋਂ ਡੋਲ ਜਾਣਗੇ। ਜੋ ਗੁਰੂ ਤੇ ਭਰੋਸਾ ਰੱਖਕੇ ਚੱਲੇਗਾ ਉਹੀ ਸਾਬਤ ਰਹੂਗਾ ਬਾਕੀ ਸਭ ਚੱਕੀ ਦੇ ਪੁੜ ਵਾਂਗੂੰ ਪੀਸੇ ਜਾਣਗੇ। ਇਉਂ ਭਵਿੱਖਤ ਵਚਨ ਹੋਏ ਜੋ ਅੱਜ ਬਿਲਕੁਲ ਸੱਚ ਸਾਬਤ ਹੋ ਰਹੇ ਹਨ। ਉਸ ਤੋਂ ਬਾਅਦ ਸ. ਦਵਿੰਦਰ ਸਿੰਘ ਜੀਆਂ ਨੂੰ ਬਹੁਤ ਵਾਰੀ ਉਹ ਵਚਨ ਯਾਦ ਕਰਵਾਏ।

7. ਸੰਤ ਮਹਾਰਾਜ ਜੀਆਂ ਵਰਗਾ ਅਨੁਭਵੀ ਵਿਦਵਾਨ ਵਿਆਖਿਆਕਾਰ ਕੀਰਤਨੀਆਂ, ਸਭ ਧਰਮਾਂ ਦਾ ਸਤਿਕਾਰ ਕਰਨ ਵਾਲਾ, ਗਰੀਬ ਅਮੀਰ ਸਭ ਨੂੰ ਆਪਣੀ ਬੁੱਕਲ ਵਿਚ ਲੈਣ ਵਾਲਾ, ਨਿਰਭੈ, ਤਿਆਗੀ, ਰਾਜਾ ਯੋਗੀ ਅਤੇ ਯੋਗੀ ਰਾਜ ਮੈਂ ਤਾਂ ਆਪਣੀ ਜਿੰਦਗੀ ਵਿਚ ਕਦੀ ਦੇਖਿਆ ਨਹੀਂ। ਗਰੀਬਾਂ ਨੂੰ ਨਿਵਾਜਣ ਵਾਲੇ ਤਾਂ ਇਉਂ ਸਨ ਕਿ ਜਦੋਂ ਸੰਦੌੜ ਕਾਲਜ ਦੀ ਸੇਵਾ ਵਾਸਤੇ ਦੀਵਾਨਾਂ ਵਿਚ ਮਾਇਆ ਦੀ ਸੇਵਾ ਵਾਸਤੇ ਪ੍ਰਚਾਰ ਹੋ ਰਿਹਾ ਸੀ। ਇਕ ਮਾਈ ਸੰਤ ਮਹਾਰਾਜ ਨੂੰ ਇਕ -ਅਠਿਆਨੀ(ਪੰਜਾਬ ਪੈਸੇ ਦਾ ਸਿੱਕਾ) ਦੇਕੇ ਗਈ। ਸੰਤ ਮਹਾਰਾਜ ਜੀਆਂ ਨੇ ਉਸ ਮਾਤਾ ਦੀ ਭੇਟਾ ਨੂੰ ਦੋਵਾਂ ਹੱਥਾਂ ਨਾਲ ਫੜਿਆ ਸੀ ਅਤੇ ਵਚਨ ਕੀਤਾ ਕਿ ਲਿਆ ਬੇਬੇ, ਤੇਰੇ ਇਹ ਪੰਜਾਹ ਪੈਸੇ ਪੰਜਾਹ ਹਜਾਰ ਵਰਗੇ ਨੇ। ਦੂਜੇ ਪਾਸੇ ਵੱਡੇ ਵੱਡੇ ਵਿਦਵਾਨ ਵੀ ਦੀਵਾਨ ਵਿਚ ਮੂੰਹ ਅੱਡੀ ਬੈਠੇ ਹੁੰਦੇ ਸਨ। ਮਾਲਵਾ ਇਤਿਹਾਸ ਦੀ ਚੌਥੀ ਸੈਂਚੀ ਪੜ੍ਹਕੇ ਪਤਾ ਲਗਦਾ ਹੈ ਕਿ ਕਿੰਨੀ ਖੋਜ ਭਰਪੂਰ ਉਨ੍ਹਾਂ ਦੀ ਇਹ ਕ੍ਰਿਤ ਹੈ। ਗਿਆਨੀ ਬਾਬੂ ਸਿੰਘ ਦੀ ਬੋਲੀ ਹੋਈ ਇਕ ਪੰਗਤੀ ਤੇ ਹੀ ਕਈ ਕਈ ਦਿਨਾਂ ਦੇ ਸਮਾਗਮ

ਰਚਾ ਦਿਆ ਕਰਦੇ ਸਨ। ਸਾਰੇ ਸੰਤ ਮਹਾਂਪੁਰਸ਼ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦੀ ਖੋਜ ਭਰਪੂਰ ਵਿਦਵਤਾ ਅਤੇ ਅਨੁਭਵੀ ਵਚਨਾਂ ਅਤੇ ਧਾਰਨਾਵਾਂ ਦੇ ਕਾਇਲ ਸਨ। ਜਿਸ ਤਰ੍ਹਾਂ ਇਕ ਰਾਸ਼ਟਰ ਦਾ ਰਾਸ਼ਟਰਪਤੀ ਹੁੰਦਾ ਹੈ ਉਸੇ ਤਰ੍ਹਾਂ ਸਾਰੇ ਸੰਤ ਉਨ੍ਹਾਂ ਨੂੰ ਸੰਤਪਤੀ ਮੰਨਦੇ ਸਨ। ਸੰਤ ਅਵਤਾਰ ਸਿੰਘ ਧੂਰਕੋਟ ਵਾਲਿਆਂ ਨੇ ਤਾਂ ਇਥੋਂ ਤੱਕ ਵੀ ਇਕ ਵਾਰੀ ਕਹਿ ਦਿਤਾ ਸੀ ਕਿ ਸਟੇਜ ਤੇ ਇਕ ਪਾਸੇ ਸਾਡੇ ਵਰਗੇ ਵੀਹ ਸੰਤ ਬੈਠੇ ਹੋਣ ਅਤੇ ਇਕ ਪਾਸੇ ਸਿਹੌੜੇ ਵਾਲੇ ਸੰਤ ਇਕੱਲੇ ਹੀ ਬੈਠੇ ਹੋਣ ਤਾਂ ਵੀ ਕੋਈ ਮੁਕਾਬਲਾ ਨਹੀਂ ਸੀ। ਉਹ ਕਹਿੰਦੇ ਕਿ ਸੰਤ ਸਿਹੌੜੇ ਵਾਲੇ ਤਾਂ ਸਟੇਜ ਦੇ ਸ਼ਿੰਗਾਰ ਸਨ—

ਸਾਧੂ ਬਿਨ ਨਾਹੀ ਦਰਬਾਰੁ ॥

ਸੰਤ ਅਵਤਾਰ ਸਿੰਘ ਧੂਰਕੋਟ ਵਾਲੇ ਕਹਿੰਦੇ ਕਿ ਜਦੋਂ ਗੱਡੀ ਚੋਂ ਉਤਰਕੇ ਤੁਰਦੇ ਤਾਂ ਇਉਂ ਲਗਦਾ ਸੀ ਜਿਵੇਂ ਧਰਤੀ ਕੰਬਦੀ ਹੋਵੇ ਅਤੇ ਸੂਰਜ ਕਹਿੰਦਾ ਸੀ ਕਿ ਮੈਂ ਕਿਥੇ ਲੁਕਾਂ। ਐਨਾ ਤਪ ਤੇਜ ਸੀ। ਉਹ ਤਾਂ ਗਰੀਬਾਂ ਨੂੰ ਨਿਵਾਜਣ ਵਾਲੇ ਸਨ।

8. ਸੰਤ ਮਹਾਰਾਜ ਜੀਆਂ ਦੇ ਹਰ ਇਕ ਨੂੰ ਆਪਣੀ ਬੁੱਕਲ ਵਿਚ ਲੈਣ ਕਰਕੇ ਅਤੇ ਹਰ ਇਕ ਦੇ ਦੁੱਖ ਸੁਣਨ ਕਰਕੇ ਅੱਜ ਮਾਲਵੇ ਦਾ ਕੋਈ ਪਿੰਡ ਸ਼ਹਿਰ ਅਜਿਹਾ ਨਹੀਂ ਹੋਣਾ ਜਿਥੇ ਸੰਤ ਮਹਾਰਾਜ ਜੀਆਂ ਦੇ ਸ਼ਰਧਾਲੂ ਸੇਵਕ ਨਾ ਬੈਠੇ ਹੋਣ। ਐਸੇ ਸੇਵਕ ਵੀ ਹਨ ਜਿਨ੍ਹਾਂ ਨੇ ਆਪਣਾ ਘਰ ਵੀ ਸੰਤ ਮਹਾਰਾਜ ਜੀਆਂ ਦੇ ਅਰਪਣ ਕਰ ਦਿੱਤਾ ਜਿਵੇਂ ਨਥੋਹੇੜੀ ਤੋਂ ਬਾਬਾ ਭਗਤ ਜੀਹਨੇ ਆਪਣੇ ਘਰ ਦੀ ਅਰਦਾਸ ਕਰਾਕੇ ਗੁਰਦੁਆਰਾ ਹੀ ਬਣਾ ਦਿਤਾ ਅਤੇ ਈਸੜੂ ਦੇ ਪਟਵਾਰੀ ਰਣਜੀਤ ਸਿੰਘ ਨੇ ਏਸੇ ਤਰ੍ਹਾਂ ਹੀ ਸੰਤ ਮਹਾਰਾਜ ਜੀਆਂ ਨੂੰ ਅਰਦਾਸ ਕਰਵਾਕੇ ਆਪਣਾ ਘਰ ਗੁਰਦੁਆਰਾ ਸਾਹਿਬ ਹੀ ਬਣਾ ਦਿੱਤਾ। ਦੁਆਬੇ, ਮੰਝਪੁਰ ਤੱਕ ਵੀ ਉਨ੍ਹਾਂ ਦੇ ਕੀਰਤਨ ਦੀਆਂ ਗੂੰਜਾਂ ਪੈਂਦੀਆਂ ਰਹੀਆਂ। ਸੰਤ ਮਹਾਰਾਜ ਜੀਆਂ ਨੇ ਦਾਸ ਨੂੰ ਰੋੜੇਵਾਲ ਸਾਹਿਬ ਵਿਖੇ ਲਿਖਾਇਆ ਸੀ ਕਿ ਇਕ ਵਾਰੀ ਬਾਬਾ ਪੂਰਨ ਦਾਸ ਜੀ ਮਹਾਰਾਜ ਨੇ ਸਾਨੂੰ ਚਮਕੌਰ ਸਾਹਿਬ ਭੇਜਿਆ ਸੀ। ਅਸੀਂ ਸਤਿਨਾਮ ਸਿੰਘ ਨੂੰ ਨਾਲ ਲੈ ਕੇ ਚਲੈਲੇ ਤੋਂ ਚਮਕੌਰ ਸਾਹਿਬ ਸਾਈਕਲ ਤੇ ਗਏ। ਉਥੇ ਬਾਬਾ ਪਿਆਰਾ ਸਿੰਘ ਜੀ ਕੋਲ ਗਏ। ਸਟੇਜ ਤੇ ਪਹੁੰਚੇ। ਬਾਬਾ ਪਿਆਰਾ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤਾਬਿਆ ਬੈਠੇ ਸਨ। ਉਨ੍ਹਾਂ ਨੇ

ਸੰਤ ਮਹਾਰਾਜ ਜੀਆਂ ਨੂੰ ਕਿਹਾ ਕਿ ਕੀਰਤਨ ਸੁਣਾਉ। ਸਟੇਜ ਸੈਕਟਰੀ ਉਥੇ ਪ੍ਰੇਮ ਸਿੰਘ ਸੀ। ਸ਼ਾਮ ਨੂੰ ਡੇਢ ਘੰਟਾ ਕੀਰਤਨ ਕੀਤਾ। ਉਥੋਂ ਵਾਪਸ ਰਾਤ ਨੂੰ ਸਾਢੇ 9 ਵਜੇ ਚੱਲ ਪਏ ਅਤੇ ਬਾਰਾਂ ਵਜੇ ਚਲੈਲੇ ਪਹੁੰਚ ਗਏ। ਸੰਤ ਮਹਾਰਾਜ ਜੀਆਂ ਨੇ ਵਚਨ ਲਿਖਾਇਆ ਕਿ ਭਾਈ, ਚਮਕੌਰ ਸਾਹਿਬ ਵੀ ਕੀਰਤਨ ਦਾ ਬੀਜ ਬੀਜਿਆ ਕੀਤਾ ਹੈ। ਐਨੀਆਂ ਕਠਿਨ ਘਾਲਣਾਵਾਂ ਕੀਤੀਆਂ। ਕਿਤੇ ਮਾਲੇਰਕੋਟਲੇ ਸਿੱਧੀਆਂ ਦੇ ਗੁਰਦੁਆਰੇ ਵਿਚ ਦੀਵਾਨ, ਕਿਤੇ ਮੋਗੇ ਰਾਤ ਦੇ ਦੀਵਾਨ, ਕਿਧਰੇ ਲੁਧਿਆਣਾ, ਕਿਧਰੇ ਪਟਿਆਲਾ ਅਮਰ ਆਸ਼ਰਮ ਵਿਚ ਦੀਵਾਨ, ਕਿਧਰੇ ਸੰਤ ਈਸਰ ਸਿੰਘ ਜੀ ਲੰਮਿਆਂ ਵਾਲਿਆਂ ਦੀ ਯਾਦ ਵਿਚ ਸੰਤ ਮਹਿੰਦਰ ਸਿੰਘ ਜੀ ਕੋਲ ਲੰਮੇ (ਮੁਹਾਲੀ) ਦੀਵਾਨ, ਕਿਧਰੇ, ਕੁਰੂਕਸ਼ੇਤਰ, ਕਿਧਰੇ ਹਰਿਆਂਣਾ, ਕਿਧਰੇ ਰਾਜਸਥਾਨ , ਕਿਧਰੇ ਸੰਤ ਬਾਬਾ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲਿਆਂ ਦੀ ਬਰਸੀ ਦੇ ਸੰਬੰਧ ਵਿਚ ਪਿੰਡ ਰਾੜਾ ਸਾਹਿਬ ਦੀਵਾਨ, ਕਿਧਰੇ ਲੁਬਾਣੇ ਵਾਲੇ ਮਹਾਂਪੁਰਖ ਮੁਨੀ ਰਾਧਾ ਰਾਮ ਜੀ ਮੋਨੀ ਜੀਆਂ ਦੀ ਬਰਸੀ ਦੇ ਸੰਬੰਧ ਵਿਚ ਦੀਵਾਨ, ਕਿਧਰੇ ਸੰਗਰੂਰ ਮਸਤੂਆਣਾ ਸਾਹਿਬ ਦੀਵਾਨ, ਕੋਈ ਥਾਂ ਤਾਂ ਐਸੀ ਹੋਵੇ ਜਿਥੇ ਬੀਜ ਨਾ ਬੀਜਿਆ ਹੋਵੇ! ਉਹ ਤਾਂ ਇਕ ਤੁਰਦੀ ਫਿਰਦੀ ਯੂਨੀਵਰਸਿਟੀ ਸਨ ਜਿਨ੍ਹਾਂ ਦੇ ਜੀਵਨ ਤੋਂ ਸੇਧ ਲੈ ਕੇ ਬਹੁਤ ਸਾਰੇ ਵਿਦਵਾਨਾਂ ਨੇ ਡਿਗਰੀਆਂ ਪ੍ਰਾਪਤ ਕੀਤੀਆਂ।

ਗੁਰਬਾਣੀ:

> ਪ੍ਰਭ ਕਉ ਸਿਮਰਹਿ ਸੇ ਪਰਉਪਕਾਰੀ ॥
> ਪ੍ਰਭ ਕਉ ਸਿਮਰਹਿ ਤਿਨ ਸਦ ਬਲਿਹਾਰੀ ॥ ............॥

9. ਸੰਤ ਮਹਾਰਾਜ ਜੀਆਂ ਦਾ ਸੰਦੇਸ਼ ਵਿਸਵ ਸ਼ਾਂਤੀ ਦਾ ਸੰਦੇਸ਼ ਸੀ। ਉਨ੍ਹਾਂ ਨੇ ਸਾਰਾ ਜੀਵਨ ਸਰਬ ਸਾਂਝੀਵਾਲਤਾ ਦਾ ਉਪਦੇਸ਼ ਹੀ ਦ੍ਰਿੜ ਕਰਵਾਇਆ। ਦੀਵਾਨਾਂ ਵਿਚ ਆਮ ਹੀ ਧਾਰਨਾ ਪੜ੍ਹਿਆ ਕਰਦੇ ਸਨ ਕਿ 'ਅੱਲਾ ਦਾ ਨੂਰ ਹੈ ਕੁਦਰਤ ਦੇ ਬੰਦੇ ਸਾਰੇ।' ਸਾਰੇ ਜੀਵਨ ਦੇ ਇਕ ਵੀ ਦੀਵਾਨ ਵਿਚ ਉਨ੍ਹਾਂ ਨੇ ਕਿਸੇ ਜਾਤੀ ਮਜਹਬ ਜਾਂ ਕਿਸੇ ਧਰਮ ਦੇ ਖਿਲਾਫ ਜਾਂ ਕਿਸੇ ਦੇਵੀ ਦੇਵ ਦੇ ਖਿਲਾਫ ਇਕ ਵੀ ਸ਼ਬਦ ਨਹੀਂ ਬੋਲਿਆ। ਸਭ ਦਾ ਸਤਿਕਾਰ ਅਤੇ ਸਭ ਨੂੰ ਪਿਆਰ ਕਰਦੇ ਸਨ। ਬਹੁਤ ਵਾਰੀ ਵਚਨ ਕਰਿਆ ਕਰਦੇ ਸਨ ਕਿ ਅੱਜ ਜੇ ਦੁਨੀਆਂ ਦੇ ਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਨੂੰ ਅਪਣਾਅ ਲੈਣ ਤਾਂ ਪੂਰੇ ਸੰਸਾਰ ਵਿਚ ਸੁਖ ਸ਼ਾਂਤੀ

ਪਸਰ ਜਾਵੇਗੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀਆਂ ਦੀ ਵਿਚਾਰਧਾਰਾ ਦਾ ਹੀ ਸੰਤ ਖਾਲਸਾ ਦਲ ਪ੍ਰਚਾਰਕ ਹੈ। ਅੱਜ ਦੁਨੀਆਂ ਦੇ ਲੋਕ ਗੁਰੂ ਨੂੰ ਤਾਂ ਮੰਨਦੇ ਹਨ ਪਰ ਗੁਰੂ ਦੀ ਨਹੀਂ ਮੰਨਦੇ। ਜਿਸ ਕਰਕੇ ਹੀ ਸੰਸਾਰ ਜਲਦਾ ਬਲਦਾ ਭਟਕਣਾ ਵਿਚ ਪਿਆ ਹੋਇਆ ਹੈ।

10. ਸੰਤ ਮਹਾਰਾਜ ਜੀ ਸਦਾ ਹੀ ਉਪਦੇਸ਼ ਦਿੰਦੇ ਹੁੰਦੇ ਸਨ ਕਿ ਅਕਿਰਤਘਣ ਬਣਨਾ ਬਹੁਤ ਵੱਡਾ ਪਾਪ ਹੈ। ਅਕਿਰਤਘਣ ਪੁਰਸ਼ ਤਾਂ ਧਰਤੀ ਤੇ ਬੋਝ ਹੁੰਦਾ ਹੈ। ਇਕ ਵੀ ਗੁਣ ਕਿਸੇ ਤੋਂ ਮਿਲ ਜਾਵੇ ਉਸਦੇ ਸਦਾ ਹੀ ਰਿਣੀ ਰਹਿਣਾ ਚਾਹੀਦਾ ਹੈ। ਦੋ ਅਗਸਤ 1973 ਨੂੰ ਸੰਤ ਮਹਾਰਾਜ ਜੀ ਸਿਧ ਸਰ ਦਰਬਾਰ ਸਾਹਿਬ ਵਿਚ ਕੀਰਤਨ ਕਰ ਰਹੇ ਸਨ। ਇਕ ਬੀਬੀ ਆਈ। ਉਸ ਬੀਬੀ ਦਾ ਨਾਮ ਗੁਰਬਖਸ਼ ਕੌਰ ਸੀ ਉਹ ਸੰਤ ਮਹਾਰਾਜ ਜੀਆਂ ਨੂੰ ਧਮੋਟ ਸਕੂਲ ਵਿਚ ਪੜ੍ਹਾਇਆ ਕਰਦੀ ਸੀ। ਸੰਤ ਮਹਾਰਾਜ ਜੀਆਂ ਨੇ ਉਸ ਬੀਬੀ ਦਾ ਬਹੁਤ ਹੀ ਮਾਣ ਸਤਿਕਾਰ ਕੀਤਾ ਅਤੇ ਸਿਰੋਪਾ ਬਖਸ਼ਿਆ ਅਤੇ ਸਾਰੀ ਸੰਗਤ ਨੂੰ ਵਚਨ ਕੀਤੇ ਕਿ ਕਿਸੇ ਦੇ ਦਿੱਤੇ ਹੋਏ ਗੁਣ ਨੂੰ ਕਦੀ ਨਾ ਭੁਲਾਉ। ਜੇ ਕੋਈ ਭੁਲਾ ਦਿੰਦਾ ਹੈ ਉਸਨੂੰ ਸਦਾ ਹੀ ਭਟਕਣਾ ਰਹਿੰਦੀ ਹੈ। ਅਕਿਰਤਘਣ ਬੰਦੇ ਨੂੰ ਕਿਤੇ ਢੋਈ ਨਹੀਂ ਮਿਲਦੀ।

ਏਕ ਅਖਰ ਦਾਤਾ ਗੁਰੂ ਜੋ ਨਾ ਸੇਵਤ ਤਾਸ।
ਸੌ ਜਨਮ ਹੋਇ ਸੁਆਨ ਕਾ ਅੰਤ ਸੁਪੱਜ ਘਰ ਵਾਸ।

ਏਸੇ ਤਰ੍ਹਾਂ ਹੀ ਗਿਆਨੀ ਸਰੂਪ ਸਿੰਘ ਦਰਵੇਸ਼ ਜੀਆਂ ਦਾ ਸਤਿਕਾਰ ਕਰਿਆ ਕਰਦੇ ਸਨ। ਗਿਆਨੀ ਦਰਵੇਸ਼ ਜੀ ਵੀ ਸੰਤ ਮਹਾਰਾਜ ਜੀਆਂ ਨੂੰ ਪੜ੍ਹਾਇਆ ਕਰਦੇ ਸਨ।

ਪਾਠਕਾਂ ਨੂੰ ਇਹ ਵੀ ਦੱਸਣਾ ਜਰੂਰੀ ਹੈ ਕਿ ਸੰਤ ਮਹਾਰਾਜ ਜੀਆਂ ਨੇ ਕਿੰਨੇ ਹੀ ਸਕੂਲ ਕਾਲਜਾਂ ਦੀ ਸੇਵਾ ਕਰਵਾਈ। ਜੋ ਚੜ੍ਹਦੀ ਕਲਾ ਵਿਚ ਚੱਲ ਰਹੇ ਹਨ ਪ੍ਰੰਤੂ ਮੈਨੇਜਮੈਂਟ ਕਮੇਟੀ ਦੇ ਕੰਮਾਂ ਵਿਚ ਕਦੇ ਵੀ ਦਖਲ ਨਹੀਂ ਦਿੱਤਾ ਅਤੇ ਨਾ ਹੀ ਕਦੀ ਕਿਸੇ ਕਾਲਜ ਸਕੂਲ ਦੀ ਕਮੇਟੀ ਤੋਂ ਕੋਈ ਹਿਸਾਬ ਕਿਤਾਬ ਮੰਗਿਆ। ਉਨ੍ਹਾਂ ਤੋਂ ਕਦੀ ਕੁਛ ਨਹੀਂ ਸਨ ਲੈਂਦੇ ਸਗੋਂ ਦਿੰਦੇ ਹੀ ਦਿੰਦੇ ਸਨ।

11. ਸੰਤ ਮਹਾਰਾਜ ਜੀਆਂ ਦੇ ਕੀਰਤਨ ਦੇ ਦੀਵਾਨੇ ਹੋਏ ਸੰਤ ਪ੍ਰਕਾਸ਼ ਨੰਦ ਜੀ ਸੰਦੌੜ ਬਹੁਤ ਵਾਰ ਵਚਨ ਕਰਦੇ ਕਹਿ ਦਿਆ ਕਰਦੇ ਸਨ ਕਿ

ਦੀਵਾਨ ਤੇ ਔਰ ਸੰਤੋਂ ਕੇ ਭੀ ਬਹੁਤ ਲਗਤੇ ਹੈਂ। ਔਰ ਸੰਤੋਂ ਕੇ ਦੀਵਾਨ ਔਰ ਸਿਹੌਂਤੇ ਵਾਲੇ ਸੰਤੋਂ ਕੇ ਝੰਡਾ ਪੱਟ ਦੀਵਾਨ ਹੋਤੇ ਹੈਂ।

ਦੀਵਾਨ ਦੇ ਸਮੇਂ ਅਤੇ ਹੋਰ ਸਮਾਗਮਾਂ ਤੇ ਦਰਸ਼ਨ ਕਰਕੇ ਬਹੁਤ ਵਾਰੀ ਮਨ ਵਿਚ ਆਉਂਦਾ ਹੈ ਕਿ ਮੇਰੇ ਬਾਪੂ ਦੀ ਕਿੱਡੀ ਵੱਡੀ ਕਮਾਈ ਸੀ, ਕਿੰਨੀ ਵੱਡੀ ਉੱਚੀ ਸੁੱਚੀ ਸ਼ਖਸ਼ੀਅਤ ਦੇ ਮਾਲਕ ਹਨ ਕਿ ਇਕ ਪਿੰਡ ਜਾਂ ਸ਼ਹਿਰ ਨਹੀਂ ਉਹ ਜਿੱਧਰ ਨੂੰ ਜਾਂਦੇ ਲੋਕੀ ਹੱਥੀਂ ਛਾਵਾਂ ਕਰਦੇ ਸਨ। ਈਦ ਦੇ ਚੰਦ ਵਾਂਗੂੰ ਉਡੀਕ ਹੋਇਆ ਕਰਦੀ ਸੀ। ਜਿਧਰ ਵੀ ਜਾਂਦੇ, ਲੋਕੀ ਹਾਰ ਹੱਥਾਂ ਵਿਚ ਫੜੀ ਖੜ੍ਹੇ ਉਡੀਕਦੇ ਅਤੇ ਹਾਰਾਂ ਨਾਲ ਲੱਦ ਦਿੰਦੇ ਸਨ। ਜੇ ਕਦੀ ਕਿਸੇ ਦੇ ਘਰ ਦੇ ਸਮਾਗਮ ਵਿਚ ਕੋਈ ਵਜਹ ਕਰਕੇ ਨਾ ਪਹੁੰਚਿਆ ਜਾਂਦਾ ਤਾਂ ਘਰ ਵਾਲਿਆਂ ਦੀ ਸਰੀਰਕ ਅਤੇ ਮਾਨਸਿਕ ਦਸ਼ਾ ਦੇਖੀ ਨਹੀਂ ਸੀ ਜਾਇਆ ਕਰਦੀ। ਵਿਚਾਰੇ ਅੱਧ ਮਰੇ ਜਿਹੇ ਹੋ ਜਾਇਆ ਕਰਦੇ। ਜਦੋਂ ਆ ਜਾਇਆ ਕਰਦੇ ਤਾਂ ਉਨ੍ਹਾਂ ਦਾ ਪੈਰ ਧਰਤੀ ਤੇ ਹੀ ਨਹੀਂ ਸੀ ਲਗਦਾ ਹੁੰਦਾ। ਚਾਉ ਚੁੱਕਿਆ ਨਹੀਂ ਸੀ ਜਾਇਆ ਕਰਦਾ।

ਗਿਆਨੀ ਈਸ਼ਰ ਸਿੰਘ ਧਲੇਰ ਕਲਾਂ ਵਾਲੇ ਅਤੇ ਉਨ੍ਹਾਂ ਦੇ ਘਰੋਂ ਬੀਬੀ ਹਰਬੰਸ ਕੌਰ ਸੰਨ 1989-90 ਤੋਂ ਲੈ ਕੇ ਸੰਤ ਮਹਾਰਾਜ ਜੀਆਂ ਦੇ ਹਰੇਕ ਦੀਵਾਨ ਵਿਚ ਪਹੁੰਚਕੇ ਅਨੰਦ ਮਾਣਦੇ ਸਨ। ਭਾਵੇਂ ਚੰਡੀਗੜ੍ਹ ਹੋਵੇ, ਭਾਵੇਂ ਲੁਧਿਆਣੇ, ਭਾਵੇਂ ਪਟਿਆਲੇ, ਦਿਨ ਹੋਵੇ ਜਾਂ ਰਾਤ ਹੋਵੇ। ਏਸ ਭਾਗਾਂ ਵਾਲੀ ਜੋੜੀ ਨੇ ਕਦੇ ਦੀਵਾਨ ਨਹੀਂ ਸੀ ਛੱਡਿਆ। ਦੀਵਾਨੇ ਹੋਏ ਫਿਰਦੇ ਰਹਿੰਦੇ। ਪਰ ਅੱਜ ਬਾਪੂ ਕਿਤੇ ਨਜ਼ਰ ਨਹੀਂ ਆਉਂਦਾ। ਇਨ੍ਹਾਂ ਨੇ ਆਪਣੇ ਖੇਤ ਵਿਚ ਹੀ ਸੰਤ ਮਹਾਰਾਜ ਜੀਆਂ ਦੀ ਯਾਦ ਵਿਚ ਅਸਥਾਨ ਬਣਾਇਆ ਹੋਇਆ ਹੈ।

12. ਸੰਤ ਮਹਾਰਾਜ ਜੀ ਇਕ ਵਿਲੱਖਣ ਸ਼ਖਸ਼ੀਅਤ ਸਨ। ਉਹ ਗੁਣਵਾਨ ਵਿਦਵਾਨ ਬੰਦਿਆਂ ਦੀ ਹਮੇਸ਼ਾਂ ਕਦਰ ਕਰਿਆ ਕਰਦੇ ਸਨ। ਰਾਗੀ ਸਿੰਘਾਂ ਤੋਂ ਰਾਗਾਂ ਵਿਚ ਕੀਰਤਨ ਆਪ ਵਿਚ ਬੈਠਕੇ ਸੁਣਿਆ ਕਰਦੇ ਅਤੇ ਉਨ੍ਹਾਂ ਦਾ ਮਾਣ ਸਤਿਕਾਰ ਕਰਿਆ ਕਰਦੇ। ਸਤਿਗੁਰੂ ਜਗਜੀਤ ਸਿੰਘ ਜੀ ਅਤੇ ਉਨ੍ਹਾਂ ਦੇ ਜਥੇ ਵਲੋਂ ਰਾਗਾਂ ਵਿਚ ਧਾਲ ਮਾਜਰੇ ਕੀਤਾ ਗਿਆ ਸੀ ਤਾਂ ਸੰਤ ਮਹਾਰਾਜ ਵਿਚਕਾਰ ਹੀ ਬੈਠੇ ਸਨ ਅਤੇ ਕੀਰਤਨ ਕਰਕੇ ਬਹੁਤ ਹੀ ਖੁਸ਼ ਹੋਏ। ਗਿਆਨੀ ਕਰਤਾਰ ਸਿੰਘ ਬਮਾਲ ਅਤੇ ਬਾਈ ਨਿਰਭੈ ਸਿੰਘ

ਹੋਰਾਂ ਤੋਂ ਵੀ ਕਵੀਸਰੀ ਸੁਣਿਆ ਕਰਦੇ। ਅਤੇ ਵਚਨ ਕਰਦਿਆ ਕਰਦੇ ਸਨ ਕਿ ਕਵੀ ਜਨ ਵਚਨ ਅਮੋਲ ਇਹ ਵੀ ਵਚਨ ਕਰਦੇ ਹੁੰਦੇ ਸਨ ਕਿ ਗੁਣੀ ਪੁਰਸ਼ ਨੂੰ ਆਪਣਾ ਗੁਣ ਨਹੀਂ ਲੁਕੋਣਾ ਚਾਹੀਦਾ।

ਗੁਣੀ ਪੁਰਸ਼ ਘਰੇ ਬਹੈ ਤੀਨ ਬਾਤ ਕਾ ਘਾਟਾ ਪਰੈ। ਗੁਣ ਘਟੈ ਸਤਿਕਾਰ ਘਟੈ ਭੁੱਖਾ ਮਰੈ।

ਬਾਬਾ ਸ੍ਰੀ ਚੰਦਰ ਜੀ ਮਹਾਰਾਜ ਜੀਆਂ ਦੇ ਆਗਮਨ ਦਿਹਾੜੇ ਗੁਰਦੁਆਰਾ ਗੁਫਾਸਰ ਰੌੜੇਵਾਲ ਸਾਹਿਬ ਮਨਾਇਆ ਕਰਦੇ ਸਨ ਉਥੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਵਿਦਵਾਨ ਪ੍ਰੋਫੈਸਰ ਆ ਕੇ ਲੈਕਚਰ ਦਿਆ ਕਰਦੇ ਸਨ ਤਾਂ ਸੰਤ ਮਹਾਰਾਜ ਜੀ ਉਨ੍ਹਾਂ ਦੀ ਬਹੁਤ ਵਡਿਆਈ ਕਰਦੇ ਅਤੇ ਉਨ੍ਹਾਂ ਨੂੰ ਮਾਣ ਸਤਿਕਾਰ ਦਿੰਦੇ ਹੁੰਦੇ ਸਨ। ਸੰਤ ਅਵਤਾਰ ਸਿੰਘ ਧੂਲਕੋਟ ਵਾਲਿਆਂ ਨੇ ਤਾਂ ਇਕ ਦਿਨ ਇਥੋਂ ਤੱਕ ਕਹਿ ਦਿਤਾ ਸੀ ਕਿ ਉਹ ਸੰਤ ਨਹੀਂ ਸਨ ਉਹ ਤਾਂ ਸੰਤਾਂ ਨੂੰ ਪੈਦਾ ਕਰਨ ਵਾਲੇ ਸਨ। ਜੀਹਨੂੰ ਮਰਜੀ ਸੰਤ ਬਣਾ ਦਿੰਦੇ, ਜੀਹਨੂੰ ਮਰਜੀ ਉਹ ਬ੍ਰਹਮਗਿਆਨੀ ਬਣਾ ਦਿੰਦੇ ਐਨੀ ਵੱਡੀ ਸਮਰਥਾ ਦੇ ਮਾਲਕ ਸਨ। ਉਨ੍ਹਾਂ ਦਾ ਹਮੇਸ਼ਾਂ ਇਹੀ ਉਪਦੇਸ਼ ਹੁੰਦਾ ਸੀ ਕਿ ਗੁਣਵਾਨ ਵਿਅਕਤੀ ਗੁਣ ਨੂੰ ਪਰਮੇਸ਼ਰ ਦੀ ਦਾਤ ਸਮਝੇ। ਆਪਣੇ ਗੁਣ ਦਾ ਕਦੇ ਮਾਣ ਨਾ ਕਰੇ।

ਗੁਰਬਾਣੀ:_

ਆਪੇ ਜਾਨੈ ਸਾਧ ਬਡਾਈ ॥
ਨਾਨਕ ਸਾਧ ਪ੍ਰਭੂ ਬਨਿ ਆਈ ॥

ਅਥਵਾ:-

ਸਾਧ ਕੀ ਸੋਭਾ ਸਾਧ ਬਨਿ ਆਈ ॥
ਨਾਨਕ ਸਾਧ ਪ੍ਰਭ ਭੇਦੁ ਨ ਭਾਈ ॥

ਅਥਵਾ:-

ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥
ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥

ਵਿਦਿਆ ਦੇ ਐਨੇ ਧਨੀ ਸਨ ਕਿ ਵੱਡੇ ਵੱਡੇ ਵਿਦਵਾਨ ਵੀ ਉਪਰ ਨੂੰ ਸੰਤ ਮਹਾਰਾਜ ਜੀਆਂ ਦੇ ਚਿਹਰੇ ਵੱਲ ਤੱਕੀ ਜਾਂਦੇ, ਕਿ ਇਹ ਵਚਨ ਹੀਰੇ ਮੋਤੀ ਕਿੱਧਰੋਂ ਆਉਂਦੇ ਹਨ। ਹੁਣ ਕੀ ਬੋਲਣਗੇ, ਇਹ ਤੋਂ ਅੱਗੋਂ ਕੀ ਬੋਲਣਗੇ। ਸਾਰੀ ਜਿੰਦਗੀ ਜਿੰਨੇ ਵੀ ਦੀਵਾਨ ਸਮਾਗਮ ਹੋਏ। ਇਕ ਵੀ

ਵੀਚਾਰ ਦੂਜੇ ਦਿਨ ਦੀ ਵੀਚਾਰ ਨਾਲ ਨਹੀਂ ਮਿਲਦੀ ਹੈ। ਨਿਤ ਨਵਾਂ ਹੀ ਇਲਹਾਮ ਆਉਂਦਾ ਸੀ। ਅੱਜ ਹੋਰ ਹੁੰਦਾ ਅਤੇ ਕੱਲ੍ਹ ਨੂੰ ਹੋਰ ਹੁੰਦਾ ਸੀ। ਵਿਦਵਤਾ ਦੇ ਪਤਾ ਨਹੀਂ ਕਿੰਨੇ ਕੁ ਭੰਡਾਰ ਭਰਕੇ ਲਿਆਏ ਸੀ। ਸਾਹਿਬ ਮੇਰਾ ਨੀਤ ਨਵਾ ਵਾਲੀ ਗੱਲ ਸੀ। ਉਨ੍ਹਾਂ ਨੇ ਕਦੇ ਵੀ ਕੀਤੀਆਂ ਸੇਵਾਵਾਂ ਬਾਰੇ ਕਿਸੇ ਅਖਬਾਰ ਵਿਚ ਆਪਣੀ ਮਸ਼ਹੂਰੀ ਨਹੀਂ ਦਿੱਤੀ। ਅਤੇ ਨਾ ਹੀ ਕਦੀ ਵਿਦੇਸ਼ ਗਏ। ਸਿਰਫ਼ ਇਕ ਵਾਰੀ ਇਕੱਲੇ ਹੀ ਕੁਝ ਕੁ ਦਿਨਾਂ ਵਾਸਤੇ ਕੈਨੇਡਾ ਗਏ ਸੀ।

ਧਾਰਨਾ:-ਸਤਿਗੁਰੂ ਦੇ ਦਰਬਾਰ ਖੁਸ਼ੀਆਂ ਨਿਤ ਨਵੀਆਂ।

# ਗੰਗਾ ਨੂੰ ਚਰਨ ਧੂੜ ਦੇਣੀ

ਇਕ ਵਾਰੀ ਸੰਤ ਮਹਾਰਾਜ ਜੀ ਬਾਬਾ ਪੂਰਨ ਦਾਸ ਜੀ ਮਹਾਰਾਜ ਨਾਲ ਹਰਿਦੁਆਰ ਕੁੰਭ ਦੇ ਮੇਲੇ ਤੇ ਗਏ। ਉਥੇ ਬਾਬਾ ਮੁਨੀ ਰਾਧਾ ਰਾਮ ਜੀ ਮੋਨੀ ਲੁਬਾਣੇ ਵਾਲੇ ਆਏ। ਉਨ੍ਹਾਂ ਨੇ ਗੰਗਾ ਵਿਚ ਚਰਨ ਪਾਏ ਅਤੇ ਵਾਪਸ ਮੁੜ ਗਏ ਇਸ਼ਨਾਨ ਨਹੀਂ ਕੀਤਾ। ਸੰਤ ਮਹਾਰਾਜ ਜੀਆਂ ਨੇ ਬਾਬਾ ਪੂਰਨ ਦਾਸ ਜੀਆਂ ਨੂੰ ਪੁੱਛਿਆ ਕਿ ਮਹਾਰਾਜ ਲੁਬਾਣੇ ਵਾਲੇ ਮੋਨੀ ਜੀਆਂ ਨੇ ਇਸ਼ਨਾਨ ਹੀ ਨਹੀਂ ਕੀਤਾ। ਬਾਬਾ ਪੂਰਨ ਦਾਸ ਜੀਆਂ ਨੇ ਮੋੜਕੇ ਵਚਨ ਕੀਤਾ ਕਿ ਕਿਉਂ ਸੰਤਾਂ ਨੂੰ ਕੀ ਲੱਗਿਆ ਸੀ ਇਸਨਾਨ ਕਰਨ ਲਈ, ਉਹ ਤਾਂ ਗੰਗਾ ਨੂੰ ਚਰਨ ਧੂੜ ਦੇਣ ਆਏ ਸੀ, ਦੇਕੇ ਮੁੜ ਗਏ।

ਏਸੇ ਤਰ੍ਹਾਂ ਜਦੋਂ ਸੰਤ ਮਹਾਰਾਜ ਜੀ ਕਿਸੇ ਗੱਲੋਂ ਸਿਧ ਸਰ ਨੂੰ ਅਲਵਿਦਾ ਕਹਿਕੇ ਰਿਸ਼ੀਕੇਸ਼ ਵੱਲ ਨੂੰ ਚਲੇ ਗਏ ਸਨ ਉਦੋਂ ਦੀ ਸਾਖੀ ਆਉਂਦੀ ਹੈ। ਉਸ ਸਮੇਂ ਦੇ ਹਜੂਰੀਏ ਗੜਵਈ ਭਾਈ ਪ੍ਰੇਮ ਸਿੰਘ ਨਾਗ ਨੇ ਮੈਨੂੰ ਇਹ ਦੱਸੀ ਸੀ। ਸੰਤ ਮਹਾਰਾਜ ਜੀ ਗੰਗਾ ਤੋਂ ਥੋੜ੍ਹੇ ਹਟਵੇਂ ਬੈਠੇ ਸਨ। ਅਚਾਨਕ ਗੰਗਾ ਚੜ੍ਹ ਗਈ। ਗੰਗਾ ਦੇ ਕਿਨਾਰੇ ਬੈਠੇ ਸਾਧੂ ਦਰਖਤਾਂ ਤੇ ਚੜ੍ਹਕੇ ਰੌਲਾ ਪਾਉਣ ਲੱਗੇ ਹਮੇ ਬਚਾਉ, ਹਮੇ ਬਚਾਉ। ਲੋਕੀ ਗੰਗਾ ਤੋਂ ਦੂਰ ਭੱਜ ਨਿਕਲੇ। ਰੌਲਾ ਸੁਣਿਆ ਤਾਂ ਸੰਤ ਮਹਾਰਾਜ ਜੀ ਉਠਕੇ ਗੰਗਾ ਵੱਲ ਨੂੰ ਹੋ ਤੁਰੇ। ਜਾ ਕੇ ਗੰਗਾ ਦੇ ਪਾਣੀ ਵਿਚ ਖੜ੍ਹ ਗਏ। ਉਸੇ ਸਮੇਂ ਗੰਗਾ ਦਾ ਪਾਣੀ ਪਿਛੇ ਮੁੜ ਗਿਆ। ਪ੍ਰੇਮ ਸਿੰਘ ਦਸਦਾ ਸੀ ਕਿ ਮੈਂ ਪੁੱਛਿਆ ਮਹਾਰਾਜ ਜੀ ਇਹ ਕੀ ਖੇਡ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਇਹ ਤਾਂ ਚਰਨ ਧੂੜ ਲੈਣ ਆ ਰਹੀ ਸੀ। ਇਹਨੂੰ ਉਹ ਧੂੜੀ ਮਿਲ ਗਈ ਅਤੇ ਵਾਪਸ ਮੁੜ ਗਈ।

ਗੁਰਬਾਣੀ:-

ਜਿਤਨੇ ਤੀਰਥ ਦੇਵੀ ਥਾਪੇ

ਸਭ ਤਿਤਨੇ ਲੋਚਹਿ ਧੂੜਿ ਸਾਧੂ ਕੀ ਤਾਈ॥ ..............॥

ਧਾਰਨਾ:-

ਤੀਰਥ ਵੀ ਲੋਚਦੇ

ਸੰਤਾਂ ਦੀ ਧੂੜੀ ਤਾਂਈਂ।

## ਕਰਵਾਈਆਂ ਸੇਵਾਵਾਂ ਦਾ ਸੰਖੇਪ ਵੇਰਵਾ

ਸੰਤ ਮਹਾਰਾਜ ਜੀਆਂ ਦੀਆਂ ਕਰਵਾਈਆਂ ਹੋਈਆਂ ਸੇਵਾਵਾਂ ਦਾ ਪੂਰਾ ਵੇਰਵਾ ਤਾਂ ਦਿੱਤਾ ਹੀ ਨਹੀਂ ਜਾ ਸਕਦਾ। ਬੱਸ ਇਹੀ ਕਿਹਾ ਜਾ ਸਕਦਾ ਹੈ ਕਿ-

ਸਾਧ ਕੀ ਮਹਿਮਾ ਬੇਦ ਨਾ ਜਾਨਹਿ॥
ਜੇਤਾ ਸੁਨਹਿ ਤੇਤਾ ਬਖਿਆਨਹਿ॥

ਇਹ ਜੋ ਸੰਖੇਪ ਜਿਹਾ ਵੇਰਵਾ ਦਾਸ ਏਥੇ ਲਿਖ ਰਿਹਾ ਹੈ ਇਸਦੀ ਜਾਣਕਾਰੀ ਮੈਨੂੰ ਗਿਆਨੀ ਗੁਰਮੇਲ ਸਿੰਘ ਜੀਆਂ ਨੇ ਦਿੱਤੀ ਸੀ।

**1. ਗੁਰਦੁਆਰਾ ਸਾਹਿਬ ਦੀ ਸੇਵਾ**

**ਜਿਲ੍ਹਾ ਪਟਿਆਲਾ:-** ਗੁਰਦੁਆਰਾ ਗੁਫਾਸਰ ਸਾਹਿਬ ਪਿੰਡ ਰੋੜਗੜ੍ਹ ਰੋੜੇਵਾਲ ਸਾਹਿਬ, ਗੁਰਦੁਆਰਾ ਤਪਸਰ ਸਾਹਿਬ ਚਲੈਲਾ, ਗੁਰਦੁਆਰਾ ਪਿੰਡ ਜਖਵਾਲੀ, ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਪਿੰਡ ਰੌਂਗਲਾ, ਗੁਰਦੁਆਰਾ ਪਿੰਡ ਕਾਲੀਆਂ ਰੌਣਾ ਜਾਤੀਵਾਲ ਨੇੜੇ ਭਾਦਸੋਂ, ਗੁਰਦੁਆਰਾ ਕਾਟਮੱਠੀ, ਗੁਰਦੁਆਰਾ ਚਰਨ ਕੰਵਲ ਸਾਹਿਬ ਪਾਤਸਾਹੀ ਨੌਵੀਂ ਪਿੰਡ ਖਲੀਫੇਵਾਲਾ।

**2. ਜਿਲ੍ਹਾ ਸ੍ਰੀ ਫਤਹਿਗੜ੍ਹ ਸਾਹਿਬ**

ਗੁਰਦੁਆਰਾ ਮਾਤਾ ਗੁਜਰੀ ਸਰਾਏ ਸ੍ਰੀ ਫਤਹਿਗੜ੍ਹ ਸਾਹਿਬ, ਗੁਰਦੁਆਰਾ ਬਧੌਛੀ ਖੁਰਦ, ਗੁਰਦੁਆਰਾ ਸੰਗਤਪੁਰਾ ਸੋਢੀਆਂ ਪੰਜਾਂ ਪਿਆਰਿਆਂ ਵਿਚੋਂ ਭਾਈ ਸਾਹਿਬ ਭਾਈ ਹਿੰਮਤ ਸਿੰਘ ਜੀ ਦਾ ਜਨਮ ਅਸਥਾਨ, ਗੁਰਦੁਆਰਾ ਢੱਕੀ ਸਾਹਿਬ ਲਾਡਪੁਰ ਨੇੜੇ ਮੰਡੀ ਗੋਬਿੰਦਗੜ੍ਹ ਗੁਰਦੁਆਰਾ ਪਿੰਡ ਤੰਗਰਾਲਾ ਨੇੜੇ ਸਲਾਣਾ, ਗੁਰਦੁਆਰਾ ਪਾਤਸਾਹੀ ਛੇਵੀਂ ਈਸੜੂ, ਗੁਰਦੁਆਰਾ ਪਾਤਸ਼ਾਹੀ ਛੇਵੀਂ ਰਾਜੇਵਾਲ, ਗੁਰਦੁਆਰਾ ਨੰਦਪੁਰ ਕਲੌੜ, ਗੁਰਦੁਆਰਾ ਰੁਪਾਲ ਹੇੜੀ। ਗੁਰਦੁਆਰਾ ਗੁਫਾਸਰ ਸਾਹਿਬ ਰੋੜੇਵਾਲ ਵਿਖੇ ਜੀਵਨ ਦੇ ਅੰਤਲੇ ਸਮੇਂ ਵਿਚ 51 ਕਮਰਿਆਂ ਦੀ ਸੇਵਾ ਕਰਵਾਈ।

3. ਜਿਲ੍ਹਾ ਲੁਧਿਆਣਾ:- ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਛੇਵੀ ਪਿੰਡ ਧਮੋਟ, ਗੁਰਦੁਆਰਾ ਸਿਹੌੜਾ ਸਾਹਿਬ, ਗੁਰਦੁਆਰਾ ਸਰਬ

ਧਰਮ ਪ੍ਰਕਾਸ਼ ਸਿਹੌੜਾ ਸਾਹਿਬ , ਗੁਰਦੁਆਰਾ ਲੱਖੀ ਜੰਗਲ ਜਿਥੇ ਸੰਨ 1999 ਵਿਚ ਸ੍ਰੀ ਜਪੁਜੀ ਸਾਹਿਬ ਦੇ ਸਵਾ ਲਖ ਜਾਪ ਕੀਤੇ ਨਗਰ ਸਿਹੌੜਾ ਸਾਹਿਬ, ਗੁਰਦੁਆਰਾ ਮੋਹੜ ਗੜ੍ਹ ਸਾਹਿਬ ਪਿੰਡ ਬੇਰ ਕਲਾਂ ਅਤੇ ਚੋਮੋ ਦੇ ਵਿਚਕਾਰ ਨੇੜੇ ਮਲੌਦ, ਗੁਰਦੁਆਰਾ ਚਾਰੇ ਸਾਹਿਬਜਾਦੇ ਬੂਲ ਨੇੜੇ ਕੈਂਡ ਦਾ ਪੁਲ, ਗੁਰਦੁਆਰਾ ਡੇਰਾ ਸਾਹਿਬ ਉਚ ਦਾ ਪੀਰ ਨੇੜੇ ਸਮਰਾਲਾ, ਗੁਰਦੁਆਰਾ ਭਾਈ ਗੁਲਾਬੇ ਤੇ ਮਸੰਦ ਦਾ ਘਰ ਪੱਤੀ ਮਸੰਦਾਂ ਸਮਰਾਲਾ, ਗੁਰਦੁਆਰਾ ਪਾਲ ਮਾਜਰਾ ਸਰਹੰਦ ਨਹਿਰ ਦੇ ਕੰਢੇ, ਗੁਰਦੁਆਰਾ ਪਾਤਸ਼ਾਹੀ ਛੇਵੀਂ ਪਿੰਡ ਰਾਣੋ ਨੇੜੇ ਧਮੋਟ, ਗੁਰਦੁਆਰਾ ਸੰਤ ਪੁਰਾ ਸਾਹਿਬ ਮਹੇਰਨਾ ਕਲਾਂ ਦੀ ਕਾਰ ਸੇਵਾ, ਗੁਰਦੁਆਰਾ ਪਾਤਸ਼ਾਹੀ ਛੇਵੀਂ ਧਮੋਟ ਮਲਕਾਂ ਦਾ ਖੂਹ ਦੀ ਕਾਰ ਸੇਵਾ।

4. ਜਿਲ੍ਹਾ ਸੰਗਰੂਰ:- ਗੁਰਦੁਆਰਾ ਨਵਾਂ ਮਸਤੂਆਣਾ ਸਾਹਿਬ ਮੰਗਵਾਲ ਇਹ ਅਸਥਾਨ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ, ਛੇਵੇਂ ਪਾਤਸਾਹ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਅਤੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੂਹ ਪ੍ਰਾਪਤ ਹੈ, ਗੁਰਦੁਆਰਾ ਸੁਖ ਨਗਰ ਸਾਹਿਬ ਪਿੰਡ ਬਾਲੇਵਾਲ ਭੋਗੀਵਾਲ ਸੰਤ ਸਮਸ਼ੇਰ ਸਿੰਘ ਜੀ ਗੁੜਿਆਂ ਵਾਲਿਆਂ ਦੀ ਯਾਦਗਾਰ, ਗੁਰਦੁਆਰਾ ਛੇਵੇਂ ਪਾਤਸ਼ਾਹ ਜੀ ਦੇ ਸਹਿਬਜਾਦੇ ਬਾਬਾ ਅਟੱਲ ਰਾਏ ਜੀ ਆਦਮਪਾਲ, ਗੁਰਦੁਆਰਾ ਪਤਾਸ਼ਾਹੀ ਛੇਵੀਂ ਬੌੜਹਾਈ ਕਲਾਂ ਨੇੜੇ ਮੰਡੀ ਅਹਿਮਦਗੜ੍ਹ , ਸੰਤ ਭਗਵਾਨ ਸਿੰਘ ਜੀ ਰੇਰੂ ਸਾਹਿਬ ਵਾਲਿਆਂ ਦੀ ਯਾਦ ਵਿਚ ਗੁਰਦੁਆਰਾ ਪਿੰਡ ਨੱਥੋਹੇੜੀ, ਪਿੰਡ ਨੱਥੋਹੇੜੀ ਦੂਸਰਾ ਗੁਰਦੁਆਰਾ, ਗੁਰਦੁਆਰਾ ਪਿੰਡ ਰੋਹਣੋ ਨੇੜੇ ਭੋਗੀਵਾਲ, ਗੁਰਦੁਆਰਾ ਸੰਗਤ ਸਰ ਸਾਹਿਬ ਸ਼ਹਿਰ ਮਾਲੇਰਕੋਟਲਾ, ਗੁਰਦੁਆਰਾ ਅਟੱਲ ਆਸਣ ਮਾਤਾ ਹਰਨਾਮ ਕੌਰ ਜੀ ਧੂਰੀ, ਗੁਰਦੁਆਰਾ ਭੱਠਾ ਸਾਹਿਬ ਮਸਤੂਆਣਾ ਸਾਹਿਬ ਬਡਰੁੱਖਾ,ਗੁਰਦੁਆਰਾ ਰਾਜਿੰਦਰ ਨਗਰ ਜਮਾਲਪੁਰਾ ਨੇੜੇ ਮਾਲੇਰਕੋਟਲਾ, ਵੱਡਾ ਗੁਰਦੁਆਰਾ ਪਿੰਡ ਕੰਗਣਵਾਲ ਦੀ ਨੀਂਹ 23.3.2000 ਨੂੰ ਰੱਖੀ, ਗੁਰਦੁਆਰਾ ਲਾਡੇਵਾਲ ਨੇੜੇ ਜੌੜੇਪੁਲ, ਗੁਰਦੁਆਰਾ ਸਾਹਿਬ ਪਿੰਡ ਜਾਤੀਵਾਲ, ਸਰਬ ਧਰਮ ਪੀਠ ਜਿਲਾ ਕੁਰੂਕਸ਼ੇਤਰ ਪਿੰਡ ਵਾਰਨਾ (ਹਰਿਆਣਾ), ਸ੍ਰੀ ਮਾਨ ॥।ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਜੀਆਂ ਦੀ ਪਵਿੱਤਰ ਯਾਦ ਗੁਰਦੁਆਰਾ

ਭਜਨ ਗੜ੍ਹ ਸਾਹਿਬ ਸ੍ਰੀ ਹਜ਼ੂਰ ਸਾਹਿਬ ਨਾਂਦੇੜ(ਮਹਾਰਾਸ਼ਟਰ) ਦੀ ਸੇਵਾ ਕਰੋੜਾਂ ਰੁਪਏ ਖਰਚਕੇ ਕਰਵਾਈ ਅਤੇ ਸੰਗਤਾਂ ਦੀ ਸਹੂਲਤ ਵਾਸਤੇ ਸ੍ਰੀ ਹਜ਼ੂਰ ਸਾਹਿਬ ਤੋਂ 35 ਕਿਲੋਮੀਟਰ ਦੇ ਫਾਸਲੇ ਤੇ ਗੁਰਦੁਆਰਾ ਪੜਾਅ ਸਾਹਿਬ ਦੀ ਰਚਨਾ ਕੀਤੀ।

ਸੰਤ ਮਹਾਰਾਜ ਜੀਆਂ ਨੇ ਲੱਖਾਂ ਹੀ ਪ੍ਰਾਨੀਆਂ ਨੂੰ ਖੰਡੇ ਬਾਟੇ ਅੰਮ੍ਰਿਤ ਛਕਾਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲਾਇਆ।

ਜਿਥੇ ਜਿਥੇ ਵੀ ਸੰਤ ਮਹਾਰਾਜ ਜੀਆਂ ਨੇ ਗੁਰੂ ਕੇ ਅਸਥਾਨ ਬਣਵਾਏ ਉਥੇ ਨਾਲ ਹੀ ਉਚੇ ਸੁੱਚੇ ਗੁਰੂ ਕੇ ਨਿਸ਼ਾਨ ਸਾਹਿਬ ਝੁਲਾਏ।ਸਭ ਤੋਂ ਉੱਚਾ 175 ਫੁੱਟ ਸ੍ਰੀ ਨਿਸ਼ਾਨ ਸਾਹਿਬ ਸ੍ਰੀ ਫਤਹਿਗੜ੍ਹ ਸਾਹਿਬ ਵਿਖੇ ਸੰਤ ਜੈਮਲ ਸਿੰਘ (ਨਿਰਮਲ ਸੰਪ੍ਰਦਾਇ) ਭੂਰੀ ਵਾਲਿਆਂ ਨਾਲ ਮਿਲਕੇ 1970 ਵਿਚ ਝੁਲਾਏ।

ਆਸ਼ਰਮ:-

ਬਾਬਾ ਪੂਰਨ ਦਾਸ ਜੀ ਮਹਾਰਾਜ ਰੋੜੇਵਾਲ ਅਤੇ ਮੁਨੀ ਰਾਧਾ ਰਾਮ ਆਸ਼ਰਮ ਬੁਰਜੀ ਨੰ. 7 ਭੂਪਤ ਵਾਲ ਹਰਿਦੁਆਰ, ਸੰਤ ਖਾਲਸਾ ਦਲ ਆਸ਼ਰਮ (ਨੇੜੇ ਫੌਜੀ ਛਾਉਣੀ) ਸੰਗਰੂਰ, ਸੰਤ ਖਾਲਸਾ ਦਲ ਆਸ਼ਰਮ ਨੇੜੇ ਬੱਸਾ ਅੱਡਾ ਸੰਗਰੂਰ, ਕੁਟੀਆ ਅਤਰ ਸਰ ਜਿਲਾ ਸੰਗਰੂਰ, ਮਾਤਾ ਗੁਜਰੀ ਸਰਾਇ ਪੁਸ਼ਕਰ ਤੀਰਥ ਰਾਜਸਥਾਨ, ਬਾਵਾ ਪੂਰਨ ਦਾਸ ਜੀ ਧਰਮਸ਼ਾਲਾ ਕਪਾਲ ਮੋਚਨ ਤੀਰਥ ਹਰਿਆਣਾ, ਰਾਧਾ ਕ੍ਰਿਸ਼ਨ ਮੰਦਰ ਕੁਰੂਕਸ਼ੇਤਰ।ਸੰਨ 1974 ਵਿਚ ਗੁਰਦੁਆਰਾ ਰੋੜੇਵਾਲ ਸਾਹਿਬ ਦੇ ਦੀਵਾਨ ਹਾਲ ਦੀ ਉਸਾਰੀ ਕਰਵਾਈ।

**ਮਸਜਿਦਾਂ:-**

ਮਸਜਿਦ ਪਿੰਡ ਲਿਬੜਾ ਨੇੜੇ ਖੰਨਾ, ਮਸਜਿਦ ਪਿੰਡ ਕੂਹਲੀ ਕਲਾਂ (ਲੁਧਿਆਣਾ)

**ਸਰੋਵਰ:-**

ਸਰੋਵਰ ਗੁਰਦੁਆਰਾ ਸ੍ਰੀ ਹੇਮਕੁੰਟ ਸਾਹਿਬ ਰਿਸ਼ੀਕੇਸ਼ , ਸਰੋਵਰ ਗੁਰਦੁਆਰਾ ਨਵਾਂ ਮਸਤੂਆਣਾ ਸਾਹਿਬ ਦੀ ਸੇਵਾ, ਸਰੋਵਰ ਗੁਰਦੁਆਰਾ ਮਸਤੂਆਣਾ ਸਾਹਿਬ ਦੀ ਸੇਵਾ ਸੰਨ 1982 ਵਿਚ ਦੂਜੀ ਵਾਰ

ਕਰਵਾਈ। ਸਰੋਵਰ ਮਾਤਾ ਗੁਜਰੀ ਸਰਾਇ ਸ੍ਰੀ ਫਤਹਿਗੜ੍ਹ ਸਾਹਿਬ, ਸਰੋਵਰ ਗੁਰਦੁਆਰਾ ਗੁਫਾਸਰ ਸਾਹਿਬ ਰੋੜੇਵਾਲ ਸਾਹਿਬ, ਸਰੋਵਰ ਗੁਰਦੁਆਰਾ ਸਿਧ ਸਰ ਸਾਹਿਬ, ਸਰੋਵਰ ਪਾਤਸ਼ਾਹੀ ਨੌਵੀਂ ਭੈਣੀ ਮਹਿਰਾਜ ਨੇੜੇ ਬਡਬਰ।

**ਕਾਲਜ:-**

ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਜਰਨੈਲ ਬਾਬਾ ਸੀਂਹਾ ਸਿੰਘ ਜੀ ਗਿੱਲ ਝੱਲੀ ਖਾਲਸਾ ਕਾਲਜ ਸਿਧ ਸਰ ਸਿਹੌੜਾ ਸਾਹਿਬ, ਸੰਤ ਬਾਬਾ ਅਤਰ ਸਿੰਘ ਖਾਲਸਾ ਕਾਲਜ ਸੰਦੌੜ, ਦੇਸ਼ ਭਗਤ ਕਾਲਜ ਬਰੜਵਾਲ ਨੇੜੇ ਧੂਰੀ, 10+2 ਸਕੂਲ ਦਿੜ੍ਹਬਾ, ਬੀ.ਏ ਕਾਲਜ ਦਿੜ੍ਹਬਾ, ਜੈਤੋ ਕਾਲਜ ਜਿਲਾ ਫਰੀਦਕੋਟ, ਲੜਕੀਆਂ ਦਾ ਕਾਲਜ ਕਿਲਾ ਰਾਏਪੁਰ, ਸੰਤ ਬਾਬਾ ਸੁੰਦਰ ਸਿੰਘ ਜੀ ਨਿਰਮਲੇ ਕਾਲਜ ਰਸਨਹੇੜੀ ਮੁਹਾਲੀ, ਬਾਵਾ ਪੂਰਨ ਦਾਸ ਜੀ ਦੇ ਨਾਮ ਤੇ ਕਾਲਜ ਤੰਗਰਾਲਾ ਫਰਜੁੱਲਾਪੁਰ, ਭਾਈ ਬਾਘ ਸਿੰਘ ਭਾਈ ਹਰਮਨ ਸਿੰਘ ਦੀ ਯਾਦ ਵਿਚ ਕਾਲਜ ਪਿੰਡ ਤੰਗਰਾਲਾ ਜਿਲ੍ਹਾ ਫਤਹਿਗੜ੍ਹ ਸਾਹਿਬ।

**ਸਕੂਲ:-**

ਬਾਬਾ ਪੂਰਨ ਦਾਸ ਜੀ ਸੀਨੀਅਰ ਸੈਕੰਡਰੀ ਸਕੂਲ ਪਿੰਡ ਰੋੜਗੜ੍ਹ ਰੋੜੇਵਾਲ ਸਾਹਿਬ, ਹਾਈ ਸਕੂਲ ਪਿੰਡ ਰੌਸ਼ੀਆਣਾ ਅਤੇ ਕਮੀਰੇ ਸੂਰਤ ਸਕੂਲ ਮਾਲੇਰਕੋਟਲਾ।

ਇਨ੍ਹਾਂ ਉਪਰੋਕਤ ਸੇਵਾਵਾਂ ਤੋਂ ਇਲਾਵਾ ਗੁਰੂ ਕੇ ਲੰਗਰਾਂ ਦੀ ਅਤੁੱਟ ਸੇਵਾ ਗੁਰਦੁਆਰਾ ਗੁਫਾਸਰ ਸਾਹਿਬ ਰੋੜੇਵਾਲ ਸਾਹਿਬ, ਮਾਤਾ ਗੁਜਰੀ ਸਰਾਇ ਸ੍ਰੀ ਫਤਹਿਗੜ੍ਹ ਸਾਹਿਬ, ਗੁਰਦੁਆਰਾ ਸਰਬ ਧਰਮ ਪ੍ਰਕਾਸ਼ ਸਿਹੌੜਾ ਸਾਹਿਬ, ਗੁਰਦੁਆਰਾ ਮੋਹੜਗੜ੍ਹ ਸਾਹਿਬ ਗੁਰਦੁਆਰਾ ਸਾਹਿਬ ਚਾਰੇ ਸਾਹਿਬਜਾਦੇ ਬੂਲ, ਗੁਰਦੁਆਰਾ ਸਾਹਿਬ ਪਾਲ ਮਾਜਰਾ ਵਿਖੇ ਦਿਨ ਰਾਤ ਚਲਦੀ ਰਹਿੰਦੀ ਹੈ।

ਗੁਰਦੁਆਰਾ ਨਵਾਂ ਮਸਤੂਆਣਾ ਸਾਹਿਬ ਦਾ ਨੀਂਹ ਪੱਥਰ ਸੰਨ 1986 ਵਿਚ ਰੱਖਿਆ ਸੀ। ਉਸ ਸ਼ੁਭ ਅਵਸਰ ਤੇ ਸੰਤ ਨਿਹਾਲ ਸਿੰਘ ਜੀ ਸਾਰੋਂ, ਬਾਬਾ ਰਾਮਾ ਨੰਦ ਜੀ ਲੁਬਾਣਾ, ਸੰਤ ਸਾਧੂ ਸਿੰਘ ਜੀ ਖਨਾਲ, ਸੰਤ

ਮੱਲ ਸਿੰਘ ਜੀ ਕਾਂਝਲਾ ਅਤੇ ਗਿਆਨੀ ਸੰਤ ਨਰੰਜਣ ਸਿੰਘ ਜੀ ਪਟਿਆਲਾ ਵੀ ਹਾਜ਼ਰ ਸਨ। ਅਤੇ 1985 ਵਿਚ ਸੰਤ ਗਿਆਨੀ ਬਲਵੀਰ ਸਿੰਘ ਦੇ ਅਸਥਾਨ ਢਿੱਡਾ ਸਾਹਿਬ ਚੰਡੀਗੜ੍ਹ ਦਾ ਨੀਂਹ ਪੱਥਰ ਰੱਖਿਆ।

ਇਸ ਤੋਂ ਇਲਾਵਾ ਸਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਯਾਤਰਾ ਵਾਸਤੇ ਪਹਿਲਾਂ ਦੋ ਰੇਲ ਗੱਡੀਆਂ, ਫੇਰ ਤਿੰਨ ਰੇਲ ਗੱਡੀਆਂ ਅਤੇ ਸੰਨ 2000 ਵਿਚ ਪੰਜ ਰੇਲ ਗੱਡੀਆਂ ਸਪੈਸ਼ਲ ਬੁੱਕ ਕਰਵਾਕੇ ਸੰਗਤਾਂ ਨੂੰ ਲੈ ਕੇ ਗਏ।

**ਨੋਟ:-** 1. ਏਥੇ ਸਿਰਫ਼ ਐਨਾ ਹੀ ਲਿਖਿਆ ਹੈ ਕਿ ਸੰਤ ਮਹਾਰਾਜ ਜੀਆਂ ਨੇ ਫਲਾਣੇ ਅਸਥਾਨ ਜਾਂ ਫਲਾਣੇ ਸਕੂਲ ਕਾਲਜ ਸਰੋਵਰ ਦੀ ਸੇਵਾ ਕਰਵਾਈ। ਪ੍ਰੰਤੂ ਵਿਚਾਰਨਯੋਗ ਨੁਕਤਾ ਹੈ ਕਿ ਇਕ ਇਕ ਅਸਥਾਨ ਦੀ ਸੇਵਾ ਕਰਵਾਉਣ ਪਿਛੇ ਸੰਤ ਮਹਾਰਾਜ ਜੀਆਂ ਨੇ ਕਿੰਨੀ ਕਿੰਨੀ ਘਾਲਣਾ ਘਾਲੀ ਹੋਏਗੀ। ਇਹ ਅਸਥਾਨ ਕੋਈ ਸੈਂਕੜੇ ਹਜਾਰਾਂ ਨਾਲ ਤਾਂ ਬਣਨ ਵਾਲੇ ਨਹੀਂ ਹਨ। ਸਰਬ ਧਰਮ ਪੀਠ ਦੀ ਸੇਵਾ ਤੇ ਹੀ ਕਰੋੜਾਂ ਰੁਪਏ ਖਰਚ ਆਏ। ਲੋਕਾਂ ਨੇ ਲੱਖਾਂ ਲੱਖਾਂ ਦਿਤੇ। ਕੁੱਝ ਦੇਖਕੇ ਹੀ ਦਿਤੇ। ਇਕੱਲੇ ਇਕੱਲੇ ਅਸਥਾਨ ਦੀ ਗਿਣਤੀ ਕਰੀਏ ਤਾਂ ਮੂੰਹ ਅੱਡੇ ਰਹਿ ਜਾਂਦੇ ਹਨ। ਸਿਰਫ਼ ਇਕੱਲੀ ਮਾਇਆ ਇਕੱਠੀ ਹੋਣ ਨਾਲ ਹੀ ਸੇਵਾ ਪੂਰੀ ਨਹੀਂ ਹੁੰਦੀ ਹੋਰ ਵੀ ਬੜੀਆਂ ਵਿਉਂਤਾ ਬਣਾਉਣੀਆਂ ਪੈਂਦੀਆਂ ਹਨ। ਸੰਤ ਮਹਾਰਾਜ ਜੀ ਹੀ ਧੰਨ ਸਨ। ਉਨ੍ਹਾਂ ਦੀ ਬਹੁਤ ਹੀ ਮਹਾਨ ਦੇਣ ਹੈ ਜਿਸਨੂੰ ਕਦੇ ਵੀ ਭੁਲਾਇਆ ਨਹੀਂ ਜਾ ਸਕਦਾ।

2. ਸੰਨ 1973 ਵਿਚ ਗੁਰਦੁਆਰਾ ਮੋਹੜਗੜ੍ਹ ਚੋਮੋਂ ਤੋਂ ਲੈ ਕੇ ਸਿਧ ਸਰ ਸਾਹਿਬ ਤੱਕ ਨਗਰ ਕੀਰਤਨ ਕਢਿਆ। ਬੇਅੰਤ ਸੰਗਤਾਂ ਨੇ ਲਾਹੇ ਖੱਟੇ।

## ਸੰਤ ਦੀਆਂ ਉਪਾਧੀਆਂ ਬਖਸਣੀਆਂ

ਜਿਸ ਤਰ੍ਹਾਂ ਇਸ ਪੁਸਤਕ ਵਿਚ ਪਹਿਲਾਂ ਵੇਰਵਾ ਆ ਚੁੱਕਿਆ ਹੈ ਕਿ 7 ਨਵੰਬਰ 1974 ਨੂੰ ਸਾਨੂੰ ਪੰਜ ਸਿੰਘਾਂ ਨੂੰ ਸੰਤ ਦਾ ਖਿਤਾਬ ਦਿਤਾ ਅਤੇ ਕੀਰਤਨ ਦੀ ਬਖਸ਼ਿਸ਼ ਕੀਤੀ ਉਸੇ ਤਰ੍ਹਾਂ ਹੀ ਸੰਨ 1991-92 ਵਿਚ ਸ੍ਰੀ ਫਤਹਿਗੜ੍ਹ ਸਾਹਿਬ ਦੇ ਜੋੜਮੇਲੇ ਦੀ ਸਮਾਪਤੀ ਤੋਂ ਭੋਗ ਤੋਂ ਉਪਰੰਤ ਸੰਤ ਮਹਾਰਾਜ ਜੀਆਂ ਨੇ ਐਸੀ ਹੀ ਕਿਰਪਾ ਕੀਤੀ ਸੀ। ਸੰਤ ਮਹਾਰਾਜ ਜੀਆਂ ਨੇ ਹਰਬੰਸ ਸਿੰਘ ਰਾਮਪੁਰ ਰੇਰੂ ਸਾਹਿਬ ਵਾਲੇ ਭਾਈ ਹਰਬੰਸ ਸਿੰਘ ਸੰਦੌੜ, ਭਾਈ ਬੰਤ ਸਿੰਘ ਸੈਕਟਰੀ ਆਦਮਪਾਲ, ਭਾਈ ਪਹਾੜਾ ਸਿੰਘ ਅਤੇ ਭਾਈ ਬਚਿਤਰ ਸਿੰਘ ਪੰਜਾਂ ਸਿੰਘਾਂ ਨੂੰ ਸੰਤ ਦੀ ਪਦਵੀ ਨਾਲ ਨਿਵਾਜਿਆ। ਗਿਆਨੀ ਗੁਰਮੇਲ ਸਿੰਘ ਥੋੜ੍ਹਾ ਪਰ੍ਹਾਂ ਖੜ੍ਹੇ ਸਨ। ਸੰਤ ਮਹਾਰਾਜ ਜੀਆਂ ਨੇ ਗਿਆਨੀ ਜੀ ਤੇ ਨਦਰ ਕੀਤੀ ਅਤੇ ਵਚਨ ਹੋਇਆ ਕਿ ਲਉ ਛੇਵਾਂ ਸੰਤ ਗਿਆਨੀ ਗੁਰਮੇਲ ਸਿੰਘ ਹੋਇਆ।

ਛਿਅ ਘਰੁ ਛਿਅ,ਗੁਰ , ਛਿਅ ਉਪਦੇਸ॥
ਗੁਰੁ ਗੁਰੁ ਏਕੋ ਵੇਸ ਅਨੇਕ॥

# ਧਿਆਨ ਅਤੇ ਜਾਪ

ਸੰਨ 1973 ਵਿਚ ਸਚਖੰਡ ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ ਤੋਂ ਵਾਪਸ ਆਉਂਦੇ ਸਮੇਂ ਸੰਗਤਾਂ ਸਮੇਤ ਸੰਤ ਮਹਾਰਾਜ ਜੀ ਪਟਨਾ ਸਾਹਿਬ ਪਹੁੰਚੇ। ਸ੍ਰੀ ਹਜ਼ੂਰ ਸਾਹਿਬ ਤੋਂ ਵਾਪਸੀ ਤੁਰਨ ਤੋਂ ਪਹਿਲਾਂ ਭਾਈ ਕਰਤਾਰ ਸਿੰਘ ਬਾਲੇਵਾਲ ਦੀ ਲੜਕੀ ਦੇ ਘਰ ਜਾ ਕੇ ਆਏ ਅਤੇ ਉਸਨੂੰ ਸ਼ਗਨ ਅਸ਼ੀਰਵਾਦ ਦਿੱਤਾ ਕਿ ਬਾਲੇਵਾਲ ਦੀ ਲੜਕੀ ਹੈ। ਭਾਈ ਕਰਤਾਰ ਸਿੰਘ ਦੀ ਬੇਟੀ ਦਾ ਘਰ ਸਚਖੰਡ ਗੁਰਦੁਆਰਾ ਸਾਹਿਬ ਦੇ ਨੇੜੇ ਹੀ ਹੈ। ਸੰਤ ਮਹਾਰਾਜ ਜੀ ਸਿੰਘਾਂ ਸਮੇਤ ਸੰਗਤ ਵਾਲੀਆਂ ਬੱਸਾਂ ਵਿਚ ਹੀ ਸਨ। ਪਟਨਾ ਸਾਹਿਬ ਦਰਸ਼ਨ ਦੀਦਾਰੇ ਹੋਏ। ਸ਼ਾਮ ਨੂੰ ਕੀਰਤਨ ਵੀ ਸੰਤ ਮਹਾਰਾਜ ਜੀਆਂ ਨੇ ਕੀਤਾ। ਦੂਜੇ ਦਿਨ ਗੁਰਦੁਆਰਾ ਤਖਤ ਸਾਹਿਬ ਤੋਂ ਪੈਦਲ ਤੁਰੇ ਆਉਂਦੇ ਸਨ। ਗੁਰਦੁਆਰਾ ਕੰਗਣ ਘਾਟ ਸਾਹਿਬ ਜਾ ਰਹੇ ਸਨ। ਕੁਝ ਕੁ ਸਿੰਘ ਸੰਤ ਮਹਾਰਾਜ ਜੀਆਂ ਦੇ ਪਿੱਛੇ ਸਨ। ਮੈਂ ਬਿਲਕੁਲ ਨਾਲ ਪਿੱਛੇ ਜਾ ਰਿਹਾ ਸੀ ਤਾਂ ਸੰਤ ਮਹਾਰਾਜ ਜੀਆਂ ਨੇ ਤੁਰੇ ਜਾਂਦਿਆ ਨੇ ਵਚਨ ਕੀਤੇ ਕਿ ਜੇ ਧਿਆਨ ਧਰਨਾ ਹੈ ਤਾਂ ਇਕ ਓਅੰਕਾਰ ਦਾ ਧਰੋ ਅਤੇ ਜੇ ਜਪਣਾ ਹੈ ਤਾਂ ਸਤਿਨਾਮ ਵਾਹਿਗੁਰੂ ਜਪੋ। ਇਹੀ ਸਾਡਾ ਸਰੂਪ ਹੈ। ਇਹ ਪੰਜ ਭੂਤਕ ਦੇਹੀ ਸਾਡਾ ਸਰੂਪ ਨਹੀਂ।

ਇਹ ਵਚਨ ਵਾਰ ਵਾਰ ਦੁਹਾਇਆ। ਇਉਂ ਵਚਨ ਕਰਕੇ ਚੁੱਪ ਹੋ ਗਏ। ਇਸ ਤਰ੍ਹਾਂ ਇਹ ਸਾਡੇ ਵਾਸਤੇ ਉਪਦੇਸ਼ ਸੀ। ਕਿ ਸਬਦ ਮਿਲਾਵਾ ਹੋਤ ਹੈ ਦੇਹ ਮਿਲਾਵਾ ਨਾਹਿ।

ਗੁਰਬਾਣੀ:-

ਗੁਰ ਕੀ ਮੂਰਤਿ ਮਨ ਮਹਿ ਧਿਆਨ॥<br>
ਗੁਰ ਕੈ ਸਬਦਿ ਮੰਤ੍ਰ ਮਨੁ ਮਾਨ॥

# ਪਿੰਡ ਧਮੋਟ ਦੀ ਵਾਰਤਾ

ਪਾਠਕਾਂ ਨੂੰ ਨਿਮਰਤਾ ਸਹਿਤ ਬੇਨਤੀ ਹੈ ਕਿ ਪਿੰਡ ਧਮੋਟ ਦੀ ਵਿਸਥਾਰ ਪੂਰਵਕ ਇਹ ਵਾਰਤਾ ਦਾਸ ਨੂੰ ਭਾਈ ਨਿਰਮਲ ਸਿੰਘ ਧਮੋਟ ਵਾਲਿਆਂ ਤੋਂ ਪ੍ਰਾਪਤ ਹੋਈ ਇਥੋਂ ਦੇ ਕੁਝ ਕੁ ਅਸਥਾਨਾਂ ਦੀ ਸੇਵਾ ਬਾਰੇ ਭਾਵੇਂ ਸੰਖੇਪ ਵਿਚ ਪਿੱਛੇ ਵਰਨਣ ਆ ਚੁੱਕਿਆ ਹੈ ਪ੍ਰੰਤੂ ਵਿਸਥਾਰ ਇਸ ਲੇਖ ਵਿਚ ਦਿੱਤਾ ਗਿਆ ਹੈ।

ਸੰਨ 1968 ਵਿਚ ਸੰਤ ਮਹਾਰਾਜ ਜੀਆਂ ਨੇ ਥਾਣੇਦਾਰ ਅਮਰਜੀਤ ਸਿੰਘ ਦੀ ਬੇਨਤੀ ਪ੍ਰਵਾਨ ਕਰਦੇ ਹੋਏ ਉਨ੍ਹਾਂ ਦੇ ਘਰ ਸ੍ਰੀ ਅਖੰਡ ਪਾਠ ਅਤੇ ਦੋ ਦੀਵਾਨਾਂ ਦੀ ਬਖਸ਼ਿਸ਼ ਕੀਤੀ। ਜਿਹੜੇ ਪ੍ਰਾਇਮਰੀ ਸਕੂਲ ਵਿਚ ਸੰਤ ਮਹਾਰਾਜ ਜੀ ਪੜ੍ਹਦੇ ਹੁੰਦੇ ਸਨ ਉਥੇ ਦੀਵਾਨ ਲੱਗੇ ਸਨ।

ਸੰਨ 1970 ਵਿਚ ਸੰਤ ਬਾਬਾ ਅਤਰ ਸਿੰਘ ਜੀਆਂ ਦੇ ਅਨਿੰਨ ਸੇਵਕ ਗਿਆਨੀ ਰਾਮ ਸਿੰਘ ਜੀਆਂ ਦੇ ਪੋਤਰੇ ਸ.ਹਰਬੰਸ ਸਿੰਘ ਜੀਆਂ ਦੀ ਸ਼ੁਭ ਮੰਗਣੀ ਤੇ ਸ੍ਰੀ ਅਖੰਡ ਪਾਠ ਅਤੇ ਦੋ ਦੀਵਾਨਾਂ ਦੀ ਬਖਸ਼ਿਸ਼ ਹੋਈ ਸੀ। ਇਹ ਦੀਵਾਨ ਸ਼ਹੀਦ ਬਾਬਾ ਸੁੱਖਾ ਸਿੰਘ ਜੀ ਦੇ ਚੌਂਤਰੇ ਪੱਤੀ ਦੀਪਾ ਵਿਚ ਸਜੇ ਸਨ।

ਸੰਨ 1972 ਵਿਚ ਫਿਰ ਦੋ ਦੀਵਾਨ ਅਤੇ ਸ੍ਰੀ ਅਖੰਡ ਪਾਠ ਹੋਏ। ਬਾਬਾ ਬੀਰਮ ਦਾਸ ਜੀ ਮਹਾਰਾਜ ਬਧੌਛੀ ਵਾਲਿਆਂ ਦੀ ਕੁਝ ਜਗਾਹ ਧਮੋਟ ਪਈ ਹੈ ਇਹ ਦੀਵਾਨ ਉਸ ਜਗਾਹ ਵਿਚ ਲੱਗੇ। ਇਸ ਜਮੀਨ ਨੂੰ ਕੋਈ ਵਾਹ ਨਹੀਂ ਸਕਦਾ।

ਸੰਨ 1974 ਵਿਚ ਜਿਸ ਥਾਂ ਅੱਜ ਮੰਜੀ ਸਾਹਿਬ ਗੁਰਦੁਆਰਾ ਦਮਦਮਾ ਸਾਹਿਬ ਹੈ ਉਥੇ ਦੀਵਾਨ ਸਜੇ ਸਨ ਅਤੇ ਇਸ ਅਸਥਾਨ ਦਾ ਨੀਂਹ ਪੱਥਰ ਆਪਣੇ ਕਰ ਕਮਲਾਂ ਨਾਲ ਰੱਖਿਆ।

ਸੰਨ 1976 ਵਿਚ ਸੰਤ ਮਹਾਰਾਜ ਜੀਆਂ ਨੇ ਗਿਆਨੀ ਕਾਲਜ ਦੀ ਸ਼ੁਰੂਆਤ ਆਪਣੇ ਹਸਤ ਕਮਲਾਂ ਨਾਲ ਕੀਤੀ ਅਤੇ ਗੁਰਦੁਆਰਾ ਦਮਦਮਾ ਮੰਜੀ ਸਾਹਿਬ ਵਿਖੇ 125 ਫੁੱਟ ਉੱਚਾ ਨਿਸ਼ਾਨ ਸਾਹਿਬ ਝੁਲਾਇਆ। ਇਸ ਨਿਸ਼ਾਨ ਸਾਹਿਬ ਦੀ ਸੇਵਾ ਮਾਤਾ ਨੰਦ ਕੌਰ ਜੀ ਦੇ ਪ੍ਰੀਵਾਰ ਉਸਦੇ ਸਪੁੱਤਰਾਂ ਗੁਰਮੇਲ ਸਿੰਘ, ਗੁਰਦਿਆਲ ਸਿੰਘ, ਮਹਿੰਦਰ ਸਿੰਘ, ਗੁਰਦੇਵ ਸਿੰਘ ਅਤੇ ਸੁਰਿੰਦਰ ਸਿੰਘ ਹੇਮ ਕੁੰਟ ਬੱਸ ਸਰਵਿਸ ਬਠਿੰਡਾ ਵਾਲਿਆਂ ਨੇ ਕਰਵਾਈ।

ਸੰਨ 1980 ਵਿਚ ਗਿਆਨੀ ਰਾਮ ਸਿੰਘ ਲਾਇਬਰੇਰੀ ਦਾ ਨੀਂਹ ਪੱਥਰ ਆਪ ਰੱਖਿਆ। ਇਸ ਲਾਇਬਰੇਰੀ ਦੀ ਸੇਵਾ ਮਾਤਾ ਨਰੰਜਣ ਕੌਰ ਪਤਨੀ ਕਰਮ ਸਿੰਘ ਗਿੱਲ ਨੇ ਕੀਤੀ।

ਸੰਨ 1988 ਵਿਚ ਸੰਤ ਮਹਾਰਾਜ ਜੀ ਨੇ ਭਾਈ ਨਿਰਮਲ ਸਿੰਘ ਦੇ ਘਰ ਦਰਸ਼ਨ ਦਿੱਤੇ ਅਤੇ ਸਾਰੀ ਰਾਤ ਚੁਬਾਰੇ ਵਿਚ ਵਿਸ਼ਰਾਮ ਕੀਤਾ ਸੀ। ਪ੍ਰੀਵਾਰ ਤੇ ਬਹੁਤ ਰਹਿਮਤਾਂ ਕੀਤੀਆਂ।

7 ਜੂਨ 2003 ਨੂੰ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀਆਂ ਦਾ ਪ੍ਰਕਾਸ਼ ਦਿਹਾੜਾ ਮਨਾਉਂਦੇ ਹੋਏ ਸ੍ਰੀ ਸਹਿਜ ਪਾਠ ਦਾ ਭੋਗ ਪਾਇਆ ਅਤੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀਆਂ ਦੇ ਸਮੇਂ ਦੇ ਮਲਿਕਾਂ ਵਾਲੇ ਇਤਿਹਾਸਕ ਖੂਹ ਦੀ ਕਾਰ ਸੇਵਾ ਦਾ ਪ੍ਰਾਰੰਭ ਆਪਣੇ ਕਰ ਕਮਲਾਂ ਨਾਲ ਟੱਕ ਲਾਕੇ ਕੀਤਾ ਜੋ ਅੱਜ ਵੀ ਚੱਲ ਰਹੀ ਹੈ।

ਉਪਰੋਕਤ ਸਾਰੀਆਂ ਸੇਵਾਵਾਂ ਅਤੇ ਸਮਾਗਮਾਂ ਵਿਚ ਸੰਤ ਮਹਾਰਾਜ ਜੀਆਂ ਦੀ ਪ੍ਰੇਰਨਾ ਅਤੇ ਕਿਰਪਾ ਦਾ ਸਦਕਾ ਸੰਤ ਜਸਵੰਤ ਸਿੰਘ ਜੀ ਧਮੋਟ, ਚੌਧਰੀ ਜਸਮੇਰ ਸਿੰਘ, ਗਿਆਨੀ ਹਰੀ ਸਿੰਘ ਜੀ, ਬਾਬਾ ਅਮਰ ਸਿੰਘ ਜੀ, ਭਾਈ ਗੁਰਚਰਨ ਸਿੰਘ ਜੀ ਡਰਾਈਵਰ, ਚੌਧਰੀ ਜੰਗ ਸਿੰਘ, ਬਾਬਾ ਸੰਤਾ ਸਿੰਘ, ਭਾਈ ਦਸੌਂਧਾ ਸਿੰਘ, ਬਾਬਾ ਈਸ਼ਰ ਸਿੰਘ, ਭਾਈ ਨਿਰਮਲ ਸਿੰਘ, ਬਾਬਾ ਸੁੱਚਾ ਸਿੰਘ, ਮਾਤਾ ਨੰਦ ਕੌਰ, ਮਲਕੀਤ ਕੌਰ, ਮਾਈ ਜੀਤ ਕੌਰ ਅਤੇ ਗੁਰਬਚਨ ਕੌਰ ਅਤੇ ਇਹਨਾਂ ਤੋਂ ਇਲਾਵਾ ਨਗਰ ਅਤੇ ਇਲਾਕੇ ਦੀਆਂ ਸੰਗਤਾਂ ਨੇ ਬੇਅੰਤ ਸੇਵਾ ਕੀਤੀ।

ਇਕ ਗੱਲ ਮੈਂ ਪਾਠਕਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਤਾਂ ਸਿਰਫ ਇਕ ਪਿੰਡ ਧਮੋਟ ਦੀ ਹੀ ਗੱਲ ਹੈ ਹੋਰ ਵੀ ਅਣਗਿਣਤ ਘਾਲਣਾਵਾਂ ਹਨ। ਜੋ ਅਕੱਥ ਹਨ। ਸੇਵਾਵਾਂ ਦੇ ਸੰਖੇਪ ਵੇਰਵੇ ਵਿਚ ਤਾਂ ਸਿਰਫ਼ ਐਨਾ ਹੀ ਲਿਖਿਆ ਹੈ ਕਿ ਐਨੇ ਸੰਨ ਵਿਚ ਆਹ ਫਲਾਣੀ ਸੇਵਾ ਕੀਤੀ। ਪਰ ਇਕ ਗੱਲ ਸੋਚਣ ਵਿਚਾਰਨ ਯੋਗ ਹੈ ਕਿ ਉਸ ਸੇਵਾ ਵਾਸਤੇ ਕਿੰਨੀ ਘਾਲਣਾ ਕਠਿਨ ਮਿਹਨਤ ਕੀਤੀ ਹੋਵੇਗੀ ਕਿਉਂਕਿ ਅੱਜ ਦੇ ਸਮੇਂ ਵਿਚ ਇਕ ਕੋਠਾ ਪਾਉਣਾ ਔਖਾ ਹੋ ਜਾਂਦਾ ਹੈ ਪਰ ਧੰਨ ਸਨ ਸੰਤ ਮਹਾਰਾਜ ਜੀ ਜਿਹਨਾਂ ਨੇ ਐਨੀਆਂ ਘਾਲਣਾਵਾਂ

ਘਾਲੀਆਂ। ਨਮਸ਼ਕਾਰ, ਬਾਰੰਬਾਰ ਨਮਸ਼ਕਾਰ।

ਗੁਰਬਾਣੀ:-

ਸਾਧ ਕੀ ਉਪਮਾ ਤਿਹੁ ਗੁਣ ਤੇ ਦੂਰਿ ॥
ਸਾਧ ਕੀ ਉਪਮਾ ਰਹੀ ਭਰਪੂਰਿ ॥
ਸਾਧ ਕੀ ਸੋਭਾ ਕਾ ਨਾਹੀ ਅੰਤ ॥
ਸਾਧ ਕੀ ਸੋਭਾ ਸਦਾ ਬੇਅੰਤ ॥
ਸਾਧ ਕੀ ਸੋਭਾ ਊਚ ਤੇ ਊਚੀ ॥
ਸਾਧ ਕੀ ਸੋਭਾ ਮੂਚ ਤੇ ਮੂਚੀ ॥
ਸਾਧ ਕੀ ਸੋਭਾ ਸਾਧ ਬਨਿ ਆਈ ॥
ਨਾਨਕ ਸਾਧ ਪ੍ਰਭ ਭੇਦੁ ਨ ਭਾਈ ॥

## ਸੰਤ ਮਹਾਰਾਜ ਜੀਆਂ ਦੇ ਡਰਾਈਵਰ ਅਤੇ ਹਜ਼ੂਰੀਏ ਗੜਵੱਈ

**ਡਰਾਈਵਰ:-** ਸਭ ਤੋਂ ਪਹਿਲਾਂ ਸ. ਰਘਵੀਰ ਸਿੰਘ ਪੁੱਤਰ ਸ. ਦੌਲਤ ਸਿੰਘ ਪਿੰਡ ਨਨਿਓਲਾ ਪਟਿਆਲਾ ਜੋ ਠੇਕੇਦਾਰੀ ਦਾ ਕੰਮ ਕਰਦੇ ਸਨ ਉਨ੍ਹਾਂ ਨੇ ਸੰਤ ਮਹਾਰਾਜ ਜੀਆਂ ਨੂੰ ਮੋਟਰ ਸਾਈਕਲ ਅਤੇ ਫੇਰ ਗੱਡੀ ਚਲਾਉਣੀ ਸਿਖਾਈ। ਅਤੇ ਬਾਅਦ ਵਿਚ ਦੀਵਾਨਾਂ ਤੇ ਜਾਣ ਸਮੇਂ ਬਹੁਤ ਚਿਰ ਸੰਤ ਮਹਾਰਾਜ ਜੀਆਂ ਦੀ ਗੱਡੀ ਦੀ ਡਰਾਈਵਰੀ ਵੀ ਕੀਤੀ। ਉਨ੍ਹਾਂ ਤੋਂ ਬਾਅਦ ਸਿਹੌੜਾ ਸਾਹਿਬ ਪਿੰਡ ਤੋਂ ਖੱਤਰੀਆਂ ਦਾ ਲੜਕਾ ਭਾਈ ਛਿੰਦਾ, ਫੇਰ ਬਾਬਾ ਚਮਕੌਰ ਸਿੰਘ (ਕੌਰਾ ਬਾਬਾ) ਛਪਾਰ , ਫੇਰ ਭਾਈ ਹਰਨੇਕ ਸਿੰਘ ਗਾਡਰ ਬੇਰ ਵਾਲੇ, ਭਾਈ ਗੁਰਚਰਨ ਸਿੰਘ ਧਮੋਟ, ਭਾਈ ਤੇਜਾ ਸਿੰਘ ਜੀ ਉੱਚੀ ਮੰਗਲੀ, ਮਹੰਤ ਬਲਵੀਰ ਦਾਸ ਜੀ ਕੱਦੋਂ ਡਰਾਈਵਰ ਦੀ ਸੇਵਾ ਵੀ ਕਰਿਆ ਕਰਦੇ। ਬਾਡੀ ਗਾਰਡ ਦੀ ਸੇਵਾ ਵੀ ਅਤੇ ਗੜਵੱਈ ਵਜੋਂ ਵੀ ਸੇਵਾ ਕਰਿਆ ਕਰਦੇ ਰਹੇ ਹਨ, ਸੰਤ ਮਹਾਰਾਜ ਜੀ ਦੇ ਜੀਵਨ ਦੇ ਆਖੀਰਲੇ ਸਮੇਂ ਵਿਚ ਪਿੰਡ ਹਸਨਗੜ੍ਹ ਜਿਲਾ ਰੋਪੜ ਤੋਂ ਭਾਈ ਨਛੱਤਰ ਸਿੰਘ ਅਤੇ ਬੀਬੀ ਮਲਕੀਤ ਕੌਰ ਦੇ ਸਪੁੱਤਰ ਭਾਈ ਹੰਸ ਰਾਜ ਸਿੰਘ ਹੰਸਾ ਡਰਾਈਵਰੀ ਦੀ ਸੇਵਾ ਕਰਦੇ ਰਹੇ ਹਨ। ਸੰਤ ਮਹਾਰਾਜ ਜੀਆਂ ਦੀ ਗੱਡੀ ਚਲਾਉਣੀ ਕੋਈ ਸੌਖਾ ਕੰਮ ਨਹੀਂ ਸੀ। ਕੋਈ ਪਤਾ ਨਹੀਂ ਸੀ ਹੁੰਦਾ ਕਿ ਕਦੋਂ ਹੁਕਮ ਆ ਜਾਵੇ ਗੱਡੀ ਤਿਆਰ ਕਰਨ ਦਾ ਅਤੇ ਕਦੀ ਵੀ ਸੰਤ ਮਹਾਰਾਜ ਜੀਆਂ ਨੇ ਬੋਲਕੇ ਨਹੀਂ ਸੀ ਦੱਸਣਾ ਕਿ ਕਿੱਧਰ ਨੂੰ ਜਾਣਾ ਹੈ, ਬੱਸ ਜਿੱਧਰ ਨੂੰ ਇਸ਼ਾਰਾ ਕਰਦੇ ਉੱਧਰ ਨੂੰ ਹੀ ਜਾਣਾ ਪੈਂਦਾ ਸੀ। ਕਈ ਵਾਰੀ ਤਾਂ ਦਿਨ ਰਾਤ ਚਲੋ ਚਾਲ ਹੀ ਰਹਿੰਦੀ। ਬਹੁਤ ਹੀ ਸਖਤ ਮੁਸ਼ੱਕਤ ਸੀ। ਉਪਰੋਕਤ ਨਾਵਾਂ ਵਾਲੇ ਡਰਾਈਵਰਾਂ ਤੋਂ ਇਲਾਵਾ ਕਈ ਵਾਰੀ ਕਈਆਂ ਹੋਰਨਾਂ ਨੂੰ ਵੀ ਇਹ ਡਿਊਟੀ ਕਰਨ ਨੂੰ ਕਹਿ ਦਿਆ ਕਰਦੇ ਸਨ।

**ਗੜਵੱਈ:-** ਜਿਸ ਸਮੇਂ ਸੰਤ ਮਹਾਰਾਜ ਜੀ ਚਲੇਲੇ ਅਸਥਾਨ ਤੇ ਰਹਿੰਦੇ ਸਨ ਅਤੇ ਉਸ ਇਲਾਕੇ ਦੇ ਪਿੰਡਾਂ ਵਿਚ ਸਮਾਗਮ ਹੋਇਆ ਕਰਦੇ ਸਨ ਉਨ੍ਹਾਂ ਸਮਿਆਂ ਵਿਚ ਭਾਈ ਗੁਰਚਰਨ ਸਿੰਘ ਚਲੇਲਾ ਭਾਈ ਬਾਬਾ ਗੜਵੱਈ ਵਜੋਂ ਸੇਵਾ ਕਰਿਆ ਕਰਦਾ ਸੀ। ਜਦੋਂ 1968 ਵਿਚ ਸਿਧ ਸਰ ਸਾਹਿਬ ਦੇ ਇਲਾਕੇ ਵਿਚ ਆਏ ਉਦੋਂ ਭਾਈ ਗੁਰਚਰਨ ਸਿੰਘ ਭਾਈ ਬਾਬਾ ਦੇ ਨਾਲ ਭਾਈ ਵਾਹਿਗੁਰੂ ਸਿੰਘ ਨਿਜਾਮਪੁਰ ਭਾਈ ਨਾਹਰ ਸਿੰਘ

ਬਾਲੇਵਾਲ ਅਮਰੀਕਾ ਵਾਲੇ ਭਾਈ ਅਮਰ ਸਿੰਘ ਧਮੋਟ ਵੀ ਹੋਇਆ ਕਰਦੇ ਸਨ। ਇਨ੍ਹਾਂ ਦੇ ਨਾਲ ਭਾਈ ਮੱਘਰ ਸਿੰਘ ਬਾਲੇਵਾਲ, ਭਾਈ ਭਰਪੂਰ ਸਿੰਘ ਧੂਰਕਟ,ਭਾਈ ਮਿੰਦਰ ਸਿੰਘ ਬਾਲੇਵਾਲ, ਭਾਈ ਦਲਬਾਰਾ ਸਿੰਘ ਗੂੰਗਾ ਆਦਮਪਾਲ ਭਾਈ ਜੰਗ ਸਿੰਘ ਸਿਹੌੜਾ, ਭਾਈ ਬਲਜੀਤ ਸਿੰਘ ਜਵੱਦੀ, ਭਾਈ ਭੁਲਿੰਦਰ ਸਿੰਘ ਪਟਿਆਲਾ, ਭਾਈ ਮਨਜੀਤ ਸਿੰਘ ਕਿਲਾ ਰਾਏਪੁਰ, ਭਾਈ ਹਰਦੇਵ ਸਿੰਘ ਨਿਰਬਾਣ( ਨੰਗਲ) ਭਾਈ ਸਕੰਦਰ ਸਿੰਘ ਫੌਜੀ ਗਿੱਲ ਹੋਰਾਂ ਨੇ ਸੰਤ ਮਹਾਰਾਜ ਜੀਆਂ ਦੇ ਗੜਵੱਈ ਵਜੋਂ ਸਮੇਂ ਸਮੇਂ ਤੇ ਸੇਵਾ ਕੀਤੀ। ਅਸਥਾਨ ਤੇ ਵੀ ਇਹੀ ਸੇਵਾ ਵਿਚ ਹਜ਼ੂਰੀਏ ਹੁੰਦੇ ਅਤੇ ਬਾਹਰ ਦੀਵਾਨ ਵਿਚ ਜਾਣ ਸਮੇਂ ਵੀ ਇਹੀ ਹੁੰਦੇ ਸਨ ਤਕਰੀਬਨ ਸੰਨ 1975-76 ਵਿਚ ਭਾਈ ਹਰਮੀਤ ਸਿੰਘ ਫੋਰਮੈਨ ਸਿਹੌੜਾ ਇਹ ਸੇਵਾ ਵਿਚ ਆ ਗਏ। ਭਾਈ ਹਰਮੀਤ ਸਿੰਘ ਫੋਰਮੈਨ ਸਿਧ ਸਰ ਸਾਹਿਬ ਅਤੇ ਮਾਤਾ ਗੁਜਰੀ ਸਰਾਏ ਸ੍ਰੀ ਫਤਹਿਗੜ੍ਹ ਸਾਹਿਬ ਦੇ ਅਸਥਾਨਾਂ ਤੇ ਹਜ਼ੂਰੀਏ ਸਿੰਘ ਵਜੋਂ ਸੇਵਾ ਵਿਚ ਸਨ ਜੋ ਸੰਤ ਮਹਾਰਾਜ ਜੀਆਂ ਦੇ ਜੀਵਨ ਦੇ ਅੰਤਲੇ ਸਮੇਂ ਤੱਕ ਰਹੇ ਹਨ। ਬਾਹਰ ਸਮਾਗਮਾਂ ਅਤੇ ਦੀਵਾਨਾਂ ਵਿਚ ਜਾਣ ਸਮੇਂ ਅੰਤਲੇ ਸਮੇਂ ਵਿਚ ਭਾਈ ਮਨਜੀਤ ਸਿੰਘ ਅਤੇ ਭਾਈ ਸਕੰਦਰ ਸਿੰਘ ਸੇਵਾ ਵਿਚ ਹੋਇਆ ਕਰਦੇ ਸਨ। ਇਨ੍ਹਾਂ ਤੋਂ ਇਲਾਵਾ ਕਈ ਵਾਰੀ ਭਗਤ ਜੀਤ ਸਿੰਘ ਜੀ ਅਤੇ ਭਾਈ ਚਰਨਜੀਤ ਸਿੰਘ ਨੂੰ ਸੇਵਾ ਵਿਚ ਲੈ ਲੈਂਦੇ ਸਨ॥

ਪਾਠਕਾਂ ਨੂੰ ਇਥੇ ਇਹ ਦੱਸਣਾ ਜ਼ਰੂਰੀ ਹੈ ਕਿ ਭਾਈ ਹਰਮੀਤ ਸਿੰਘ ਫੋਰਮੈਨ ਪੁੱਤਰ ਸ. ਮਹਿੰਦਰ ਸਿੰਘ ਕਾਨੂੰਗੋ ਸਿਹੌੜਾ ਸਾਹਿਬ ਦੇ ਛੋਟੇ ਹੁੰਦਿਆਂ ਮਾਤਾ ਨਿਕਲ ਆਈ ਸੀ। ਬਹੁਤ ਬੀਮਾਰ ਸੀ। ਬਚਣ ਦਾ ਕੋਈ ਪਤਾ ਨਹੀਂ ਸੀ। ਮਰਨ ਕਿਨਾਰੇ ਸੀ। ਐਸੀ ਹਾਲਤ ਵਿਚ ਸੰਤ ਮਹਾਰਾਜ ਜੀਆਂ ਕੋਲ ਲੈ ਆਂਦਾ ਅਤੇ ਬੇਨਤੀ ਕੀਤੀ ਕਿ ਮਹਾਰਾਜ ਇਹ ਠੀਕ ਹੋ ਜਾਵੇ ਤੁਸੀਂ ਇਸਨੂੰ ਆਪਣੀ ਸੇਵਾ ਵਿਚ ਹੀ ਲਾ ਲਿਓ। ਉਸ ਦਿਨ ਤੋਂ ਤੰਦਰੁਸਤ ਹੋਣਾ ਸ਼ੁਰੂ ਹੋ ਗਿਆ। ਅਤੇ ਸੰਤ ਮਹਾਰਾਜ ਜੀਆਂ ਨੇ ਸੇਵਾ ਵਿਚ ਡਿਊਟੀ ਸੰਭਾਲ ਦਿਤੀ। ਜੋ ਸੰਤ ਮਹਾਰਾਜ ਜੀਆਂ ਦੇ ਜੀਵਨ ਦੇ ਅੰਤਲੇ ਦਿਨਾਂ ਤੱਕ ਨਿਭਾਈ। ਦੇਖਦੇ ਰਹੇ ਹਾਂ, ਫੋਰਮੈਨ ਦੀ ਬਹੁਤ ਸਖਤ ਡਿਊਟੀ ਹੁੰਦੀ ਸੀ। ਸਾਰੇ ਪਾਸੇ ਜ਼ੁੰਮੇਵਾਰੀਆਂ ਨੂੰ ਸੰਭਾਲਿਆ ਕਰਦਾ ਸੀ। ਬਹੁਤ ਕਠਿਨ ਘਾਲਣਾ ਕੀਤੀ।

ਗੁਰਬਾਣੀ:-

ਗੁਰ ਸੇਵਾ ਤਪਾ ਸਿਰ ਤਪੁ ਸਾਰੁ॥ ......................॥

# ਪਹਿਰੇਦਾਰ ਸਿੰਘ

ਇਕ ਪਹਿਰੇਦਾਰ ਸਿੰਘ ਦੀ ਡਿਊਟੀ ਐਨੀ ਸਖਤ ਹੁੰਦੀ ਸੀ ਕਿ ਹਰ ਸਮੇਂ ਖੜ੍ਹੀ ਲੱਤ ਰਹਿਣਾ ਪੈਂਦਾ ਸੀ।ਕੋਈ ਪਤਾ ਨਹੀਂ ਕਿ ਅੰਦਰੋਂ ਕਦੋਂ ਆਵਾਜ ਪੈ ਜਾਵੇ ਅਤੇ ਇਹ ਵੀ ਕੋਈ ਪਤਾ ਨਹੀਂ ਕਿ ਬਾਹਰੋਂ ਕੋਈ ਕਦੋਂ ਆ ਜਾਵੇ।ਸਾਰੇ ਪਾਸੇ ਧਿਆਨ ਸਖ਼ਤ ਰੱਖਣਾ ਪੈਂਦਾ ਸੀ।ਐਸੀਆਂ ਡਿਊਟੀਆਂ ਵੀ ਸੰਤ ਮਹਾਰਾਜ ਜੀਆਂ ਨੇ ਬਹੁਤ ਸਿੱਖ ਸੇਵਕਾਂ ਪਾਸੋਂ ਲਈਆਂ।ਪਤਾ ਨਹੀਂ ਸੰਤ ਮਹਾਰਾਜ ਜੀ ਕੀ ਕਲਾ ਵਰਤਾ ਦਿੰਦੇ ਸਨ।ਥਕਾਵਟ ਹੁੰਦੀ ਹੀ ਨਹੀਂ ਸੀ ਪਤਾ ਨਹੀਂ ਕਿੱਧਰੋਂ ਬਲ ਭਰ ਜਾਂਦਾ ਸੀ।ਇਹ ਕੋਈ ਸੁਣਨ ਜਾਂ ਦੇਖਣ ਦੀ ਗੱਲ ਨਹੀਂ ਹੈ ਦਾਸ ਨਾਲ ਖੁਦ ਵਾਪਰੀਆਂ ਹੋਈਆਂ ਘਟਨਾਵਾਂ ਹਨ।ਨਿਹੰਗ ਬਾਬਾ ਸੁਰਮੁਖ ਸਿੰਘ ਜਰਗੜੀ, ਬਾਬਾ ਚੰਨਣ ਸਿੰਘ ਕੰਗਣਵਾਲ, ਭਾਈ ਗੁਰਦਿਆਲ ਸਿੰਘ ਸਹਿਬ ਜੀ, ਭਾਈ ਮੁਖਤਿਆਰ ਸਿੰਘ ਬਾਲੇਵਾਲ, ਭਾਈ ਚੰਨਣ ਸਿੰਘ ਸਿਹੌੜਾ ਸਾਹਿਬ, ਭਾਈ ਗੁਰਮੁਖ ਸਿੰਘ ਸਬਾਜਪੁਰਾ, ਭਾਈ ਬਲਕਾਰ ਸਿੰਘ ਬਾਪਲਾ, ਭਾਈ ਭਿੰਦਰ ਸਿੰਘ ਸੰਦੌੜ, ਭਾਈ ਪ੍ਰੀਤਮ ਸਿੰਘ ਸੰਦੌੜ, ਭਾਈ ਸੋਹਣ ਸਿੰਘ ਕੰਮੋ ਮਾਜਰਾ, ਭਲਵਾਨ ਬੰਤਾ ਸਿੰਘ ਲੋਹਟਬੱਦੀ, ਕਰਤਾਰ ਸਿੰਘ ਸਿਰਥਲਾ, ਭਾਈ ਉਜਾਗਰ ਸਿੰਘ ਮਕਸੂਦੜਾ, ਭਾਈ ਨਛੱਤਰ ਸਿੰਘ ਆਦਮਪਾਲ, ਚੋਧਰੀ ਜੰਗ ਸਿੰਘ ਧਮੋਟ, ਭਾਈ ਦਲਬਾਰਾ ਸਿੰਘ ਗੂੰਗਾ ਆਦਮਪਾਲ, ਭਾਈ ਬਖਸ਼ੀਸ਼ ਸਿੰਘ ਧਾਨਪੁਰ, ਭਾਈ ਮੁਖਤਿਆਰ ਸਿੰਘ ਮੰਡੇਰ ਪਾਤਸ਼ਾਹ ਇਤਿਆਦਿਕ ਹੋਰ ਵੀ ਬਹੁਤ ਸਾਰੇ ਸਿੰਘ ਸੰਤ ਮਹਾਰਾਜ ਜੀਆਂ ਦੇ ਪਹਿਰੇ ਦੀ ਡਿਊਟੀ ਸਮੇਂ ਸਮੇਂ ਤੇ ਸੰਭਾਲਦੇ ਰਹੇ ਹਨ।

ਗੁਰਬਾਣੀ:-

ਸਾਧ ਸੇਵਾ ਵਡਭਾਗੀ ਪਾਈਐ॥
ਸਾਧ ਸੰਗਿ ਹਰਿ ਕੀਰਤਨ ਗਾਈਐ॥

ਧਾਰਨਾ:- ਕਰੀਏ ਤੇਰੀ ਸੇਵਾ ਜੇ ਆਪ ਕਰਾਵੇਂ ਤੂੰ।

ਨੋਟ:-ਭਾਈ ਪ੍ਰੀਤਮ ਸਿੰਘ ਸੰਦੌੜ ਮਾਤਾ ਗੁਜਰੀ ਸਰਾਇ ਸ੍ਰੀ ਫਤਹਿਗੜ੍ਹ ਸਾਹਿਬ ਵਿਖੇ ਸੰਤ ਮਹਾਰਾਜ ਜੀਆਂ ਦੇ ਪਹਿਰੇ ਤੇ ਕਈ ਸਾਲ ਸੇਵਾ ਕਰਦੇ ਰਹੇ।ਅਤੇ ਭਾਈ ਸੋਹਣ ਸਿੰਘ ਵੀ ਮਾਤਾ ਗੁਜਰੀ ਸਰਾਏ ਹੀ ਸੇਵਾ ਕਰਦੇ ਰਹੇ ਹਨ ਜੋ ਸੰਤ ਮਹਾਰਾਜ ਜੀਆਂ ਦੇ ਜੀਵਨ ਦੇ ਅੰਤਲੇ ਸਮੇਂ ਤੱਕ ਰਹੇ ਹਨ।

## ਸਿੰਘਾਂ ਦੀਆਂ ਸ਼ਾਦੀਆਂ

ਸਮੇਂ ਦੀ ਵੀਚਾਰ ਕਰਦੇ ਹੋਏ ਸੰਤ ਮਹਾਰਾਜ ਜੀਆਂ ਨੇ ਜਥੇ ਦੇ ਕਈ ਸਿੰਘਾਂ ਦੀਆਂ ਸ਼ਾਦੀਆਂ ਵੀ ਕੀਤੀਆਂ ਜੋ ਆਪਣਾ ਗ੍ਰਿਹਸਤੀ ਜੀਵਨ ਸੰਤ ਮਹਾਰਾਜ ਜੀਆਂ ਦੀ ਕਿਰਪਾ ਸਦਕਾ ਖੁਸ਼ੀ ਖੁਸ਼ੀ ਬਤੀਤ ਕਰ ਰਹੇ ਹਨ। ਸਭ ਤੋਂ ਪਹਿਲਾਂ ਵੱਡੇ ਭਰਾਤਾ ਬਾਬਾ ਗੁਰਦਿਆਲ ਸਿੰਘ ਜੀ ਦੀ ਸ਼ਾਦੀ ਕੀਤੀ। ਭਾਈ ਗੁਰਚਰਨ ਸਿੰਘ ਭਾਈ ਬਾਬਾ ਚਲੈਲੇ ਵਾਲੇ ਦੀ ਸ਼ਾਦੀ ਬਾਲੇਵਾਲ ਕੀਤੀ। ਜਥੇਦਾਰ ਭਾਈ ਹਰਚਰਨ ਸਿੰਘ ਚਲੈਲਾ ਦੀ ਸ਼ਾਦੀ ਡੇਹਲੋਂ ਦੇ ਨੇੜੇ ਪਿੰਡ ਨੰਗਲ ਕੀਤੀ। ਛੋਟੇ ਭਰਾਤਾ ਭਾਈ ਜਾਗਰ ਸਿੰਘ ਦੀ ਸ਼ਾਦੀ ਕੀਤੀ। ਭਾਈ ਲਾਭ ਸਿੰਘ ਰੋੜੇਵਾਲ ਵਾਲਿਆਂ ਦੀ ਸ਼ਾਦੀ ਕੀਤੀ ਅਤੇ ਭਾਈ ਗੁਲਾਬ ਸਿੰਘ ਹੰਡਿਆਇਆ ਦੀ ਸ਼ਾਦੀ ਕੀਤੀ। ਸੰਤ ਹਰੀ ਸਿੰਘ(ਰੰਧਾਵਾ) ਦੀ ਸ਼ਾਦੀ ਵੀ ਸੰਤ ਮਹਾਰਾਜ ਜੀਆਂ ਨੇ ਆਪ ਹੀ ਕੀਤੀ ਸੀ।

## ਕਾਰ ਸੇਵਾ, ਲੰਗਰ ਅਤੇ ਪਸ਼ੂਆਂ , ਘੋੜਿਆਂ ਦੇ ਸੇਵਾਦਾਰ

ਸੰਤ ਮਹਾਰਾਜ ਜੀਆਂ ਦੇ ਵੱਡੇ ਭਰਾਤਾ ਬਾਬਾ ਗੁਰਦਿਆਲ ਸਿੰਘ ਜੀ ਕਾਰ ਸੇਵਾ ਦੇ ਕਾਰਕੁੰਨ ਜਿਨ੍ਹਾਂ ਦੀ ਦੇਖ ਰੇਖ ਹੇਠਾਂ ਇਹ ਸਾਰੀਆਂ ਸੇਵਾਵਾਂ ਚਲਦੀਆਂ ਸਨ। ਉਨ੍ਹਾਂ ਦੇ ਨਾਲ ਸੰਤ ਅਜੈਬ ਸਿੰਘ ਅਵਧੂਤ (ਪੇਧਨੀ) ਜੋ ਅੱਜ ਕੱਲ੍ਹ ਪਾਠੀ ਸਿੰਘਾਂ ਵਿਚ ਸੇਵਾ ਤੇ ਹਨ,ਜਸਪਾਲ ਸਿੰਘ (ਪੱਪੂ) ਸਿਹੌੜਾ ਸਾਹਿਬ, ਮੱਘਰ ਸਿੰਘ ਮਸਤਾਨਾ ਬਾਬਾ ਗੁਰਨਾਮ ਸਿੰਘ ਲਿੱਦੜਾਂ, ਭਾਈ ਮਿੰਦਰ ਸਿੰਘ ਸੰਦੌੜ (ਭਾਈ ਭਿੰਦਰ ਸਿੰਘ ਦੇ ਛੋਟੇ ਭਰਾ), ਦਰਸ਼ਨ ਸਿੰਘ ਬਘੌਰ, ਕਾਕ ਸਿੰਘ ਲਿੱਦੜਾਂ, ਬਾਬਾ ਬਲਜਿੰਦਰ ਸਿੰਘ ਸੰਗਾਲੀ, ਬਾਬਾ ਗੁਰਮੀਤ ਸਿੰਘ ਚਲੈਲਾ, ਸੰਤ ਦਲਬਾਰਾ ਸਿੰਘ ਸਿਹੌੜਾ ਸਾਹਿਬ,ਭਾਈ ਗੁਰਬਚਨ ਸਿੰਘ ਨੱਥੋਹੇੜੀ ਛੋਟਾ ਭਾਈ ਬਾਬਾ ,ਬਾਬਾ ਰਾਏ ਸਿੰਘ ਗਿੱਲ, ਭਾਈ ਲਾਭ ਸਿੰਘ ਫਰਵਾਲੀ, ਡਾਕਟਰ ਗੁਰਨਾਮ ਸਿੰਘ(ਦੁਆਬਾ), ਸੂਬੇਦਾਰ ਚੰਚਲ ਸਿੰਘ ਜਾਗੋਵਾਲ ਬਾਂਗਰ, ਗਿਆਨੀ ਲਾਭ ਸਿੰਘ ਪਸਿਆਣਾ, ਬਾਬਾ ਭਾਨ ਸਿੰਘ ਆਦਮਪਾਲ, ਭਾਈ ਨਿਰਮਲ ਸਿੰਘ, ਭਾਈ ਮਹਿੰਦਰ ਸਿੰਘ ਕੰਮੋਮਾਜਰਾ, ਭਾਈ ਕੁਲਵੰਤ ਸਿੰਘ ਕਲਜੁਗ, ਭਾਈ ਦਰਸ਼ਨ ਸਿੰਘ, ਭਾਈ ਸਰਬਜੀਤ ਸਿੰਘ ਹਥਨ, ਭਾਈ ਝੰਡਾ ਸਿੰਘ, ਭਾਈ ਲਾਭ ਸਿੰਘ ਰੌੜੇਵਾਲ, ਭਾਈ ਗੁਲਾਬ ਸਿੰਘ, ਭਾਈ ਜੱਗਾ ਸਿੰਘ, ਭਾਈ ਅਤਰ ਸਿੰਘ ਸੰਘੇਣ, ਬਾਵਾ ਮਨਦੀਪ ਸਿੰਘ ਸਿਹੌੜਾ,ਬਾਬਾ ਜੀਵਨ ਦਾਸ ਮੋਠਾਂ ਵਾਲੀ( ਕਪੂਰਥਲਾ), ਬਾਵਾ ਹਰਮਨ ਸਿੰਘ ਘਵੱਦੀ, ਨੰਬਰਦਾਰ ਨੱਥਾ ਸਿੰਘ ਸੰਘੇਣ, ਮਾਤਾ ਨਿਹਾਲ ਕੌਰ ਦੁਆਬੇ ਵਾਲੀ ਪਿੰਡ ਧਨੇਠਾ ਨੇੜੇ ਗੁਰਾਇਆ, ਮਾਤਾ ਤੇਜ ਕੌਰ ਸਾਇਆਂ, ਮੇਜਰ ਗੁਰਮੇਲ ਸਿੰਘ ਚੌਹਾਨ, ਭਾਈ ਦੀਦਾਰ ਸਿੰਘ ਸੰਗਾਲੀ,ਮਨਜੀਤ ਕੌਰ ਗਰੇਵਾਲ ਵੱਖੋ ਵੱਖ ਸਮੇਂ ਸੇਵਾ ਕਰਦੇ ਰਹੇ ਹਨ। ਮਹੰਤ ਏਕਮ ਸਿੰਘ ਦੀ ਡਿਊਟੀ ਸਿਧ ਸਰ ਸਾਹਿਬ ਸੀ। ਭਾਈ ਚੰਨਣ ਸਿੰਘ ਸਿਹੌੜਾ ਦੀ ਡਿਊਟੀ ਵੀ ਸਿਧ ਸਰ ਸੇਵਾ ਤੇ ਸੀ। ਸੰਤ ਮਹਾਰਾਜ ਜੀਆਂ ਦੇ ਵੱਡੇ ਭਰਾ ਬ੍ਰਹਮਗਿਆਨੀ ਬਾਬਾ ਇੰਦਰ ਸਿੰਘ ਜੀ ਵੀ ਸੰਗਤਾਂ ਨੂੰ ਦਰਸ਼ਨ ਦਿੰਦੇ ਰਹਿੰਦੇ। ਰੌੜੇਵਾਲ ਸਾਹਿਬ ਦੇ ਹਰ ਵੱਡੇ ਛੋਟੇ ਸਮਾਗਮ ਵਿਚ ਦੇਗ ਬਣਾਉਣ ਦੀ ਸੇਵਾ ਭਾਈ ਗੁਰਚਰਨ ਸਿੰਘ ਚਲੈਲਾ ਭਾਈ ਬਾਬਾ ਦੀ ਹੁੰਦੀ ਸੀ ਇਹ ਸੇਵਾ ਉਹ 40-45 ਸਾਲ ਤੋਂ ਲਗਾਤਾਰ ਕਰਦੇ ਆ ਰਹੇ ਹਨ। ਹਰ ਵੱਡੇ ਸਮਾਗਮ ਵਿਚ ਲੁਧਿਆਣੇ ਦੀ ਸੰਗਤ ਜਥੇਦਾਰ ਭਾਈ ਸੰਤੋਖ ਸਿੰਘ ਜੀਆਂ ਦੀ ਅਗਵਾਈ ਵਿਚ ਸੰਗਤਾਂ ਦੇ ਜੋੜੇ ਸੰਭਾਲਣ ਦੀ ਸੇਵਾ ਕਰਦੀ ਸੀ ਜੋ ਹੁਣ ਲਗਾਤਾਰ ਕਰਦੇ ਹਨ। ਸ੍ਰੀ ਫਤਹਿਗੜ੍ਹ ਸਾਹਿਬ ਦੇ ਜੋੜ ਮੇਲੇ ਜਾਂ ਬਾਬਾ ਪੂਰਨ ਦਾਸ ਜੀਆਂ ਦੀ ਬਰਸੀ ਸਮੇਂ ਫਰੀ ਦਵਾਈਆਂ ਦਾ ਕੈਂਪ ਲਾ ਕੇ ਡਾਕਟਰ ਰਣਧੀਰ ਸਿੰਘ ਸੰਦੌੜ, ਡਾ.ਸੁਰਿੰਦਰ ਸਿੰਘ ਲੁਬਾਣਾ, ਡਾ.ਜਸਪਾਲ ਸਿੰਘ ਲੁਬਾਣਾ, ਡਾ.ਹੰਸ ਰਾਜ ਬਲਮਗੜ੍ਹ, ਡਾ.ਹਰੀ ਸਿੰਘ ਬੇਰ ਕਲਾਂ ਡਾ. ਸੋਹਣ ਸਿੰਘ

ਖੰਨਾ ਅਤੇ ਡਾ. ਹਰਬੰਸ ਸਿੰਘ ਨਵਾਂ ਸਹਿਰ ਸੇਵਾ ਕਰਿਆ ਕਰਦੇ ਜੋ ਹੁਣ ਵੀ ਚਾਲੂ ਹੈ। ਭਾਈ ਇੰਦਰ ਸਿੰਘ ਬਹੇੜ ਨਾਮਧਾਰੀ ਦੇਗਾਂ ਦੀਆਂ ਪਰਚੀਆਂ ਦੀ ਸੇਵਾ ਕਰਦੇ। ਜਥੇਦਾਰ ਭਾਈ ਜੰਗੀਰ ਸਿੰਘ ਜੀ ਲੁਧਿਆਣਾ ਗੋਲਕ ਦੀ ਸੰਭਾਲਣਾ ਸੇਵਾ ਕਰਿਆ ਕਰਦੇ।

ਨੋਟ:- 1.ਮਹੰਤ ਏਕਮ ਸਿੰਘ ਨੂੰ ਉਨ੍ਹਾਂ ਦੇ ਪਿੰਡ ਨਿਜਾਮਪੁਰ ਤੋਂ ਮੱਝਾਂ ਚਾਰਦੇ ਨੂੰ ਲੈ ਕੇ ਆਏ ਸੀ ਕਿ ਆ ਤੈਨੂੰ ਮਹੰਤ ਬਣਾਈਏ। ਸਿਧ ਸਰ ਛੋਟਾ ਜਿਹਾ ਲਿਆਂਦਾ ਸੀ। ਬਾਅਦ ਵਿਚ ਉਹਨੂੰ ਸਿਧ ਸਰ ਦਾ ਹੀ ਮਹੰਤ ਬਣਾ ਦਿੱਤਾ ਸੀ।

2. ਸੰਤ ਮਹਾਰਾਜ ਜੀਆਂ ਦੇ ਵੱਡੇ ਭਰਾਤਾ ਬਾਬਾ ਇੰਦਰ ਸਿੰਘ ਜੀਆਂ ਦੀ ਸੇਵਾ ਵਾਸਤੇ ਭਾਈ ਕੁਲਦੀਪ ਸਿੰਘ ਮੋਨੀ ਦੀ ਡਿਊਟੀ ਸੀ।

3. ਬਾਬਾ ਗਰੀਬ ਸਿੰਘ ਰੋਹਣੋ ਵਾਲਿਆਂ ਦੇ ਸਪੁੱਤਰਾਂ ਭਾਈ ਅਵਤਾਰ ਸਿੰਘ ਆਦਿਕ ਦੀ ਪੱਕੀ ਡਿਊਟੀ ਵੱਡੇ ਸਮਾਗਮਾਂ ਤੇ ਪਿੰਡਾਂ ਵਿਚੋਂ ਦੁੱਧ ਇਕੱਠਾ ਕਰਕੇ ਗੱਡੀ ਵਿਚ ਅਸਥਾਨ ਤੇ ਲਿਜਾਣ ਦੀ ਸੀ। ਬਾਬਾ ਗਰੀਬ ਸਿੰਘ ਨੂੰ ਸੰਤ ਮਹਾਰਾਜ ਜੀ ਸਿੱਧ ਪੁਰਸ਼ ਵੀ ਆਖ ਦਿੰਦੇ ਹੁੰਦੇ ਸਨ।

ਲਿਖਾਰੀ ਦੇ ਗ੍ਰਹਿ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਤੇ ਆਉਣ ਸਮੇਂ ਸੰਨ 1995

# ਸ੍ਰੀ ਅਖੰਡ ਪਾਠ ਦੇ ਭੋਗ ਤੋਂ ਪਿਛੋਂ ਸ਼ੁਭ ਉਪਦੇਸ਼

ਸੰਨ 1995 ਵਿਚ ਸੰਤ ਮਹਾਰਾਜ ਜੀਆਂ ਦੇ ਅਸ਼ੀਰਵਾਦ ਸਦਕਾ ਦਾਸ ਦੇ ਗ੍ਰਹਿ ਸ੍ਰੀ ਅਖੰਡ ਪਾਠ ਪ੍ਰਕਾਸ਼ ਹੋਏ। ਭੋਗ ਦੇ ਸਮੇਂ ਸੰਤ ਮਹਾਰਾਜ ਜੀਆਂ ਨੇ ਦਰਸ਼ਨ ਦੀਦਾਰੇ ਦੇ ਕੇ ਸੰਗਤਾਂ ਨੂੰ ਨਿਹਾਲ ਕੀਤਾ। ਉਪਰ ਚੁਬਾਰੇ ਵਿਚ ਅਖੰਡ ਪਾਠ ਪ੍ਰਕਾਸ਼ ਸੀ। ਚੁਬਾਰੇ ਦੇ ਇਕ ਪਾਸੇ ਭਾਈ ਸਨ ਅਤੇ ਦੂਜੇ ਪਾਸੇ ਬੀਬੀਆਂ ਬੈਠੀਆਂ ਸਨ। ਸੰਗਤ ਦਾ ਇਕੱਠ ਬਹੁਤ ਸੀ। ਸੰਤ ਮਹਾਰਾਜ ਜੀਆਂ ਨੇ ਬਹੁਤ ਹੀ ਖੁਸ਼ੀਆਂ ਦੇ ਵਚਨ ਕੀਤੇ। ਭੋਗ ਤੋਂ ਉਪਰੰਤ ਸੰਤ ਮਹਾਰਾਜ ਜੀ ਅੰਦਰ ਕਮਰੇ ਵਿਚ ਪ੍ਰਸ਼ਾਦਾ ਛਕਣ ਚਲੇ ਗਏ। ਅੰਦਰ ਕਮਰੇ ਵਿਚ ਸੰਤ ਮਹਾਰਾਜ ਜੀਆਂ ਦੇ ਕੋਲ ਸਿਰਫ਼ ਮੈਂ ਅਤੇ ਮੇਰੀ ਧਰਮ ਸੁਪਤਨੀ ਸੀ। ਪ੍ਰਸ਼ਾਦੇ ਦੀ ਸਾਰੀ ਤਿਆਰੀ ਕੀਤੀ ਪਈ ਸੀ। ਪ੍ਰਸ਼ਾਦਾ ਛਕਣ ਤੋਂ ਪਿੱਛੋਂ ਸਾਨੂੰ ਦੋਵਾਂ ਨੂੰ ਸੀਤ ਪ੍ਰਸ਼ਾਦ ਬਖਸ਼ਿਆ ਅਤੇ ਕੁਝ ਅਲੱਗ ਰੱਖਕੇ ਮੈਨੂੰ ਹੁਕਮ ਕੀਤਾ ਕਿ ਇਹ ਬੱਚਿਆਂ ਨੂੰ ਛਕਾ ਦੇਈਂ ਅਤੇ ਸਾਨੂੰ ਪ੍ਰੀਵਾਰ ਦੇ ਚਾਰੇ ਜੀਆਂ ਨੂੰ ਇਕ ਇਕ ਸੌ ਰੁਪਿਆ ਦਿਤਾ ਅਤੇ ਵਚਨ ਕੀਤਾ ਕਿ ਬਹੁਤ ਬਹੁਤ ਖੁਸ਼ੀਆਂ। ਫੇਰ ਸਾਨੂੰ ਦੋਵੇਂ ਜੀਆਂ ਨੂੰ ਬਿਠਾਕੇ ਤਿੰਨ ਵਚਨ ਕੀਤੇ। ਤਕੜੇ ਹੋ ਕੇ ਲੋਕਾਂ ਦੀ ਸੇਵਾ ਕਰੋ। ਮੈਨੂੰ ਵਚਨ ਹੋਇਆ ਕਿ ਪਹਿਲਾਂ ਤੈਂ ਜਥੇ ਵਿਚ ਰਹਿਕੇ ਬਹੁਤ ਸੇਵਾ ਕੀਤੀ ਅਤੇ ਉਹ ਵੀ ਦਿਨ ਸੀ ਜਦੋਂ ਬਖਸ਼ੀਸ਼ੇ ਤਖਤ ਸ੍ਰੀ ਰੋੜੇਵਾਲ ਸਾਹਿਬ ਤੋਂ ਖੁਸ਼ੀਆਂ ਅਤੇ ਕੀਰਤਨ ਦੀਆਂ ਦਾਤਾਂ ਬਖਸ਼ਿਸ਼ਾਂ ਪ੍ਰਾਪਤ ਕੀਤੀਆਂ ਸੀ ਅਤੇ ਤੁਹਾਨੂੰ ਪੰਜ ਜਣਿਆਂ ਨੂੰ ਸੰਤ ਦਾ ਦਰਜਾ ਦਿਤਾ ਸੀ ਉਦੋਂ ਵੀ ਤੇਰੀ ਸੇਵਾ ਬਹੁਤ ਸੀ, ਹੁਣ ਇਧਰ ਮਰੀਜਾਂ ਦੀ ਸੇਵਾ ਵਿਚ ਵੀ ਡਟ ਜਾਹ। ਇਧਰ ਸੇਵਾ ਕਰਨ ਦਾ ਵੀ ਸਾਡਾ ਹੀ ਅਸ਼ੀਰਵਾਦ ਹੁਕਮ ਹੈ, ਨਾਲ ਦੀ ਨਾਲ ਕੀਰਤਨ ਵਾਲੀ ਦਾਤ ਵੀ ਵਰਤਾਉ। ਅੱਧੀ ਰਾਤ ਨੂੰ ਕੋਈ ਆਵੇ ਤਾਂ ਆਲਸ ਨਹੀਂ ਕਰਨੀ, ਛਾਲ ਮਾਰਕੇ ਉਠੋ ਅਤੇ ਦੁਖੀਏ ਦੀ ਸੰਭਾਲਣਾ ਕਰੋ। ਜੋ ਹੈ ਹੈ ਕਰਦਾ ਆਵੇ ਉਹ ਜੈ ਜੈ ਕਰਦਾ ਜਾਵੇ।

2. ਸੰਤ ਮਹਾਰਾਜ ਜੀਆਂ ਨੇ ਦੂਜਾ ਵਚਨ ਕੀਤਾ ਕਿ ਬ੍ਰਿਛਾਂ ਵਰਗੇ ਜਿਗਰੇ ਰੱਖਿਉ। ਜਿਵੇਂ ਮੀਂਹ ਆਵੇ, ਝੱਖੜ ਹਨ੍ਹੇਰੀਆਂ ਆਉਣ ਤਾਂ ਬ੍ਰਿਛ ਹੁਲਾਰੇ ਮਾਰਦਾ ਆਪਣੀ ਥਾਂ ਹੀ ਅਡੋਲ ਖੜ੍ਹਾ ਰਹਿੰਦਾ ਹੈ। ਆਪਣੀ ਜੜ੍ਹ ਨਾਲ ਆਪਣੇ ਮੂਲ ਨਾਲ ਉਹ ਜੁੜਿਆ ਰਿਹਾ ਤਾਂ ਮੀਂਹ ਹਨੇਰੀ ਤੋਂ ਬਚ ਗਿਆ

ਜੇ ਮੂਲ ਜੜ੍ਹ ਨਾਲੋਂ ਹਿੱਲ ਗਿਆ ਤਾਂ ਹਨੇਰੀ ਨੇ ਉਹਨੂੰ ਉਡਾਕੇ ਲੈ ਜਾਣਾ ਹੈ। ਹਨ੍ਹੇਰੀਆਂ ਸਦਾ ਨਹੀਂ ਚਲਦੀਆਂ ਰਹਿੰਦੀਆਂ। ਆਉਂਦੀ ਹੈ ਲੰਘ ਜਾਂਦੀ ਹੈ ਇਕੋ ਜਿਹੇ ਸਮੇਂ ਸਦਾ ਨਹੀਂ ਰਹਿੰਦੇ ਹੁੰਦੇ। ਆਪਣੇ ਮੂਲ ਨਾਲ ਜੁੜੇ ਰਹੋ। ਅਤੇ ਬ੍ਰਿਛਾਂ ਵਰਗੀ ਹੀ ਭਾਵਨਾ ਰੱਖਣੀ ਹੈ। ਜਿਵੇਂ ਬ੍ਰਿਛ ਭਾਵੇਂ ਕਿਸੇ ਦਾ ਵੀ ਬੀਜਿਆ ਹੋਵੇ ਉਸਨੇ ਹਰ ਇਕ ਨੂੰ ਛਾਂ ਦੇਣੀ ਹੀ ਦੇਣੀ ਹੈ ਭਾਵੇਂ ਉਹਦੇ ਥੱਲੇ ਕੋਈ ਹਿੰਦੂ ਆ ਬੈਠੇ, ਕੋਈ ਮੁਸਲਮਾਨ ਆ ਬੈਠੇ, ਕੋਈ ਸਿੱਖ ਆ ਬੈਠੇ। ਬ੍ਰਿਛ ਇਹ ਨਹੀਂ ਕਹਿੰਦਾ ਕਿ ਮੈਂ ਤਾਂ ਸਿੱਖ ਨੇ ਲਾਇਆ ਸੀ ਉਹਤੋਂ ਬਿਨਾਂ ਹੋਰ ਕਿਸੇ ਨੂੰ ਫਲ ਜਾਂ ਛਾਂ ਨਹੀਂ ਦੇਣੀ। ਸੋ ਐਸੀ ਭਾਵਨਾ ਤੁਹਾਡੀ ਬਣੀ ਰਹਿਣੀ ਚਾਹੀਦੀ ਹੈ। ਕੋਈ ਆਵੇ, ਸਭ ਨੂੰ ਪਿਆਰ ਨਾਲ ਸੰਭਾਲੋ, ਸੇਵਾ ਕਰੋ।

ਸੰਨ 1995 ਵਿਚ ਲਿਖਾਰੀ ਦੇ ਗ੍ਰਿਹ ਸ੍ਰੀ ਅਖੰਡ ਪਾਠ ਦੇ ਭੋਗ ਸਮੇਂ

3. ਤੀਜਾ ਵਚਨ ਕੀਤਾ ਸੀ ਕਿ ਕਿਸੇ ਨਾਲ ਪੈਸੇ ਦਾ ਲੈਣ ਦੇਣ ਨਹੀਂ ਕਰਨਾ ਕਿਉਂਕਿ ਸਮਾਂ ਐਸਾ ਹੈ ਕਿ ਦਿੱਤੀ ਹੋਈ ਵਸਤੂ ਜਦੋਂ ਕਿਸੇ ਵੀ ਸਮੇਂ ਤੁਸੀਂ ਵਾਪਸ ਮੰਗੋਗੇ ਉਹੀ ਥੋੜਾ ਦੁਸ਼ਮਣ ਬਣੂ। ਸਮਾਂ ਹੀ ਐਸਾ ਹੈ ਕਿਸੇ ਦੀ ਚੜ੍ਹਤ ਨੂੰ ਦੇਖਕੇ ਹਰ ਕੋਈ ਖੁਸ਼ ਨਹੀਂ ਹੁੰਦਾ। ਆਪਣੇ ਅਨੰਦਾਂ ਵਿਚ ਰਹੋ। ਪ੍ਰਮੇਸ਼ਰ ਭਲੀ ਕਰੂ। ਬਾਬਾ ਪੂਰਨ ਦਾਸ ਜੀ ਮਹਾਰਾਜ ਥੋੜੇ ਤਾਂ ਸਦਾ ਹੀ ਨਾਲ ਹਨ। ਇਕ ਗੱਲ ਹੋਰ ਯਾਦ ਰੱਖੀਂ, ਜਿਹੜਾ ਬੰਦਾ ਹੱਸਕੇ ਗੱਲ ਕਰੇ ਉਹਤੇ ਕਦੇ ਯਕੀਨ ਨਾ ਕਰੀਂ।

ਇਉਂ ਵਚਨ ਹੋਏ ਜਿਨ੍ਹਾਂ ਵਿਚੋਂ ਪਹਿਲੇ ਦੋ ਤੇ ਤਾਂ ਪਹਿਰਾ ਸੰਤ ਮਹਾਰਾਜ ਜੀਆਂ ਦੀ ਕਿਰਪਾ ਨਾਲ ਅੱਜ ਤੱਕ ਵੀ ਅਡੋਲ ਹੈ ਪ੍ਰੰਤੂ ਦੁਨਿਆਦਾਰੀ ਕਰਕੇ ਤੀਜੇ ਵਚਨ ਤੇ ਪੂਰਾ ਨਹੀਂ ਰਿਹਾ ਗਿਆ ਜਿਸ ਕਰਕੇ ਦਾਸ ਦਾ ਬਹੁਤ ਨੁਕਸਾਨ ਹੋਇਆ। ਫੇਰ ਵੀ ਸੰਤ ਮਹਾਰਾਜ ਜੀਆਂ ਦੀ ਬੇਅੰਤ ਕਿਰਪਾ ਹੈ। ਸਮੇਂ ਦੇ ਗੇੜ ਅਨੁਸਾਰ ਸੰਤ ਮਹਾਰਾਜ ਜੀ ਭਾਵੇਂ ਨੇੜੇ ਰਹੇ ਭਾਵੇਂ ਦੂਰ ਰਹੇ ਪਰ ਦਿਲ ਵਿਚ ਤਾਂ ਉਨ੍ਹਾਂ ਪ੍ਰਤੀ ਸਤਿਕਾਰ ਉਵੇਂ ਹੀ ਕਾਇਮ ਹੈ। ਇਹ ਵੀ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦੀ ਕਿਰਪਾ ਦਾ ਸਦਕਾ ਹੀ ਹੈ। ਜਿਨ੍ਹਾਂ ਨੇ ਡੋਲਣ ਨਹੀਂ ਦਿੱਤੇ। ਨਹੀਂ ਤਾਂ ਦੇਖਿਆ ਹੈ ਕਿ ਇਕ ਦਿਨ ਸੰਤ ਮਹਾਰਾਜ ਜੀਆਂ ਨੇ ਘੂਰ ਦਿੱਤਾ ਤਾਂ ਆਪਣੇ ਆਪ ਨੂੰ ਕਹਿੰਦੇ ਕਹਾਉਂਦੇ ਵਿਦਵਾਨ ਬੁੱਧੀਜੀਵੀ ਅਖਵਾਉਣ ਵਾਲੇ ਵੀ ਕਹਿ ਦਿੰਦੇ ਸੀ ਕਿ ਮੈਂ ਸਾਧ ਤੋਂ ਕੀ ਲੈਣਾ ਹੈ। ਇਹ ਦਾਸ ਦੇ ਦੇਖਣ ਦੀਆਂ ਗੱਲਾਂ ਹਨ। ਬੱਸ ਇਉਂ ਹੀ ਅਰਦਾਸ ਕਰਦਾ ਹਾਂ ਕਿ ਏਸੇ ਤਰ੍ਹਾਂ ਹੀ ਭਾਵਨਾ ਬਣੀ ਰਹੇ।

ਗੁਰਬਾਣੀ:-

ਕਥੜੀਆ ਸੰਤਾਹ ਤੇ ਸੁਖਾਊ ਪੰਧੀਆ ॥
ਨਾਨਕ ਲਧੜੀਆ ਤਿੰਨਾਹ ਜਿਨ੍ਹਾਂ ਭਾਗਿ ਮਥਾਹੜੈ ॥

## ਸੰਤ ਸਮਸ਼ੇਰ ਸਿੰਘ ਜੀ ਗੁੜਿਆਂ ਵਾਲਿਆਂ ਨਾਲ ਪ੍ਰੇਮ

ਉਂਝ ਤਾਂ ਸੰਤ ਮਹਾਰਾਜ ਜੀ ਹਰ ਸਾਧੂ ਮਹਾਂਪੁਰਖ ਦਾ ਸਤਿਕਾਰ ਕਰਿਆ ਕਰਦੇ ਸਨ ਪ੍ਰੰਤੂ ਸੰਤ ਸਮਸ਼ੇਰ ਸਿੰਘ ਜੀ ਗੁੜਿਆਂ ਵਾਲਿਆਂ ਨਾਲ ਵਿਸ਼ੇਸ਼ ਲਗਾਉ ਸੀ। ਸੰਤ ਖਾਲਸਾ ਦਲ ਦੇ ਪਹਿਲੇ ਸ਼ਹਿਨਸ਼ਾਹ ਉਨ੍ਹਾਂ ਨੂੰ ਥਾਪਿਆ ਗਿਆ ਜੋ ਵੇਰਵਾ ਪਿਛੇ ਆ ਚੁੱਕਿਆ ਹੈ। ਪਿਆਰ ਸਤਿਕਾਰ ਨਾਲ ਸੰਤ ਮਹਾਰਾਜ ਜੀ ਉਨ੍ਹਾਂ ਨੂੰ ਬਾਪੂ ਵੀ ਕਹਿ ਦਿਆ ਕਰਦੇ ਸਨ। ਸੰਤ ਮਹਾਰਾਜ ਜੀ ਉਨ੍ਹਾਂ ਨੂੰ ਆਪਣੇ ਨਾਲ ਹੀ ਸਟੇਜ ਤੇ ਬਿਠਾਇਆ ਕਰਦੇ ਸਨ। ਜਦੋਂ 1968-69 ਤੋਂ ਉਹਨਾਂ ਦਾ ਸੰਤ ਮਹਾਰਾਜ ਜੀਆਂ ਨਾਲ ਮੇਲ ਹੋਇਆ ਸੰਤ ਮਹਾਰਾਜ ਜੀ ਦੀਵਾਨ ਸ਼ੁਰੂ ਕਰਨ ਤੋਂ ਪਹਿਲਾਂ ਉਨ੍ਹਾਂ ਨੂੰ ਕੀਰਤਨ ਦਾ ਸਮਾਂ ਦਿਆ ਕਰਦੇ ਸਨ। ਉਹ ਭਾਵੇਂ ਪੰਜ ਮਿੰਟ ਲਾਉਣ ਭਾਵੇਂ ਵੀਹ ਮਿੰਟ ਲਾਉਣ। ਵਾਜੇ ਤੋਂ ਬਿਨਾਂ ਹੀ ਧਾਰਨਾ ਪੜ੍ਹਕੇ ਕੀਰਤਨ ਕਰਿਆ ਕਰਦੇ ਸਨ। ਦਸਮ ਗ੍ਰੰਥ ਦੀ ਬਾਣੀ ਉਨ੍ਹਾਂ ਦੇ ਬਹੁਤ ਕੰਠ ਸੀ। ਜਦੋਂ ਵੀ ਉਹ ਦੀਵਾਨ ਵਿਚ ਕੀਰਤਨ ਕਰਦੇ ਤਾਂ ਉਹ ਇਹ ਧਾਰਨਾ ਹਮੇਸ਼ਾ ਪੜ੍ਹਿਆ ਕਰਦੇ ਸੀ-

ਉਮਰ ਸੁਹਾਵਾ ਤੇਰੀ ਜੀ ਤੂੰ ਦਿਨ ਦਿਨ ਚੜੇਂ ਸਵਾਇਆ
ਪੂਰਨ ਕਬਹੂ ਨਾ ਡੋਲਤਾ ਪੂਰਨ ਕਬਹੂ ਨਾ ਡੋਲਤਾ
ਪੂਰਾ ਕੀਆ ਪ੍ਰਭ ਆਪ ਜੀ ਤੂੰ ਦਿਨ ਦਿਨ ਚੜ੍ਹੇ ਸਵਾਇਆ
ਦਿਨ ਦਿਨ ਚੜੇ ਸਵਾਇਆ ਦਿਨ ਦਿਨ ਚੜ੍ਹੇਂ ਸਵਾਇਆ
ਨਾਨਕ ਹੋਤ ਨ ਘਾਟ ਜੀ ਤੂੰ ਦਿਨ ਦਿਨ ਚੜੇਂ ਸਵਾਇਆ।
ਉਮਰ ਸੁਹਾਵਾ ਤੇਰੀ ਜੀ ਤੂੰ ਦਿਨ ਦਿਨ ਚੜ੍ਹੇਂ ਸਵਾਇਆ।

ਇਹ ਧਾਰਨਾ ਸੁਣਕੇ ਸੰਤ ਮਹਾਰਾਜ ਬਹੁਤ ਖੁਸ਼ ਹੁੰਦੇ। ਸੰਤ ਮਹਾਰਾਜ ਜੀਆਂ ਨੇ ਉਨ੍ਹਾਂ ਦੀ ਯਾਦ ਵਿਚ ਭੋਗੀਵਾਲ ਗੁਰਦੁਆਰਾ ਸੁਖਸਾਗਰ ਦੀ ਉਸਾਰੀ ਕਰਵਾਈ ਅਤੇ ਜੀਵਨ ਦੇ ਅੰਤਲੇ ਸਮੇਂ ਤੱਕ ਆਏ ਸਾਲ ਅਕਤੂਬਰ ਵਿਚ ਉਨ੍ਹਾਂ ਦੀ ਬਰਸੀ ਦੇ ਸੰਬੰਧ ਵਿਚ ਉਥੇ ਸਮਾਗਮ ਕਰਦੇ ਰਹੇ ਹਨ। ਸੰਤ ਗੁੜਿਆਂ ਵਾਲੇ ਭੋਗੀਵਾਲ ਬਾਲੇਵਾਲ ਹੀ ਰਿਹਾ ਕਰਦੇ ਸਨ।

ਨੋਟ:- ਮਾਸਟਰ ਸੰਤ ਸਿੰਘ ਜੀ ਬਾਲੇਵਾਲ ਵੀ ਕਦੇ ਕਦੇ ਜਥੇ ਵਿਚ ਆ ਕੇ ਕੀਰਤਨ ਦੀ ਸੇਵਾ ਕਰਿਆ ਕਰਦੇ ਸਨ।

# ਗਿਆਨੀ ਗੁਰਮੇਲ ਸਿੰਘ ਕੰਗਣਵਾਲ

ਸੰਤ ਖਾਲਸਾ ਦਲ ਦੀ ਮਾਲਾ ਦੇ ਮੋਤੀ ਹੀਰੇ ਮਹਾਨ ਵਿਦਵਾਨ ਅਤੇ ਮਹਾਨ ਖੋਜੀ ਗਿਆਨੀ ਗੁਰਮੇਲ ਸਿੰਘ ਜੀ ਕੰਗਣਵਾਲ ਦਾ ਜਨਮ 8 ਫਰਵਰੀ 1954 ਵਿਚ ਪਿੰਡ ਕੰਗਣਵਾਲ ਜਿਲ੍ਹਾ ਸੰਗਰੂਰ ਵਿਖੇ ਹੋਇਆ। ਸਤਿਕਾਰਯੋਗ ਮਾਤਾ ਜੀ ਦਾ ਨਾਮ ਗੁਰਨਾਮ ਕੌਰ ਅਤੇ ਪਿਤਾ ਜੀ ਦਾ ਨਾਮ ਸ. ਈਸ਼ਰ ਸਿੰਘ ਜੀ ਗੋਤ ਧਾਲੀਵਾਲ ਹੈ। ਸਕੂਲੀ ਵਿਦਿਆ ਮਿਡਲ ਪਾਸ ਹਨ। ਪੇਂਡੂ ਵਾਤਾਵਰਣ ਅਤੇ ਘਰ ਦੇ ਮਾਹੌਲ ਅਨੁਸਾਰ ਖੇਤੀ ਬਾੜੀ ਵਿਚ ਵੀ ਹੱਥ ਵਟਾਉਂਦੇ ਅਤੇ ਘਰ ਦੇ ਡੰਗਰ ਚਾਰਿਆ ਕਰਦੇ ਸਨ। ਇਕ ਦਿਨ ਘਟਨਾ ਐਸੀ ਹੋਈ ਕਿ ਇਕ ਬਾਂਹ ਇੰਜਣ ਦੇ ਪਟੇ ਵਿਚ ਆਉਣ ਕਰਕੇ ਵੱਢੀ ਗਈ। ਸੰਤ ਮਹਾਰਾਜ ਜੀਆਂ ਦੇ ਦਰਸ਼ਨ ਪਹਿਲੀ ਵਾਰੀ 1969 ਵਿਚ ਸਿਧ ਸਰ ਕੀਤੇ ਇਹ ਵੇਰਵਾ ਪਹਿਲਾਂ ਵੀ ਆ ਚੁੱਕਿਆ ਹੈ ਅਤੇ 1970 ਵਿਚ ਸੰਤ ਮਹਾਰਾਜ ਜੀਆਂ ਤੋਂ ਅੰਮ੍ਰਿਤ ਛਕਿਆ। ਅਤੇ ਬਾਅਦ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਥਿਆ ਕੀਤੀ ਅਤੇ ਅਖੰਡ ਪਾਠੀ ਬਣ ਗਏ। ਇਸ ਤੋਂ ਅਗਲਾ ਸਮਾਂ ਵੇਰਵੇ ਸਹਿਤ ਪਿੱਛੇ ਇਸ ਪੁਸਤਕ ਵਿਚ ਆ ਚੁਕਿਆ ਹੈ। ਸੰਤ ਮਹਾਰਾਜ ਜੀਆਂ ਪਾਸ ਰਹਿਕੇ ਬਹੁਤ ਮਿਹਨਤ, ਸੇਵਾ ਕੀਤੀ। ਵਿਦਿਆਰਥੀਆਂ ਨੂੰ ਗੁਰਬਾਣੀ ਦੀ ਸੰਥਿਆ ਦਿੰਦੇ। ਪਾਠੀ ਸਿੰਘ ਹੋਣ ਦੇ ਬਾਵਜੂਦ ਰੋੜੇਵਾਲ ਸਾਹਿਬ ਡੰਗਰਾਂ ਦਾ ਗੋਹਾ ਕੂੜਾ ਕਰਦੇ ਹੁੰਦੇ। ਉਨ੍ਹਾਂ ਦੀ ਸੇਵਾ ਸੰਭਾਲਣਾ ਕਰਦੇ ਦਾਸ ਨੇ ਅੱਖੀਂ ਦੇਖੇ ਹਨ। ਇਹ ਸੇਵਾ ਦਾ ਫਲ ਹੀ ਹੈ ਕਿ ਸੰਤ ਮਹਾਰਾਜ ਜੀਆਂ ਨੇ ਐਨੀਆਂ ਖੁਸ਼ੀਆਂ ਅਤੇ ਐਨੀਆਂ ਬਖਸ਼ਿਸ਼ਾਂ ਕੀਤੀਆਂ। ਅੱਜ ਸੰਤ ਖਾਲਸਾ ਦਲ ਵਿਚ ਗਿਆਨੀ ਗੁਰਮੇਲ ਸਿੰਘ ਜੀਆਂ ਦਾ ਵਿਸ਼ੇਸ਼ ਸਥਾਨ ਹੈ। ਕਿਰਪਾ ਸੰਤ ਮਹਾਰਾਜ ਜੀਆਂ ਦੀ ਹੈ।

ਗੁਰਬਾਣੀ:-

> ਜਿਸਨੋ ਬਖਸਿ ਲੈਹਿ ਮੇਰੇ ਪਿਆਰੇ
> ਸੋ ਜਸ ਤੇਰਾ ਗਾਵੈ ॥

ਨੋਟ:- ਗਿਆਨੀ ਗੁਰਮੇਲ ਸਿੰਘ ਜੀਆਂ ਨੇ ਇਹ ਰਚਨਾ ਲਿਖਣ ਸਮੇਂ ਦਾਸ ਨੂੰ ਬਹੁਤ ਸਹਿਯੋਗ ਦਿੱਤਾ। ਜਦੋਂ ਵੀ ਕੋਈ ਜਾਣਕਾਰੀ ਮੰਗਣੀ ਉਸੇ ਸਮੇਂ ਹੀ ਸਾਰੇ ਸ਼ੰਕੇ ਨਵਿਰਤ ਕਰਕੇ ਪੂਰੀ ਪੂਰੀ ਜਾਣਕਾਰੀ ਦਿੱਤੀ।

## ਵੱਖੋ ਵੱਖ ਪਿੰਡਾਂ ਦੇ ਸੇਵਾਦਾਰਾਂ ਨੂੰ ਨਿਮਰ ਬੇਨਤੀ

ਜਿਸ ਤਰ੍ਹਾਂ ਮੈਂ ਪਹਿਲਾਂ ਵੀ ਲਿਖਿਆ ਹੈ ਕਿ ਪੂਰਾ ਮਾਲਵਾ, ਮੁਹਾਲੀ ਚੰਡੀਗੜ੍ਹ ਦੇ ਇਲਾਕੇ, ਦੁਆਬੇ ਦੇ ਇਲਾਕਿਆਂ ਵਿਚ ਕੋਈ ਐਸਾ ਪਿੰਡ ਨਹੀਂ ਜਿੱਥੇ ਸੰਤ ਮਹਾਰਾਜ ਜੀਆਂ ਦੇ ਸਰਧਾਲੂ ਨਾ ਹੋਣ। ਸੰਤ ਮਹਾਰਾਜ ਜੀਆਂ ਨੇ ਬੇਅੰਤ ਪਿੰਡਾਂ ਸਹਿਰਾਂ ਵਿਚ ਦੀਵਾਨ ਸਜਾਏ। ਇਨ੍ਹਾਂ ਦੀਵਾਨਾਂ ਵਿਚ ਬਹੁਤ ਸਾਰੇ ਸੇਵਾਦਾਰਾਂ ਨੇ ਮੂਹਰੇ ਹੋ ਕੇ ਸੇਵਾ ਕੀਤੀ। ਇਕੱਲੇ ਇਕੱਲੇ ਪਿੰਡ ਸ਼ਹਿਰ ਦੇ ਇਕੱਲੇ ਇਕੱਲੇ ਸੇਵਾਦਾਰ ਦਾ ਨਾਮ ਲਿਖਣਾ ਬਹੁਤ ਔਖਾ ਕੰਮ ਹੈ। ਮੈਂ ਹਰ ਸੰਭਵ ਕੋਸ਼ਿਸ਼ ਕੀਤੀ ਹੈ ਕਿ ਕਿਸੇ ਸੇਵਾਦਾਰ ਦਾ ਨਾਮ ਨਾ ਰਹਿ ਜਾਵੇ ਫੇਰ ਵੀ ਜੇ ਕਿਸੇ ਦਾ ਨਾਮ ਲਿਖਣ ਤੋਂ ਭੁਲ ਚੁੱਕ ਹੋ ਜਾਵੇ ਮੈਨੂੰ ਮੁਆਫ਼ ਹੀ ਕਰ ਦੇਣਾ। ਕਿਉਂਕਿ ਮੇਰਾ ਮੁੱਖ ਮਕਸਦ ਤਾਂ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦੀ ਉਪਮਾ ਕਰਨ ਦਾ ਹੀ ਹੈ। ਕੁਝ ਕੁ ਪਿੰਡਾਂ ਦੇ ਸੇਵਾਦਾਰਾਂ ਦੇ ਨਾਮ ਹੀ ਮੈਂ ਲਿਖ ਸਕਿਆ ਹਾਂ। ਪੂਰਾ ਪੂਰਾ ਵੇਰਵਾ ਦੇਣਾ ਬਹੁਤ ਹੀ ਮੁਸ਼ਕਲ ਹੈ।

# ਕਿਰਤਮ ਨਾਮ

ਸੰਤ ਮਹਾਰਾਜ ਜੀ ਖੁੱਲ੍ਹੇ ਦੀਵਾਨਾਂ ਵਿਚ ਵਚਨ ਕਰਿਆ ਕਰਦੇ ਹੁੰਦੇ ਸਨ ਕਿ ਸ਼ੇਸ਼ਨਾਗ ਹਰ ਰੋਜ ਦੋ ਹਜਾਰ ਨਵੇਂ ਕਿਰਤਮ ਨਾਵਾਂ ਨਾਲ ਭਗਵਾਨ ਦੀ ਉਸਤਤ ਕਰਦਾ ਹੈ ਪ੍ਰੰਤੂ ਉਸ ਦਾ ਫੇਰ ਵੀ ਅੰਤ ਨਹੀਂ ਪਾਇਆ ਜਾਂਦਾ। ਏਸੇ ਤਰ੍ਹਾਂ ਵੱਖੋ ਵੱਖ ਲੋਕੀ ਆਪੋ ਆਪਣੀ ਸ਼ਰਧਾ ਭਾਵਨਾ ਨਾਲ ਸੰਤ ਮਹਾਰਾਜ ਜੀ ਨੂੰ ਸਤਿਕਾਰ ਨਾਲ ਪੁਕਾਰਿਆ ਕਰਦੇ ਸਨ। ਸੰਤ ਮਹਾਰਾਜ ਜੀਆਂ ਦੇ ਸਤਿਕਾਰ ਯੋਗ ਮਾਤਾ ਜੀ ਮਾਤਾ ਹਰਨਾਮ ਕੌਰ ਜੀ ਸੰਤ ਮਹਾਰਾਜ ਜੀਆਂ ਨੂੰ 'ਰਾਮ ਜੀ' ਕਿਹਾ ਕਰਦੇ ਸਨ। ਜਥੇਦਾਰ ਭਾਈ ਹਰਚਰਨ ਸਿੰਘ ਚਲੈਲਾ ਦੀ ਸੱਸ ਮਾਤਾ ਜੰਗੀਰ ਕੌਰ ਪਿੰਡ ਨੰਗਲਾਂ ਨੇੜੇ ਡੇਹਲੋਂ ਸੰਤ ਮਹਾਰਾਜ ਜੀਆਂ ਨੂੰ ਜਦੋਂ ਵੀ ਬੁਲਾਉਂਦੀ ਤਾਂ 'ਧੰਨ ਸੱਚੇ ਪਾਤਸ਼ਾਹ' ਕਿਹਾ ਕਰਦੀ। ਭਾਈ ਗੁਰਦਿਆਲ ਸਿੰਘ ਬਾਲੇਵਾਲ ਵਾਲੇ ਸੰਤ ਮਹਾਰਾਜ ਜੀਆਂ ਨੂੰ ਕਦੇ 'ਓ ਮੇਰੇ ਸਾਹਿਬ', ਕਦੇ 'ਚੋਜੀਆ' ਕਿਹਾ ਕਰਦੇ ਸਨ। 'ਓ ਮੇਰੇ ਸਾਹਿਬ' ਬਹੁਤਾ ਕਿਹਾ ਕਰਦੇ ਜਿਸ ਕਰਕੇ ਉਨ੍ਹਾਂ ਦਾ ਨਾਮ ਵੀ ਸਾਹਿਬ ਹੀ ਪੈ ਗਿਆ ਸੀ। ਕੁਰੂਕਸ਼ੇਤਰ ਤੋਂ ਇਕ ਸ਼ਰਧਾਲੂ ਆਇਆ ਉਹ ਕਨ੍ਹਈਆ ਜੀ ਹੀ ਪੁਕਾਰਦਾ ਸੀ। ਸੰਤ ਸੁਰਜੀਤ ਸਿੰਘ ਘਨੌਰੀ ਵਾਲੇ ਇਹੀ ਧਾਰਨਾ ਪੜ੍ਹਦੇ ਹੁੰਦੇ 'ਲੱਭ ਗਿਆ ਲੱਭ ਗਿਆ ਜੀ ਜੀਹਨੂੰ ਦੁਨੀਆਂ ਭਾਲਦੀ ਫਿਰਦੀ।' 'ਮੈਨੂੰ ਟਿੱਬਿਆਂ ਚੋਂ ਹੀ ਲੱਭ ਗਿਆ ਜੀ ਜੀਹਨੂੰ ਭਾਲਦੀ ਫਿਰਦੀ।' ਸੰਤ ਮਹਾਰਾਜ ਜੀਆਂ ਦੇ ਕੀਰਤਨ ਦੇ ਪਹਿਲੇ ਉਸਤਾਦ ਗਿਆਨੀ ਪ੍ਰੀਤਮ ਸਿੰਘ ਜੀ ਗੜਗੱਜ ਸਿਹੌੜਾ ਸਾਹਿਬ ਬਹੁਤ ਵਾਰੀ 'ਸੱਤ ਪੁਰਸ਼' ਕਹਿ ਦਿਆ ਕਰਦੇ ਸਨ। ਸੰਤ ਅਵਤਾਰ ਸਿੰਘ ਜੀ ਧੂਲਕੋਟ ਵਾਲੇ ਕਹਿ ਦਿੰਦੇ ਹਨ ਕਿ ਉਹ ਸੰਤ ਨਹੀਂ ਸਨ ਉਹ ਤਾਂ 'ਸੰਤਾਂ ਦੀ ਮਾਂ' ਸਨ। ਸੰਤਾਂ ਨੂੰ ਜਨਮ ਦੇਣ ਵਾਲੇ, ਪੈਦਾ ਕਰਨ ਵਾਲੇ ਸਨ। ਸੰਗਤ ਵਿਚੋਂ ਬਹੁਤੇ ਲੋਕ 'ਮਹਾਰਾਜ ਜੀ' ਕਿਹਾ ਕਰਦੇ, ਬਹੁਤ ਸਾਰੇ 'ਬਾਬਾ ਜੀ' ਕਹਿੰਦੇ ਹਨ। ਬਚਿੱਤਰ ਸਿੰਘ ਬਿਰੱਕਤ ਬਾਲੇਵਾਲ 'ਭਗਵਾਨ' ਕਿਹਾ ਕਰਦਾ ਸੀ। ਅਤੇ ਦਾਸ ਵਰਗੇ 'ਸੰਤ ਮਹਾਰਾਜ' ਦੇ ਨਾਲ ਨਾਲ 'ਬਾਪੂ' ਵੀ ਕਹਿ ਦਿੰਦੇ ਹਨ। ਕਈ 'ਹਜ਼ੂਰ ਮਹਾਰਾਜ' ਵੀ ਕਹਿ ਦਿੰਦੇ ਹਨ।

ਇਉਂ ਲੋਕ ਆਪੋ ਆਪਣੀ ਭਾਵਨਾ ਪਰਗਟ ਕਰਦੇ ਹਨ। ਪ੍ਰੰਤੂ

ਗੁਰਬਾਣੀ ਦਾ ਨਿਚੋੜ ਹੈ ਕਿ ਪ੍ਰਮੇਸ਼ਰ ਅਤੇ ਪ੍ਰਮੇਸ਼ਰ ਦੇ ਪਿਆਰੇ ਸਾਧੂਆਂ ਵਿਚ ਕੋਈ ਫਰਕ ਨਹੀਂ ਹੁੰਦਾ।

ਗੁਰਬਾਣੀ:-

> ਸਾਧ ਕੀ ਸੋਭਾ ਸਾਧ ਬਨਿ ਆਈ ॥
> ਨਾਨਕ ਸਾਧ ਪ੍ਰਭ ਭੇਦੁ ਨ ਭਾਈ ॥

ਨੋਟ:- ਦਾਸ ਵਲੋਂ ਬੇਨਤੀ ਹੈ ਕਿ ਹਰ ਇਕ ਦੀ ਆਪੋ ਆਪਣੀ ਸ਼ਰਧਾ ਹੁੰਦੀ ਹੈ ਇਹ ਸ਼ਰਧਾ ਭਾਵਨਾ ਹੀ ਭਗਵਾਨ ਹੈ। ਜਿਥੇ ਕਿਤੇ ਕੋਈ ਆਪਣਾ ਭਾਵਨਾ ਲਈ ਖੜ੍ਹਾ ਹੈ ਅਤੇ ਉਸੇ ਭਾਵਨਾ ਨਾਲ ਸੰਤ ਮਹਾਰਾਜ ਜੀਆਂ ਨੂੰ ਯਾਦ ਕਰਦਾ ਹੈ ਉਸ ਉਪਰ ਕੋਈ ਕਿੰਤੂ ਪ੍ਰੰਤੂ ਨਾ ਕਰਿਓ ਕਿਉਂਕਿ ਸਾਨੂੰ ਕਿਸੇ ਦੀ ਭਾਵਨਾ ਤੇ ਤਰਕ ਕਰਨ ਦਾ ਕੋਈ ਹੱਕ ਨਹੀਂ ਹੈ।

## ਸਾਧੂਆਂ ਦਾ ਨਿਰਾਦਰ ਨਹੀਂ ਸੀ ਝਲਦੇ

ਇਸ ਪੁਸਤਕ ਵਿਚ ਪਹਿਲਾਂ ਵੀ ਮੈਂ ਦੱਸ ਚੁਕਿਆ ਹਾਂ ਕਿ ਸੰਤ ਮਹਾਰਾਜ ਜੀ ਹਰ ਭੇਖ ਦੇ ਸਾਧੂ ਦਾ ਸਤਿਕਾਰ ਕਰਿਆ ਕਰਦੇ ਸਨ। ਕਿਸੇ ਵੀ ਸਾਧੂ ਦੇ ਨਿਰਾਦਰ ਦੀ ਗੱਲ ਨਹੀਂ ਸੀ ਹੋਣ ਦਿੰਦੇ। ਇਕ ਵਾਰੀ ਸੰਤ ਮਹਾਰਾਜ ਜੀ ਲੋਹਟਬੱਦੀ ਮੋਟਰ ਤੇ ਬੈਠੇ ਸਨ ਤਾਂ ਸੰਤ ਸੁੱਚਾ ਸਿੰਘ ਜੀ ਲੋਹਟਬੱਦੀ ਵਾਲਿਆਂ ਨੇ ਆ ਕੇ ਦੱਸਿਆ ਕਿ ਸੰਤ ਦਰਬਾਰਾ ਦਾਸ ਜੀ ਲੋਪੋਂ ਵਾਲਿਆਂ ਦੀ ਕਿਸੇ ਨੇ ਕਲਕੱਤੇ ਬੇਅਦਬੀ ਕੀਤੀ ਹੈ ਉਨ੍ਹਾਂ ਨੂੰ ਸਟੇਜ ਤੋਂ ਉਤਾਰ ਦਿਤਾ ਕਿ ਦਾੜ੍ਹੀ ਕੇਸ ਨਹੀਂ ਰੱਖੇ ਹੋਏ। ਐਨੀ ਗੱਲ ਸੁਣਕੇ ਸੰਤ ਮਹਾਰਾਜ ਜੀ ਬੜੇ ਰੋਹਬ ਵਿਚ ਆਏ ਅਤੇ ਵਚਨ ਕੀਤਾ ਕਿ ਸਾਧੂਆਂ ਦੀ ਬੇਅਦਬੀ ਕਰਨ ਵਾਲੇ ਦਾ ਭਲਾ ਨਹੀਂ ਹੋਇਆ ਕਰਦਾ। ਅੱਜ ਤੋਂ ਸਾਡੀ ਫਕੀਰਾਂ ਦੀ ਇਹ ਲਕੀਰ ਹੈ ਕਿ ਜਿਹੜਾ ਸੰਤ ਹੋਊ ਉਹ ਕਲਕੱਤੇ ਹੀ ਨਹੀਂ ਜਾਊ। ਇਉਂ ਵਚਨ ਕਰਕੇ ਚੁੱਪ ਕਰ ਗਏ। ਇਸ ਤਰ੍ਹਾਂ ਸੰਤ ਮਹਾਰਾਜ ਜੀਆਂ ਨੇ ਬਹੁਤ ਦੁੱਖ ਮਹਿਸੂਸ ਕੀਤਾ ਅਤੇ ਵਚਨ ਕੀਤੇ ਕਿ ਬੇਅਦਬੀ ਕਰਨ ਵਾਲਿਆਂ ਨੇ ਚੰਗੀ ਗੱਲ ਨਹੀਂ ਕੀਤੀ। ਸਾਧੂ ਦੀ ਤਾਂ ਇਨ੍ਹਾਂ ਕਰਮਾਂ ਕਾਂਡਾਂ ਤੋਂ ਉਪਰ ਅਵਸਥਾ ਹੁੰਦੀ ਹੈ—

ਕਰਮ ਧਰਮ ਕੀ ਮੁੰਡੀ ਕਾਟੀ ਤਉ ਬਨਿਆ ਅਬਿਨਾਸੀ।
ਮਾੜੂ ਰਾਮ ਮਨ ਨਿਰਮਲ ਹੋ ਗਿਆ ਨਾ ਧਰਮੀ ਨਾ ਪਾਪੀ।

ਸੰਤ ਸੁੱਚਾ ਸਿੰਘ ਜੀਆਂ ਨੂੰ ਸੰਬੋਧਨ ਕਰਕੇ ਵਚਨ ਕੀਤਾ ਕਿ ਸੰਤ ਜੀ ਇਨ੍ਹਾਂ ਲੋਕਾਂ ਨੂੰ ਪੁਛੀਏ ਕਿ ਸੰਤ ਸਾਧੂ ਰਾਮ ਜੀ ਟਿੱਬੇ ਵਾਲੇ ਜਾਂ ਸੰਤ ਮਾਹਮਦਪੁਰ ਵਾਲਿਆਂ ਨੇ ਕਿਹੜਾ ਅੰਮ੍ਰਿਤ ਛਕਿਆ ਸੀ, ਇਨ੍ਹਾਂ ਸਾਧੂਆਂ ਦਾ ਕੋਈ ਵੀ ਮੁਕਾਬਲਾ ਨਹੀਂ ਕਰ ਸਕਿਆ। ਸੰਤ ਟਿੱਬੇ ਵਾਲਿਆਂ ਨੇ ਪਿੱਪਲ ਤੋਂ ਪਤਾਸੇ ਡਿਗਦੇ ਸੰਗਤ ਨੂੰ ਦਿਖਾ ਦਿਤੇ ਸੀ ਅਤੇ ਬਾਬੇ ਮਾਹਮਦਪੁਰ ਵਾਲਿਆਂ ਨੇ ਲੰਗਰ ਚਲਾਕੇ ਦੁਨੀਆਂ ਕਮਲੀ ਕਰ ਦਿਤੀ। ਇਹ ਬਰਕਤਾਂ ਸਾਧੂਆਂ ਵਿਚ ਹੀ ਹੁੰਦੀਆਂ ਨੇ। ਭਾਵੇਂ ਅੰਮ੍ਰਿਤ ਨਹੀਂ ਸੀ ਛਕਿਆ ਪਰ ਗੁਰੂ ਧਾਰਨ ਤਾਂ ਉਨ੍ਹਾਂ ਨੇ ਵੀ ਕੀਤਾ ਸੀ। ਬੇਅਦਬੀ ਕਰਨ ਵਾਲਿਆਂ ਨੇ ਚੰਗੀ ਗਲ ਨਹੀਂ ਕੀਤੀ।

ਗੁਰਬਾਣੀ:-

ਸੰਤਨ ਦੁਖੁ ਪਾਏ ਤੇ ਦੁਖੀ॥
ਸੁਖੁ ਪਾਏ ਸਾਧਨ ਕੇ ਸੁਖੀ॥

# ਨਾਮ ਸਿਮਰਨ ਕਰਨ ਦਾ ਉਪਦੇਸ਼

ਸੰਨ 1974 ਵਿਚ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਯਾਤਰਾ ਤੇ ਜਾਂਦੇ ਹੋਏ ਕੁਝ ਸਮੇਂ ਲਈ ਦਿੱਲੀ ਰੁਕਣਾ ਪਿਆ ਸੀ। ਇਹ ਸਾਰਾ ਪ੍ਰਸੰਗ ਸਹਿਤ ਪਿੱਛੇ ਆ ਚੁੱਕਿਆ ਹੈ। ਦਿੱਲੀ ਬਾਗ ਵਿਚ ਬੈਠਿਆ ਤੋਂ ਬਹੁਤ ਸੰਗਤ ਦਰਸ਼ਨ ਕਰਨ ਵਾਸਤੇ ਆਈ। ਸੰਤ ਮਹਾਰਾਜ ਜੀ ਨੇ ਸਭ ਨੂੰ ਨਾਮ ਬਾਣੀ ਦਾ ਉਪਦੇਸ਼ ਦਿਤਾ। ਕੁਝ ਕੁ ਸਰਦਾਰ ਆਏ। ਇਕ ਉਨ੍ਹਾਂ ਦਾ ਮੁਖੀ ਲਗਦਾ ਸੀ। ਆਕੇ ਨਮਸ਼ਕਾਰ ਕਰਕੇ ਉਥੇ ਚਰਨਾਂ ਵਿਚ ਹੀ ਬੈਠ ਗਏ। ਸੰਤ ਮਹਾਰਾਜ ਜੀਆਂ ਨੇ ਉਨ੍ਹਾਂ ਨੂੰ ਜੀ ਆਇਆਂ ਆਖਿਆ। ਤਕਰੀਬਨ ਅੱਧਾ ਘੰਟਾ ਉਹ ਵਚਨ ਸੁਣਦੇ ਰਹੇ। ਉਨ੍ਹਾਂ ਵਿਚੋਂ ਜਿਹੜਾ ਮੁਖੀ ਲਗਦਾ ਉਹ ਕਹਿਣ ਲੱਗਿਆ ਸੀ ਕਿ ਮਹਾਰਾਜ ਜੀ ਤੁਸੀਂ ਦੂਰ ਤੋਂ ਆਏ ਹੋ ਆਪਣਾ ਕਾਰੋਬਾਰ ਬੜਾ ਵਧੀਆ ਤਕੜਾ ਹੈ ਕੋਈ ਸੇਵਾ ਦੱਸੋ। ਦੂਜਾ ਕੋਲ ਬੈਠਾ ਦੱਸਣ ਲੱਗਿਆ ਕਿ ਬਾਬਾ ਜੀ ਇਹ ਸਰਦਾਰ ਜੀ ਟਰਾਂਸਪੋਰਟ ਦੇ ਮਾਲਕ ਹਨ, ਬਹੁਤ ਬੰਦੇ ਇਨ੍ਹਾਂ ਕੋਲ ਕੰਮ ਕਰਦੇ ਹਨ। ਬਹੁਤ ਧਨਾਢ ਹਨ ਜ਼ਰੂਰ ਸੇਵਾ ਦੱਸੋ। ਪਹਿਲਾਂ ਦਾ ਸੰਤ ਮਹਾਰਾਜ ਜੀ ਉਨ੍ਹਾਂ ਨੂੰ ਸੁਣੀ ਗਏ ਸੁਣੀ ਗਏ, ਫੇਰ ਉਨ੍ਹਾਂ ਨੂੰ ਪੁਛਿਆ ਕਿ ਭਾਈ ਤੁਸੀਂ ਨਿਤਨੇਮ ਕਿੰਨਾ ਕਰਦੇ ਹੁੰਦੇ ਹੋ ਕੋਈ ਸੇਵਾ, ਨਾਮ ਸਿਮਰਨ ਕਿੰਨਾ ਹੈ ਤੁਹਾਡਾ। ਤਾਂ ਉਹ ਮੁਖੀ ਸਰਦਾਰ ਆਖਣ ਲੱਗਿਆ ਕਿ ਜੀ ਨਿਤਨੇਮ ਪਾਠ ਕਰਨ ਦਾ ਤਾਂ ਸਾਨੂੰ ਟਾਈਮ ਈ ਨਹੀਂ ਮਿਲਦਾ। ਸੰਤ ਮਹਾਰਾਜ ਜੀ ਇਕ ਦਮ ਬੋਲ ਪਏ ਕਿ ਨਿਤਨੇਮ ਸਿਮਰਨ ਸੇਵਾ ਕਰਨ ਦਾ ਥੋਡੇ ਕੋਲ ਟਾਈਮ ਨਹੀਂ, ਤੁਸੀਂ ਕਹਿੰਦੇ ਹੋ ਇਹ ਧਨਾਢ ਅਮੀਰ ਹੈ ਪਰ ਸਾਡੇ ਨਿਗਾਹ ਵਿਚ ਤਾਂ ਇਹਦੇ ਵਰਗਾ ਕੰਗਾਲ ਹੀ ਕੋਈ ਨਹੀਂ। ਐਨਾ ਸੁਣਕੇ ਉਹ ਚੁੱਪ ਹੋ ਗਏ। ਸੰਤ ਮਹਾਰਾਜ ਜੀਆਂ ਨੇ ਉਨ੍ਹਾਂ ਨੂੰ ਸਮਝਾਇਆ ਕਿ ਭਾਈ ਨਾਮ ਸਿਮਰਨ ਨਿਤਨੇਮ ਜ਼ਰੂਰ ਕਰੋ ਇਸ ਤੋਂ ਬਿਨਾਂ ਤਾਂ ਸਾਰਾ ਜਨਮ ਹੀ ਵਿਅਰਥ ਹੈ ਅਤੇ ਇਸ ਜਨਮ ਤੋਂ ਬਾਅਦ ਵੀ ਚੁਰਾਸੀ ਦਾ ਗੇੜ ਹੈ। ਜੇ ਚੁਰਾਸੀ ਦੇ ਗੇੜ ਤੋਂ ਬਚਣਾ ਹੈ ਅਤੇ ਏਸ ਜਨਮ ਵਿੱਚ ਸੁਖ ਪ੍ਰਾਪਤ ਕਰਨਾ ਹੈ ਤਾਂ ਇਕ ਸਤਿਗੁਰੂ ਦੀ ਸ਼ਰਨ ਵਿਚ ਆ ਕੇ ਨਾਮ ਜਪੋ।

ਗੁਰਬਾਣੀ:-

ਜਉ ਸੁਖ ਕਉ ਚਾਹੈ ਸਦਾ
ਸਰਨਿ ਰਾਮ ਕੀ ਲੇਹਿ॥

# ਅੰਦਰ ਦੀ ਗੱਲ

ਇਹ ਗੱਲ ਦਾਸ ਨੇ ਅੱਜ ਤੱਕ ਕਿਸੇ ਕੋਲ ਨਹੀਂ ਕੀਤੀ। ਅੱਜ ਮੈਂ ਇਥੇ ਇਹ ਲਿਖਣ ਲੱਗਿਆ ਹਾਂ ਕਿਉਂਕਿ ਇਹਦੇ ਵਿਚ ਵੀ ਮੇਰੇ ਸੰਤ ਮਹਾਰਾਜ ਜੀਆਂ ਦੀ ਹੀ ਵਡਿਆਈ ਹੈ ਕਿ ਉਹ ਕਿਵੇਂ ਕਿਵੇਂ ਆਪਣੇ ਸੇਵਕਾਂ ਪਾਸ ਸੰਦੇਸ਼ ਭੇਜ ਦਿੰਦੇ ਸਨ। ਇਸ ਤੋਂ ਪਹਿਲਾਂ ਕਿ ਮੈਂ ਇਹ ਵਰਤਾ ਸਾਖੀ ਸ਼ੁਰੂ ਕਰਾਂ ਮੈਂ ਇਕ ਗੱਲ ਦੱਸ ਦੇਣੀ ਚਾਹੁੰਦਾ ਹਾਂ ਕਿ ਸੰਤ ਮਹਾਰਾਜ ਜੀ ਦਾਸ ਨੂੰ ਭਾਵੇਂ ਕੁਝ ਵੀ ਆਖੀ ਜਾਣ ਜਾਂ ਕੋਈ ਵੀ ਹੁਕਮ ਕਰਦੇ ਸਨ ਤਾਂ ਮੈਂ ਮੋੜਕੇ ਉਨ੍ਹਾਂ ਨੂੰ ਕਦੇ ਵੀ ਕੁਝ ਨਹੀਂ ਸੀ ਬੋਲਦਾ ਹੁੰਦਾ ਜੇ ਬੋਲਦਾ ਸੀ ਤਾਂ ਸਿਰਫ਼ 'ਸਤ ਵਚਨ।' ਕਦੇ ਵੀ ਮੈਂ ਆਪਣੇ ਜਾਂ ਆਪਣੇ ਕਿਸੇ ਘਰੇਲੂ ਮਸਲੇ ਸੰਬੰਧੀ ਸੰਤ ਮਹਾਰਾਜ ਜੀਆਂ ਨੂੰ ਬੇਨਤੀ ਨਹੀਂ ਸੀ ਕੀਤੀ। ਉਹ ਤਾਂ ਆਪਣੇ ਆਪ ਹੀ ਕਰ ਦਿਆ ਕਰਦੇ ਸਨ ਸਾਰੀਆਂ ਕਮੀਆਂ ਪੂਰੀਆਂ। ਜਦੋਂ ਦਾਸ ਦੇ ਗ੍ਰਹਿ 1995 ਵਿਚ ਸ੍ਰੀ ਅਖੰਡ ਪਾਠ ਦੇ ਭੋਗ ਦੇ ਸਮੇਂ ਸੰਤ ਮਹਾਰਾਜ ਜੀਆਂ ਨੂੰ ਬੱਘੀ ਵਿਚ ਬਿਠਾਕੇ ਲਿਆਂਦਾ ਸੀ। ਉਦੋਂ ਸੰਤ ਮਹਾਰਾਜ ਜੀਆਂ ਦੇ ਨਾਲ ਬਾਜ ਵੀ ਆਇਆ ਸੀ। ਬੱਘੀ ਵਿਚ ਬੈਠਿਆਂ ਨੇ ਸੰਤ ਮਹਾਰਾਜ ਜੀਆਂ ਨੇ ਦਾਸ ਨੂੰ ਇਸ਼ਾਰਾ ਕਰਕੇ ਉਸ ਬਾਜ ਦੇ ਦਰਸ਼ਨ ਵੀ ਕਰਵਾਏ। ਭੋਗ ਦੇ ਸਮੇਂ ਦੌਰਾਨ ਉਹ ਬਾਜ਼ ਚੁਬਾਰੇ ਉਪਰ ਬੈਠਾ ਰਿਹਾ ਸੀ। ਉਸ ਤੋਂ ਪਿਛੋਂ ਜਦੋਂ ਵੀ ਕਦੀ ਕੋਈ ਸੰਦੇਸ਼ ਸੰਤ ਮਹਾਰਾਜ ਜੀਆਂ ਨੇ ਗੁਪਤ ਰੂਪ ਵਿਚ ਭੇਜਣਾ ਤਾਂ ਬਹੁਤ ਵਾਰੀ ਦੇਖਿਆ ਹੈ ਇਕ ਬਾਜ ਚੁਬਾਰੇ ਦੇ ਬਨੇਰੇ ਉਤੇ ਆ ਬਹਿੰਦਾ ਕਦੇ ਕਦੇ ਵਿਹੜੇ ਵਿਚ ਵੀ ਆ ਬਹਿੰਦਾ। ਜਦੋਂ ਵੀ ਬਾਜ ਦੇ ਦਰਸ਼ਨ ਹੋਣੇ ਉਦੋਂ ਹੀ ਸਾਡੇ ਘਰ ਵਿਚ ਗੱਲਾਂ ਚੱਲ ਪੈਂਦੀਆਂ ਕਿ ਬਾਪੂ ਦਾ ਸੁਨੇਹਾ ਹੈ। ਕੋਈ ਇਹ ਤਾਂ। ਜਦੋਂ ਸ੍ਰੀ ਫਤਹਿਗੜ੍ਹ ਸਾਹਿਬ ਸੰਤ ਮਹਾਰਾਜ ਜੀਆਂ ਕੋਲ ਪਹੁੰਚਣਾ ਤਾਂ ਉਦੋਂ ਹੀ ਪੁੱਛ ਲੈਣਾ ਕਿ ਸਾਡਾ ਸੰਦੇਸ਼ ਪਹੁੰਚ ਗਿਆ ? ਇਹ ਵੀ ਕਿਹਾ ਮੂਠੀ ਬੰਦ ਰੱਖੀਂ ਐਵੇਂ ਨਾ ਰੌਲਾ ਪਾਈ ਜਾਈਂ। ਇਹ ਤੇਰੇ ਮੇਰੇ ਅੰਦਰ ਦੀ ਗੱਲ ਹੈ। ਸੰਤ ਮਹਾਰਾਜ ਜੀਆਂ ਦੇ ਜੀਵਨ ਕਾਲ ਦੌਰਾਨ ਇਹ ਗੱਲ ਮੈਂ ਕਦੀ ਕਿਸੇ ਕੋਲ ਨਹੀਂ ਕੀਤੀ। ਉਹਨਾਂ ਦੇ ਸਚਖੰਡ ਜਾਣ ਤੋਂ ਬਾਅਦ ਹੀ ਅੱਜ ਇਹ ਲਿਖ ਰਿਹਾ ਹਾਂ। ਉਹ ਤਾਂ ਸਮਰੱਥ ਸਨ।

ਗੁਰਬਾਣੀ:-

ਬਾਬੁਲ ਮੇਰਾ ਵਡ ਸਮਰਥਾ ਕਰਣ ਕਾਰਣਿ ਪ੍ਰਭੁ ਹਾਰਾ॥

# ਸੰਤ ਬਾਬਾ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲਿਆਂ ਦੇ ਸਤਿਕਾਰ ਦੀ ਸਾਖੀ

ਸੰਨ 1971-72 ਦਾ ਸਮਾਂ ਸੀ। ਸੰਤ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੇ ਦੀਵਾਨ ਪਿੰਡ ਸ਼ੇਰਗੜ੍ਹ ਚੀਮਾ ਦੈੜਾਂ ਤੇ ਲੱਗਦੇ ਸਨ। ਫਰਵਰੀ ਦੇ ਦਿਨ ਸਨ। ਰਾੜਾ ਸਾਹਿਬ ਵਾਲੇ ਮਹਾਂਪੁਰਖ ਹਰ ਦੀਵਾਨ ਤੇ ਬਿਲਕੁਲ ਸਹੀ ਨਿਸ਼ਚਤ ਸਮੇਂ ਤੇ ਪਹੁੰਚ ਜਾਇਆ ਕਰਦੇ। ਉਨ੍ਹਾਂ ਦਾ ਦੀਵਾਨ ਤੇ ਆਉਣ ਦਾ ਸਮਾਂ 2 ਕੁ ਵਜੇ ਦਾ ਸੀ। ਉਹ ਰਾੜਾ ਸਾਹਿਬ ਤੋਂ ਨਹਿਰ ਦੀ ਪਟੜੀ ਪਟੜੀ ਕਲਿਆਣ ਦੇ ਪੁਲ ਨੂੰ ਆਇਆ ਕਰਦੇ ਸਨ। ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਕੋਲ ਉਨ੍ਹਾਂ ਦਿਨਾਂ ਵਿਚ ਜੀਪ ਸੀ। ਕਲਿਆਣ ਦੇ ਪੁਲ ਵੱਲੋਂ ਜਾਂਦੇ ਜਾਂਦੇ ਸੰਤ ਮਹਾਰਾਜ ਜੀਆਂ ਨੇ ਕੰਗਣਵਾਲ ਦੇ ਪੁਲ ਕੋਲ ਜੀਪ ਨਹਿਰ ਦੀ ਪਟੜੀ ਦੇ ਬਿਲਕੁਲ ਵਿਚਕਾਰ ਖੜ੍ਹਾ ਦਿੱਤੀ। ਅਤੇ ਵਚਨ ਕੀਤਾ ਕਿ ਅੱਜ ਬਾਪੂ ਨੂੰ ਘੇਰਨਾ ਹੈ। ਕਿਸੇ ਨੂੰ ਹੋਰ ਨਹੀਂ ਦੱਸਿਆ। ਰਾੜਾ ਸਾਹਿਬ ਵਾਲੇ ਮਹਾਂਪੁਰਖਾਂ ਦੇ ਦੀਵਾਨ ਦਾ ਸਮਾਂ ਸੀ। ਉਨ੍ਹਾਂ ਦੀ ਗੱਡੀ ਦੂਰੋਂ ਆ ਰਹੀ ਸੀ। ਉਨ੍ਹਾਂ ਦਾ ਡਰਾਈਵਰ ਜੀਪ ਇਕ ਪਾਸੇ ਕਰਨ ਵਾਸਤੇ ਦੂਰੋਂ ਹਾਰਨ ਵਜਾਉਂਦਾ ਆ ਰਿਹਾ ਸੀ। ਜਦੋਂ ਮਹਾਂਪੁਰਖਾਂ ਦੀ ਗੱਡੀ ਨੇੜੇ ਆ ਕੇ ਰੁਕੀ ਤਾਂ ਸੰਤ ਮਹਾਰਾਜ ਜੀ ਜੀਪ ਵਿਚੋਂ ਉਤਰੇ ਅਤੇ ਮਹਾਂਪੁਰਖਾਂ ਦੀ ਗੱਡੀ ਵੱਲ ਨੂੰ ਭੱਜ ਤੁਰੇ। ਰਾੜਾ ਸਾਹਿਬ ਵਾਲੇ ਮਹਾਂਪੁਰਖ ਵੀ ਗੱਡੀ ਵਿਚੋਂ ਉਤਰ ਆਏ। ਤਾਂ ਸੰਤ ਮਹਾਰਾਜ ਜੀਆਂ ਨੇ ਰਾੜੇ ਵਾਲੇ ਮਹਾਂਪੁਰਖਾਂ ਨੂੰ ਇਕ ਦਸਤਾਰ ਅਤੇ 101 ਰੁਪਿਆ ਭੇਟਾ ਕਰਕੇ ਨਮਸ਼ਕਾਰ ਕੀਤੀ ਤਾਂ ਰਾੜੇ ਵਾਲੇ ਮਹਾਂਪੁਰਖਾਂ ਨੇ ਦਸਤਾਰ ਸੰਤ ਮਹਾਰਾਜ ਜੀਆਂ ਨੂੰ ਵਾਪਸ ਕੀਤੀ ਅਤੇ ਵਚਨ ਕੀਤਾ ਕਿ ਲੈ ਪੱਗ ਤਾਂ ਤੂੰ ਸਾਂਭ। ਸਿਹੋੜੇ ਵਾਲਿਆ ਸਾਨੂੰ ਆਹ ਮਾਇਆ ਦੇਈ ਜਾਨੈ। ਤਾਂ ਸੰਤ ਮਹਾਰਾਜ ਜੀਆਂ ਨੇ ਬੇਨਤੀ ਸਰੂਪ ਵਚਨ ਕੀਤੇ ਕਿ ਮਹਾਰਾਜ ਜੀ ਇਹ ਤਾਂ ਕੁਝ ਵੀ ਨਹੀਂ,ਤੁਸੀਂ ਸਾਨੂੰ ਜੀਵਨ ਦਾਨ ਦਿੰਦੇ ਹੋ। ਇਉਂ ਵਚਨ ਹੋਏ ਅਤੇ ਰਾੜਾ ਸਾਹਿਬ ਵਾਲੇ ਮਹਾਂਪੁਰਖ ਅੱਗੇ ਦੀਵਾਨ ਤੇ ਚਲੇ ਗਏ।

ਉਸ ਤੋਂ ਬਾਅਦ ਰਾੜਾ ਸਾਹਿਬ ਵਾਲੇ ਮਹਾਂਪੁਰਖਾਂ ਦੇ ਸਚਖੰਡ ਜਾਣ ਦੇ ਸਮੇਂ ਇੰਗਲੈਂਡ ਜਾਣ ਦੀ ਤਿਆਰੀ ਕਰਕੇ ਜਦੋਂ ਪਹਿਲਾਂ ਉਹ

ਹਾਪੜ ਪਹੁੰਚੇ ਸਨ ਤਾਂ ਵਿਸਾਖੀ 1974 ਨੂੰ ਭੋਗੀਵਾਲ ਇਕੱਤਰੀ ਦੇ ਭੋਗ ਤੋਂ ਪਿਛੋਂ ਸੰਤ ਮਹਾਰਾਜ ਜੀ ਇਲਾਕੇ ਦੀਆਂ ਪੰਚਾਇਤਾਂ ਅਤੇ ਹੋਰ ਸੰਗਤ ਨੂੰ ਨਾਲ ਲੈ ਕੇ ਹਾਪੜ ਰਾੜਾ ਸਾਹਿਬ ਵਾਲੇ ਮਹਾਂਪੁਰਖਾਂ ਕੋਲ ਗਏ। ਜਾਂਦਿਆਂ ਨੂੰ ਮਹਾਂਪੁਰਖ ਭੋਰੇ ਵਿਚ ਸਨ। ਪਹਿਰੇਦਾਰ ਕੋਲ ਸੁਨੇਹਾ ਅੰਦਰ ਪੁਚਾਇਆ ਗਿਆ ਕਿ ਸਿਹੌੜੇ ਵਾਲੇ ਸੰਤ ਸੰਗਤ ਸਮੇਤ ਆਏ ਹਨ। ਇਹ ਸੁਨੇਹਾ ਸੁਣਨ ਸਾਰ ਰਾੜਾ ਸਾਹਿਬ ਵਾਲੇ ਮਹਾਂਪੁਰਖ ਬਾਹਰ ਆ ਗਏ। ਮਿਲਾਪ ਹੋਇਆ ਅਤੇ ਬਹੁਤ ਵਚਨ ਕੀਤੇ। ਰਾੜਾ ਸਾਹਿਬ ਵਾਲੇ ਮਹਾਂਪੁਰਖਾਂ ਨੇ ਵਚਨ ਕੀਤਾ ਕਿ ਲੈ ਸਿਉੜੇ ਵਾਲਿਆ ਜਾ ਮੇਰਾ ਵਾਜਾ ਵੱਜ ਗਿਆ ਜਾਂ ਹੁਣ ਤੇਰਾ ਵੱਜੂ। ਨਾ ਮੇਰੇ ਵਾਜੇ ਨੂੰ ਕਿਸੇ ਨੇ ਅਸੱਤ ਕੀਤਾ ਨਾ ਤੇਰੇ ਵਾਜੇ ਨੂੰ ਕੋਈ ਕਰੇ, ਪਰ ਇਕੱਲੇ ਵਾਜੇ ਨਾਲ ਨਹੀਂ ਕੰਮ ਚਲਣਾ, ਅਸੀਂ ਚਾਲੀ ਸਾਲ ਵਾਜਾ ਵਜਾ ਲਿਆ, ਇਹ ਦੁਨੀਆਂ ਲੋਟ ਨਹੀਂ ਆਈ। ਹੁਣ ਸਮਾਂ ਹੈ ਕਿ ਵਾਜੇ ਦੇ ਨਾਲ ਨਾਲ ਖੂੰਡਾ ਵੀ ਚੁੱਕਣਾ ਪਵੇਗਾ। ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੇ ਅਤੇ ਸੰਗਤ ਨੇ ਮਹਾਂਪੁਰਖਾਂ ਨੂੰ ਬਹੁਤ ਬੇਨਤੀਆਂ ਕੀਤੀਆਂ ਕਿ ਮਹਾਰਾਜ ਵਾਪਸ ਪੰਜਾਬ ਨੂੰ ਚੱਲੋ । ਪਰ ਅੰਤਰਜਾਮੀ ਮਹਾਂਪੁਰਖਾਂ ਨੇ ਜਵਾਬ ਦੇ ਦਿਤਾ ਕਿ ਹੁਣ ਨਹੀਂ ਜਾਣਾ। ਨਮਸ਼ਕਾਰਾਂ ਹੋਈਆਂ ਅਤੇ ਮੇਰੇ ਗੁਰੂਦੇਵ ਸੰਤ ਮਹਾਰਾਜ ਜੀ ਉਥੋਂ ਵਾਪਸ ਆ ਗਏ। ਵਾਪਸ ਆਉਂਦੇ ਉਥੇ ਹਾਪੜ ਹੀ ਵਚਨ ਕੀਤੇ ਸਨ ਕਿ ਲਉ ਭਾਈ ਸੰਗਤੇ ਹੁਣ ਬਾਪੂ ਇੰਗਲੈਂਡ ਤੋਂ ਨਹੀਂ ਮੁੜਕੇ ਆਉਂਦਾ। ਇਵੇਂ ਹੀ ਹੋਇਆ ਸੀ।

ਗੁਰਬਾਣੀ:-

> ਬ੍ਰਹਮ ਗਿਆਨੀ ਕੀ ਮਿਤਿ ਕਉਨੁ ਬਖਾਨੈ॥
> ਬ੍ਰਹਮ ਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ॥
> ਬ੍ਰਹਮ ਗਿਆਨੀ ਕਾ ਅੰਤੁ ਨ ਪਾਰੁ॥
> ਨਾਨਕ ਬ੍ਰਹਮ ਗਿਆਨੀ ਕਉ ਸਦਾ ਨਮਸਕਾਰੁ॥

ਨੋਟ:- ਕੰਗਣਵਾਲ ਦੇ ਪੁਲ ਵਾਲੀ ਸਾਖੀ ਮੈਨੂੰ ਭਾਈ ਬਚਿੱਤਰ ਸਿੰਘ ਜੀ ਵਿਰੱਕਤ ਬਾਲੇਵਾਲ ਨੇ ਦੱਸੀ ਸੀ ਕਿਉਂਕਿ ਉਸ ਦਿਨ ਉਹ ਜੀਪ ਵਿਚ ਸੰਤ ਮਹਾਰਾਜ ਜੀਆਂ ਦੇ ਨਾਲ ਸੀ।

# ਇਕ ਨਿਹੰਗ ਸਿੰਘ ਦੀ ਸਾਖੀ

ਸੰਨ 1973 ਵਿਚ ਪਿੰਡ ਬਡਰੁੱਖੇ ਗੁਰਦੁਆਰਾ ਸਾਹਿਬ ਦੇ ਪਿਛਲੇ ਪਾਸੇ ਖੁਲ੍ਹੀ ਜਗਾਹ ਵਿਚ ਸੰਤ ਮਹਾਰਾਜ ਜੀਆਂ ਦੇ ਦੀਵਾਨ ਲਗ ਰਹੇ ਸਨ। ਗੁਰਦੁਆਰਾ ਸਾਹਿਬ ਦੇ ਦਰਬਾਰ ਸਾਹਿਬ ਦੀ ਇਮਾਰਤ ਮੂਹਰੇ ਸੀ। ਸੰਤ ਮਹਾਰਾਜ ਦੀਵਾਨ ਵਿਚ ਕੀਰਤਨ ਕਰ ਰਹੇ ਸਨ। ਨਿਹੰਗ ਸਿੰਘ ਦੇ ਬਾਣੇ ਵਿਚ ਇਕ ਸਿੰਘ ਦਰਬਾਰ ਸਾਹਿਬ ਦੇ ਅੰਦਰ ਬੈਠਾ ਸੀ। ਪੰਜ ਦਸ ਬੀਬੀਆਂ ਅਤੇ ਭਾਈ ਉਹਦੇ ਆਲੇ ਦੁਆਲੇ ਬੈਠੇ ਸਨ। ਉਹ ਸੰਤ ਮਹਾਰਾਜ ਜੀਆਂ ਬਾਰੇ ਐਵੇਂ ਉੱਚੀਆਂ ਨੀਵੀਆਂ ਗੱਲਾਂ ਕਰੀ ਜਾਂਦਾ ਸੀ। ਬਾਕੀ ਚੁਪ ਕਰਕੇ ਸੁਣੀ ਜਾਂਦੇ ਸੀ। ਸੰਤ ਮਹਾਰਾਜ ਜੀਆਂ ਦੀ ਉਹ ਨਿੰਦਿਆ ਕਰ ਰਿਹਾ ਸੀ ਕਿ ਇਹ ਸੰਤ ਤਾਂ ਪੈਰੀਂ ਹੱਥ ਲਵਾਉਂਦੇ ਨੇ, ਹਾਰ ਪਾਉਂਦੇ ਨੇ ਆਦਿਕ। ਕੁਦਰਤ ਦੀ ਐਸੀ ਖੇਡ ਵਰਤੀ ਇਕ ਕੁੱਤਾ ਬਾਹਰੋਂ ਭੱਜਿਆ ਭੱਜਿਆ ਦਰਬਾਰ ਸਾਹਿਬ ਵਿੱਚ ਆ ਵੜਿਆ। ਉਹਨਾਂ ਹੋਰ ਕਿਸੇ ਨੂੰ ਕੁਝ ਨਹੀਂ ਕਿਹਾ ਨਿਹੰਗ ਸਿੰਘ ਨੂੰ ਬੁਰਕ ਭਰ ਗਿਆ। ਉਹ ਪਾਵੇ ਦੁਹਾਈਆਂ। ਕੁੱਤੇ ਨੇ ਬੁਰਕ ਐਸਾ ਭਰਿਆ, ਨਿਹੰਗ ਸਿੰਘ ਦੇ ਹੱਥ ਦਾ ਅੰਗੂਠਾ ਹੀ ਲਾਹਕੇ ਲੈ ਗਿਆ ਐਨੇ ਨੂੰ ਦੀਵਾਨ ਦੀ ਸਮਾਪਤੀ ਤੋਂ ਪਿਛੋਂ ਸੰਤ ਮਹਾਰਾਜ ਜੀ ਉਧਰ ਦੀ ਲੰਘੇ ਆਉਂਦੇ ਸਨ ਸਾਹਮਣੇ ਉਹੀ ਨਿਹੰਗ ਸਿੰਘ ਵੀ ਖੜ੍ਹਾ ਸੀ। ਉਹਨੂੰ ਦੇਖਕੇ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਕਿਉਂ ਨਿਹੰਗ ਸਿਆਂ ਕੀ ਹਾਲ ਐ, ਐਥੇ ਸੌਦਾ ਉਧਾਰ ਨਹੀਂ ਨਕਦੋ ਨਕਦ ਮਿਲਦਾ ਹੈ। ਐਨਾ ਵਚਨ ਕਰਨ ਤੇ ਉਹ ਨਿਹੰਗ ਸਿੰਘ ਸੰਤ ਮਹਾਰਾਜ ਜੀਆਂ ਦੇ ਚਰਨੀਂ ਡਿਗ ਪਿਆ ਅਤੇ ਬੇਨਤੀਆਂ ਕਰਨ ਲੱਗਿਆ ਤਾਂ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਚੰਗਾ , ਅੱਗੇ ਵਾਸਤੇ ਧਿਆਨ ਰੱਖੀ, ਨਿੰਦਿਆ ਨਹੀਂ ਕਰੀਦੀ ਹੁੰਦੀ।

ਗੁਰਬਾਣੀ:-

ਸੰਤ ਕੀ ਨਿੰਦਾ ਦੋਖ ਮਹਿ ਦੋਖੁ।
ਨਾਨਕ ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ॥

ਅਥਵਾ:-

ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ॥
ਨਾਨਕ ਸੰਤ ਸੰਗਿ ਨਿੰਦਕੁ ਭੀ ਤਰੈ॥

## ਸੰਤ ਖਾਲਸਾ ਕੀਰਤਨ ਦਰਬਾਰ ਦੇ ਇਕ ਦੀਵਾਨ ਦਾ ਸਾਰ

ਸੰਤ ਖਾਲਸਾ ਦਲ ਦੀ ਸਾਜਨਾ ਤੋਂ ਪਿੱਛੋਂ ਸੰਤ ਮਹਾਰਾਜ ਜੀਆਂ ਨੇ ਮਹੀਨਾ ਵਾਰੀ ਮੈਗਜੀਨ 'ਸੰਤ ਖਾਲਸਾ ਸੰਦੇਸ਼' ਵੀ ਛਪਵਾਉਣਾ ਸ਼ੁਰੂ ਕੀਤਾ। ਬਾਅਦ ਵਿਚ ਸੰਤ ਖਾਲਸਾ ਦਲ ਦੀ ਆਪਣੀ ਪ੍ਰਿੰਟਿੰਗ ਪ੍ਰੈਸ ਸ੍ਰੀ ਫਤਹਿਗੜ੍ਹ ਸਾਹਿਬ ਲਵਾਈ ਗਈ ਅਤੇ ਉਸ ਉਪਰੰਤ ਸੰਤ ਮਹਾਰਾਜ ਜੀਆਂ ਦੇ ਦੀਵਾਨਾਂ ਨੂੰ ਸੰਤ ਖਾਲਸਾ ਕੀਰਤਨ ਦਰਬਾਰ ਦੇ ਸਿਰਲੇਖ ਹੇਠ ਇਸ਼ਤਿਹਾਰ ਛਪਾਇਆ ਕਰਦੇ ਸਨ। ਸੰਤ ਖਾਲਸਾ ਕੀਰਤਨ ਦਰਬਾਰ ਦੀ ਮਹਿਮਾ ਤਾਂ ਬਹੁਤ ਹੀ ਬੇਅੰਤ ਹੈ, ਕਥੀ ਨਹੀਂ ਜਾ ਸਕਦੀ ਕਿਉਂਕਿ ਮੈਂ ਪਿਛੇ ਵੀ ਲਿਖ ਚੁਕਿਆ ਹਾਂ ਕਿ ਅੱਜ ਦੀਵਾਨ ਕੁਝ ਹੋਰ, ਕੱਲ੍ਹ ਨੂੰ ਹੋਰ ਹੀ ਹੁੰਦਾ ਸੀ ਕੋਈ ਅੰਤ ਹੀ ਨਹੀਂ ਸੀ ਆਉਂਦਾ ਫੇਰ ਵੀ ਮੈਂ ਆਉਣ ਵਾਲੇ ਸਮੇਂ ਦੇ ਪਾਠਕਾਂ ਦੀ ਜਾਣਕਾਰੀ ਹਿਤ ਮਿਸਾਲ ਵਜੋਂ ਇਕ ਦੀਵਾਨ ਦਾ ਸਾਰ ਲਿਖਣ ਦੀ ਨਿਮਾਣੀ ਜਿਹੀ ਕੋਸ਼ਿਸ਼ ਕੀਤੀ ਹੈ—

ਧਾਰਨਾ:-

ਸੁਣ ਲੋ ਮੇਰੇ ਮੀਤਾ ਮਹਿਮਾ ਸੰਤਾਂ ਦੀ,
ਸੁਣ ਲੋ ਮੇਰੇ ਮੀਤਾ ਮਹਿਮਾ ਸੰਤਾਂ ਦੀ
ਅਗਮ ਅਗਾਧਿ ਪਾਰਬ੍ਰਹਮ ਸੋਇ॥
ਜੋ ਜੋ ਕਹੈ ਸੁ ਮੁਕਤਾ ਹੋਇ॥
ਸੁਨਿ ਮੀਤਾ ਨਾਨਕੁ ਬਿਨਵੰਤਾ॥
ਸਾਧ ਜਨਾ ਕੀ ਅਚਰਜ ਕਥਾ॥

ਮਹਾਂਪੁਰਸ਼ਾਂ ਦਾ ਜੀਵਨ ਹੈਰਾਨ ਕਰਨ ਵਾਲਾ ਪਵਿੱਤਰ ਜੀਵਨ ਹੁੰਦਾ ਹੈ। ਆਉ ਉਹਨਾਂ ਦੇ ਜੀਵਨ ਤੋਂ ਲਾਹਾ ਲਈਏ। ਉਨ੍ਹਾਂ ਦੀ ਸੰਗਤ ਕਰੀਏ। ਇਕ ਮਹਾਂਪੁਰਖ ਦਾ ਜੀਵਨ ਕਾਹਦੇ ਵਾਸਤੇ ਹੈ? ਮਹਾਂਪੁਰਖ ਸਿੱਖ ਨੂੰ ਜੀਅ ਦਾਨ ਬਖਸ਼ ਦਿੰਦੇ ਹਨ।

ਜਨਮ ਮਰਨ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥

ਮਹਾਂਪੁਰਸ਼ਾਂ ਦੀ ਮਹਿਮਾ ਤਾਂ ਵੇਦਾਂ ਦੇ ਕਥਨ ਤੋਂ ਵੀ ਬਾਹਰੀ ਹੈ-

ਸਾਧ ਕੀ ਮਹਿਮਾ ਬੇਦ ਨ ਜਾਨਹਿ॥

ਜੋ ਸੰਤ ਰਚਾ ਗਏ ਵੇਦਾਂ ਨੇ ਵੀ ਉਹੀ ਆਖਿਆ ਹੈ। ਐਸੇ ਮਹਾਂਪੁਰਖ ਜਿਨ੍ਹਾਂ ਨੇ ਅਮਰ ਅਨੰਦ ਨੂੰ ਪ੍ਰਾਪਤ ਕੀਤਾ ਹੈ ਉਨ੍ਹਾਂ ਦੀ ਸੰਗਤ ਕਰਨ ਦਾ ਕਿੰਨਾ ਉੱਚਾ ਸੁੱਚਾ ਫਲ ਪ੍ਰਾਪਤ ਹੈ।

ਕਬੀਰ ਚੰਦਨ ਕਾ ਬਿਰਵਾ ਭਲਾ ਬੇੜਿਓ ਢਾਕ ਪਲਾਸ॥

ਓਇ ਭੀ ਚੰਦਨ ਹੋਇ ਰਹੇ ਬਸੇ ਜੁ ਚੰਦਨ ਪਾਸ॥

ਧਾਰਨਾ:- ਚੰਦਨ ਹੋ ਜਾਂਦੇ ਨੇ ਚੰਦਨ ਕੋਲ ਵਸਦੇ ਜਿਹੜੇ

ਇਸ ਪਦਵੀ ਉਤੇ ਉਹੀ ਪੁਜੇਗਾ ਜਿਸਦੇ ਮਨ ਵਿਚੋਂ ਭਰਮ ਦਾ ਆਂਡਾ ਟੁੱਟ ਚੁੱਕਿਆ ਹੈ ਅਤੇ ਗੁਰੂ ਜੋਤੀ ਦਾ ਪ੍ਰਕਾਸ਼ ਹੋ ਗਿਆ ਹੈ ਅਤੇ ਬੰਧਨਾਂ ਤੋਂ ਖਲਾਸੀ ਪਾ ਚੁੱਕਿਆ ਹੈ।

ਫੂਟੋ ਆਂਡਾ ਭਰਮ ਕਾ ਮਨਹਿ ਭਇਆ ਪਰਗਾਸ॥

ਕਾਟੀ ਬੇਰੀ ਪਗਹਿ ਤੇ ਗੁਰੂ ਕੀਨੀ ਬੰਦਿ ਖਲਾਸ॥

ਗੁਰੂ ਨੂੰ ਸਦਾ ਯਾਦ ਰੱਖਣ ਵਾਲਾ ਸਿੱਖ ਗੁਰੂ ਵਿਚ ਸਮਾਕੇ ਆਪ ਗੁਰੂ ਦਾ ਰੂਪ ਹੀ ਹੋ ਜਾਂਦਾ ਹੈ। ਜਦੋਂ ਗੁਰੂ ਅਤੇ ਚੇਲੇ ਦੀ ਸੰਧ ਮਿਲ ਜਾਂਦੀ ਹੈ ਤਾਂ

ਗੁਰਸਿਖ ਸਿਖ ਗੁਰੂ ਹੈ ਏਕੋ ਜੋ ਗੁਰਉਪਦੇਸ਼ ਚਲਾਏ॥

ਧਾਰਨਾ:- ਉਹ ਤਾਂ ਸਾਂਈ ਜੈਸੇ ਨੇ ਭੇਦ ਨਾ ਕੋਈ ਭੇਦ ਨਾ ਕੋਈ॥

ਇਹ ਅਵਸਥਾ ਹੋ ਜਾਂਦੀ ਹੈ। ਤਾਂ ਇਹ ਅਵਸਥਾ ਹੋਣ ਤੇ ਸਿੱਖ ਵੀ ਤਾਰਨਹਾਰ ਹੋ ਜਾਂਦਾ ਹੈ--

ਮੰਨੈ ਤਰੈ ਤਾਰੇ ਗੁਰ ਸਿਖ॥

ਇਹ ਗੁਰਸਿਖ ਆਪਣੇ ਆਪ ਨੂੰ ਗੁਰੂ ਨਹੀਂ ਅਖਵਾਉਂਦਾ ਪਰ ਹੈ ਗੁਰੂ ਸਰੂਪ ਹੀ। ਗੁਰੂ ਗੋਬਿੰਦ ਸਿੰਘ ਜੀਆਂ ਨੇ

ਤਿੰਨ ਸਰੂਪ ਦੱਸੇ ਹਨ--

ਤੀਨ ਰੂਪ ਹੈ ਮੋਹਿ ਕੇ ਸੁਨੋ ਸਿਖ ਚਿਤੁ ਲਾਇ॥

ਨਿਰਗੁਣ ਸਰਗੁਣ ਗੁਰਸਬਦ ਕਹੋਂ ਤੋਹਿ ਸਮਝਾਇ॥

ਨਿਰਗੁਣ ਸਰੂਪ ਜੋਤ ਸਭ ਦੇ ਵਿਚ ਅੰਗ ਸੰਗ ਗੁਰੂ ਹੈ। ਸਰਗੁਣ ਸਰੂਪ ਬ੍ਰਹਮਗਿਆਨੀ ਗੁਰਸਿੱਖ ਹੈ। ਸ਼ਬਦ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਹਨ। ਬਾਣੀ ਦਾ ਵੀਚਾਰ ਬ੍ਰਹਮ ਗਿਆਨੀ ਗੁਰਸਿਖ ਹੀ ਕਰ ਸਕਦਾ ਹੈ।

ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖ ਹੋਇ ॥
ਇਹ ਬਾਣੀ ਮਹਾਪੁਰਖ ਕੀ ਨਿਜ ਘਰਿ ਵਾਸਾ ਹੋਇ ॥

ਐਸੇਂ ਮਹਾਂਪੁਰਖ ਵਾਸਤੇ ਹੀ ਗੁਰੂ ਨਾਨਕ ਦੇਵ ਜੀ ਉਚਾਰਨ ਕਰਦੇ ਹਨ ਕਿ

ਨਾਨਕ ਦਾਸ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮ ਜਪਾਵੈ ॥

ਜਿਸ ਮਹਾਂਪੁਰਖ ਦੀ ਧੂੜੀ ਗੁਰੂ ਸਾਹਿਬ ਲੋੜਦੇ ਹਨ ਐਸੇ ਚੰਦਨ ਰੂਪੀ ਮਹਾਂਪੁਰਸ਼ਾਂ ਦੀ ਸੰਗਤ ਕੀਤਿਆਂ ਹੀ ਮੋਕਸ਼ ਦੀ ਪ੍ਰਾਪਤੀ ਹੋ ਜਾਂਦੀ ਹੈ ਪਰ ਇਸਦੇ ਉਲਟ ਕਈ ਈਰਖਾਲੂ ਨਿੰਦਕ ਲੋਕ ਵੀ ਹਨ ਜਿਨ੍ਹਾਂ ਬਾਰੇ ਗੁਰਬਾਣੀ ਦਾ ਨਿਰਣਾ ਹੈ ਕਿ--

ਓਇ ਵਿਚਾਰੇ ਕਿਆ ਕਰਹਿ ਜਾ ਭਾਗ ਧੁਰ ਮੰਦੇ ॥

ਉਨ੍ਹਾਂ ਦੇ ਮਸਤਕ ਦੇ ਲੇਖ ਹੀ ਐਸੇ ਹੁੰਦੇ ਹਨ। ਐਸੇ ਈਰਖਾਲੂ ਲੋਕ ਬਾਂਸ ਵਾਂਗੂ ਆਪਸ ਵਿਚ ਖਹਿ ਖਹਿ ਕੇ ਹੀ ਜਲ ਜਾਂਦੇ ਹਨ। ਅਤੇ ਉਹ ਇਕ ਮਹਾਂਪੁਰਖ ਦੀ ਨਦਰ ਤੋਂ ਵਾਂਝੇ ਰਹਿ ਜਾਂਦੇ ਹਨ। ਕੋਈ ਭਾਗਾਂ ਵਾਲਾ ਹੀ ਬਾਂਸ ਹੋਊ ਜੀਹਤੋਂ ਬਣੀ ਹੋਈ ਬੰਸਰੀ ਭਗਵਾਨ ਜੀਆਂ ਦੇ ਹੱਥ ਆ ਜਾਵੇ--

ਧਾਰਨਾ:- ਭੈੜੇ ਬਾਂਸ ਚੋਂ ਸੁਗੰਧ ਨਾ ਆਈ
ਮਾਰ ਲਿਆ ਵਡਿਆਈ ਨੇ।

ਦੂਜੇ ਪਾਸੇ ਨਿੰਮ ਅੱਕਾਂ ਢੱਕਾਂ ਵਿਚੋਂ ਵੀ ਮਹਿਕ ਆਉਣ ਲੱਗ ਜਾਂਦੀ ਹੈ। ਜਿਨ੍ਹਾਂ ਨੇ ਮਹਾਂਪੁਰਸ਼ਾਂ ਦੀ ਸੰਗਤ ਕੀਤੀ ਉਨ੍ਹਾਂ ਦੇ ਅੱਜ ਪੰਥ ਚਲਦੇ ਹਨ--

ਕਿਰਪਾ ਕਰੇ ਜੇ ਪਾਰਬ੍ਰਹਮ ਤਾ ਹੋਵੈ ਸਾਧੂ ਸੰਗਿ ॥
ਜਿਉ ਜਿਉ ਓਹੁ ਵਧਾਈਐ ਤਿਉ ਤਿਉ ਹਰਿ ਸਿਉ ਰੰਗੁ ॥

ਰੰਗ ਚੜ੍ਹਦਾ ਚੜ੍ਹਦਾ ਚੜ੍ਹ ਜਾਂਦਾ ਹੈ। ਕਿਸੇ ਦਿਨ ਉਸੇ ਦੇਸ਼ ਦਾ ਵਾਸੀ ਹੋ ਜਾਂਦਾ ਹੈ।

ਕਬੀਰ ਤੂ ਤੂ ਕਰਤਾ ਤੂੰ ਹੂਆ ਮੁਝ ਮੈਂ ਰਹਾ ਨਾ ਹੂੰ ॥
ਜਬ ਆਪਾ ਪਰ ਕਾ ਮਿਟ ਗਇਆ ਤਜ ਦੇਖਾ ਤਤ ਤੂੰ ॥

ਧਾਰਨਾ:- ਚੰਦਨ ਹੋ ਜਾਂਦੇ ਨੇ ਚੰਦਨ ਕੋਲ ਵਸਦੇ ਜਿਹੜੇ।

ਜਿਵੇਂ ਇਕ ਅਸ਼ਟਾਬਕਰ ਰਿਸ਼ੀ ਨੇ ਰਾਜੇ ਜਨਕ ਨੂੰ ਵੀ ਬ੍ਰਹਮ

ਗਿਆਨੀ ਬਣਾ ਦਿਤਾ ਅਤੇ ਅੱਗੇ ਜਨਕ ਨੇ ਉਸੇ ਅਵਸਥਾ ਨੂੰ ਪ੍ਰਾਪਤ ਹੋਕ ਰਾਜੇ ਪ੍ਰੀਸ਼ਦ ਦਾ ਉਧਾਰ ਕੀਤਾ।

ਫਿਰ ਐਸੇ ਮਹਾਂਪੁਰਖ ਬ੍ਰਹਮ ਗਿਆਨੀ ਦੀ ਰਸਨਾ ਤੋਂ ਉਚਾਰਿਆ ਹੋਇਆ ਵਚਨ ਪੂਰਾ ਹੁੰਦਾ ਹੈ ਉਹਨੂੰ ਕੋਈ ਹਿਲਾ ਨਹੀਂ ਸਕਦਾ--

ਧਾਰਨਾ:- ਭਾਵੇਂ ਚੰਦਰਮਾ ਨਾਮ ਹੋ ਜਾਵੇ ਸਾਧੂਆਂ ਦਾ ਬੋਲ ਨਾ ਟਲੇ।

ਇਹ ਮਹਿਮਾ ਨਾਮ ਜਪਣ ਵਾਲੇ ਦੀ ਹੈ। ਪ੍ਰੰਤੂ --

ਐਸੇ ਜਨੁ ਵਿਰਲੇ ਸੰਸਾਰਾ॥

ਹਰ ਇਕ ਦੀ ਗਤੀ ਨਹੀਂ ਹੈ ਕਿ 18 ਨਰਕਾਂ ਵਿਚੋਂ 96 ਕਰੋੜ ਜੀਵਾਂ ਦਾ ਛੁਟਕਾਰਾ ਕਰਾ ਦੇਵੇ। ਇਹ ਇਕ ਪੂਰਨ ਬ੍ਰਹਮਗਿਆਨੀ ਮਹਾਂਪੁਰਸ਼ ਦੀ ਅਵਸਥਾ ਹੁੰਦੀ ਹੈ--

ਕਟੇ ਪਾਪ ਅਸੰਖੁ ਦੇ ਨਾਵੈ ਏਕ ਕਣੀ॥

ਐਸੇ ਮਹਾਂਪੁਰਖ ਤਾਂ ਜੇ ਸੁਤੇ ਸਿਧ ਹੀ ਵਚਨ ਕਰਨ ਤਾਂ ਅੰਮ੍ਰਿਤ ਵਰਸਦਾ ਹੈ--

ਅੰਮ੍ਰਿਤੁ ਬਚਨ ਸਾਧ ਕੀ ਬਾਣੀ॥

ਜੋ ਜੋ ਜਪੈ ਤਿਸਕੀ ਗਤਿ ਹੋਵੈ ਹਰਿ ਹਰਿ ਨਾਮੁ ਨਿਤ ਰਸਨ ਵਖਾਣੀ॥

ਇਕ ਮਹਾਂਪੁਰਖ ਦੀ ਕੀਤੀ ਹੋਈ ਕਮਾਈ ਦਾ ਜਦੋਂ ਫਲ ਹੋਇਆ ਇਕ ਤੀਰਥ ਕੀ , ਉਸ ਮਹਾਂਪੁਰਖ ਦੇ ਚਰਨਾਂ ਵਿਚ ਕਰੋੜਾਂ ਤੀਰਥ ਕਰੋੜਾਂ ਗੰਗਾ ਚਲਦੀਆਂ ਹਨ ਭਾਵ ਕਿ ਮਹਾਂਪੁਰਖਾਂ ਦੇ ਚਰਨਾਂ ਦੀ ਧੂੜੀ ਦੀ ਪ੍ਰਾਪਤੀ ਤੋਂ ਜਿੰਨਾ ਫਲ ਪ੍ਰਾਪਤ ਹੁੰਦਾ ਹੈ ਉਨ੍ਹਾਂ ਤੀਰਥਾਂ ਤੇ ਭਰਮਣ ਕਰਕੇ ਵੀ ਪ੍ਰਾਪਤੀ ਨਹੀਂ ਹੁੰਦੀ। ਮਹਾਂਪੁਰਖਾਂ ਦੇ ਚਰਨਾਂ ਦੀ ਧੂੜੀ ਮਲ ਵਿਖੇਪ, ਅਵਰਣ ਦੋਸ਼ਾਂ ਦਾ ਨਾਸ਼ ਕਰਕੇ ਮੰਦੇ ਕਰਮਾਂ ਦੇ ਲੇਖ ਮਿਟਾ ਦਿੰਦੀ ਹੈ।

ਤੀਰਥ ਨਾਤਿਆਂ ਇਕ ਫਲ ਸੰਤ ਮਿਲੇ ਫਲ ਚਾਰ।

ਇਹ ਚਾਰ ਫਲ ਹਨ-ਧਰਮ, ਅਰਥ, ਕਾਮ,ਮੋਕਸ। ਮਹਾਂਪੁਰਖਾਂ ਦੀ ਸੰਗਤ ਕਰਨ ਤੇ ਇਨ੍ਹਾਂ ਦੀ ਪ੍ਰਾਪਤੀ ਸਹਿਜੇ ਹੀ ਹੋ ਜਾਂਦੀ ਹੈ। ਜਿਨ੍ਹਾਂ ਨੇ ਆਪ ਨਾਮ ਜਪਿਆ ਅਤੇ ਹੋਰਨਾਂ ਨੂੰ ਜਪਾਇਆ, ਐਸੇ ਮਹਾਂਪੁਰਖਾਂ ਦੀ ਅਮਰ ਅਨੰਦ ਕਥਾ ਹੈ। ਇਸ ਅਮਰ

ਕਥਾ ਸੁਣਨ ਪੜ੍ਹਨ ਨਾਲ ਹੀ ਮੋਕਸ਼ ਦੀ ਪ੍ਰਾਪਤੀ ਹੋ ਜਾਂਦੀ।

ਮੇਰੇ ਸਾਧਉ ਜੀ ਸਤ ਸੰਗਤਿ ਮਿਲੇ ਸੁ ਤਰਿਆ॥

ਸੂਫੀ ਫਕੀਰ ਮੌਲਾਨਾ ਦਾ ਕਥਨ ਹੈ ਕਿ ਹਰ ਇਨਸਾਨ ਵਿਚ ਸੂਰਜ ਲੁਕਿਆ ਹੋਇਆ ਹੈ। ਹੇ ਤਲਬਗਾਰ , ਜੇ ਕੋਈ ਖੁਦਾ ਦੀ ਨੇੜਤਾ ਦੀ ਇਛਾ ਕਰਦਾ ਹੈ ਤਾਂ ਉਸਨੂੰ ਕਹੋ ਕਿ ਉਹ ਔਲੀਆ ਦੀ ਸੰਗਤ ਅਖਤਿਆਰ ਕਰੇ। ਔਲੀਆ ਦੀ ਸੰਗਤ ਵਿਚ ਇਕ ਘੜੀ ਬੈਠਣਾ ਸੌ ਸਾਲ ਦੀ ਖਾਲਸ ਬੰਦਗੀ ਤੋਂ ਬਿਹਤਰ ਹੈ। ਗੁਰਬਾਣੀ ਦਾ ਵੀ ਫੁਰਮਾਨ ਹੈ--

ਸਾਧ ਕੈ ਸੰਗਿ ਨਹੀ ਕਛੁ ਘਾਲ॥
ਦਰਸਨੁ ਭੇਟਤ ਹੋਤ ਨਿਹਾਲ॥

ਪੂਰਨ ਤੱਤ ਵੇਲੇ ਮਹਾਂਪੁਰਖਾਂ ਦੀ ਸੰਗਤ ਵੀ ਭਾਗਾਂ ਨਾਲ ਮਿਲਦੀ ਹੈ। ਇਨ੍ਹਾਂ ਦੀ ਸੰਗਤ ਪ੍ਰਾਪਤ ਹੋਣ ਤੇ ਜੀਵ ਦੇ ਮਨ ਵਿਚੋਂ ਖੋਤੀ ਮੱਤ, ਮਨਮੱਤ, ਦੁਰਮੱਤ, ਕੁਮੱਤ ਦੂਰ ਹੋ ਜਾਂਦੀ ਹੈ। ਭਰਮ ਦੂਰ ਹੋ ਜਾਂਦੀ ਹੈ ਅਤੇ ਅਗਿਆਨਤਾ ਦਾ ਨਾਸ਼ ਹੋ ਕੇ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। ਅਤੇ ਉਹ ਸੱਚ ਦਾ ਨਿਰਨਾ ਕਰਵਾਕੇ ਆਪਣਾ ਸਰੂਪ ਹੀ ਬਣਾ ਲੈਂਦੇ ਹਨ--

ਪਾਰਸ ਅਰ ਸੰਤਨ ਮੈ ਬਡੋ ਅੰਤਰੋ ਜਾਨ।
ਉਹ ਲੋਹਿਉਂ ਕੰਚਨ ਕਰੇ ਉਹ ਕਰੇ ਆਪ ਸਮਾਨ।

ਇਕ ਮਹਾਂਪੁਰਖ ਦੀ ਜੀਵਨ ਗਾਥਾ ਹੈਰਾਨ ਕਰਨ ਵਾਲੀ ਹੁੰਦੀ ਹੈ। ਮਹਾਂਪੁਰਖਾਂ ਦੇ ਗੁਣ ਗਾਉਣ ਵਾਲਾ ਵੀ ਮੁਕਤਾ ਹੀ ਹੋ ਜਾਂਦਾ ਹੈ--

ਅਗਮੁ ਅਗਾਧਿ ਪਾਰਬ੍ਰਹਮ ਸੋਇ॥
ਜੋ ਜੋ ਕਹੈ ਸੁ ਮੁਕਤਾ ਹੋਇ ॥

ਗੁਰ ਅਸਤੋਤਰ:- ਧੰਨ ਹੈਂ ਧੰਨ ਹੈਂ ਧੰਨ ਹੈਂ ਗੁਰੂ ਨਾਨਕ ਸਾਹਿਬ ਜੀ ਧੰਨ ਹੈਂ।

ਧੰਨ ਹੈਂ ਧੰਨ ਹੈਂ ਧੰਨ ਹੈਂ ਗੁਰੂ ਅੰਗਦ ਸਾਹਿਬ ਜੀ ਧੰਨ ਹੈ।
ਧੰਨ ਹੈਂ ਧੰਨ ਹੈਂ ਧੰਨ ਹੈਂ ਗੁਰੂ ਅਮਰ ਦਾਸ ਜੀ ਧੰਨ ਹੈ।
ਧੰਨ ਹੈਂ ਧੰਨ ਹੈਂ ਧੰਨ ਹੈਂ ਗੁਰੂ ਰਾਮ ਦਾਸ ਜੀ ਧੰਨ ਹੈਂ।
ਧੰਨ ਹੈਂ ਧੰਨ ਹੈਂ ਧੰਨ ਹੈਂ ਗੁਰੂ ਅਰਜਨ ਸਾਹਿਬ ਜੀ ਧੰਨ ਹੈਂ।

ਧੰਨ ਹੈਂ ਧੰਨ ਹੈਂ ਧੰਨ ਹੈਂ ਗੁਰੂ ਸ੍ਰੀ ਹਰਗੋਬਿੰਦ ਸਾਹਿਬ ਧੰਨ ਹੈਂ।
ਧੰਨ ਹੈਂ ਧੰਨ ਹੈਂ ਧੰਨ ਹੈਂ ਗੁਰੂ ਸ੍ਰੀ ਹਰਿ ਰਾਇ ਸਾਹਿਬ ਧੰਨ ਹੈ।
ਧੰਨ ਹੈਂ ਧੰਨ ਹੈਂ ਧੰਨ ਹੈਂ ਗੁਰੂ ਸ੍ਰੀ ਹਰਿ ਕ੍ਰਿਸ਼ਨ ਸਾਹਿਬ ਧੰਨ ਹੈਂ।
ਧੰਨ ਹੈਂ ਧੰਨ ਹੈਂ ਧੰਨ ਹੈਂ ਗੁਰੂ ਤੇਗ ਬਹਾਦਰ ਸਾਹਿਬ ਧੰਨ ਹੈ।
ਧੰਨ ਹੈਂ ਧੰਨ ਹੈਂ ਧੰਨ ਹੈਂ ਗੁਰੂ ਗੋਬਿੰਦ ਸਿੰਘ ਜੀ ਧੰਨ ਹੈ।
ਧੰਨ ਹੈਂ ਧੰਨ ਹੈਂ ਧੰਨ ਹੈਂ ਗੁਰੂ ਗ੍ਰੰਥ ਸਾਹਿਬ ਜੀ ਧੰਨ ਹੈ।
ਧੰਨ ਹੈਂ ਧੰਨ ਹੈਂ ਧੰਨ ਹੈਂ ਗੁਰੂ ਪੰਥ ਖਾਲਸਾ ਧੰਨ ਹੈ।
ਧੰਨ ਹੈਂ ਧੰਨ ਹੈਂ ਧੰਨ ਹੈਂ ਗੁਰੂ ਸਾਧ ਸੰਗਤ ਜੀ ਧੰਨ ਹੈ।
ਸਤਿਨਾਮ ਸ੍ਰੀ ਵਾਹਿਗੁਰੂ ਬੋਲ, ਵਾਹਿਗੁਰੂ ਬੋਲ ਕਦੇ ਨਾ ਡੋਲ।

ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਪਿਆਰਾ ਲਗੇਗਾ ਬੋਲ ਪਿਆਰਿਆ। ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੇਰਾ ਮਿੱਠੜਾ ਲਗੇਗਾ ਬੋਲ ਪਿਆਰਿਆ। ਵਾਹਿਗੁਰੂ ਵਾਹਿਗੁਰੂ ਬੋਲ ਪਿਆਰਿਆ ਤੂੰ ਦਰਸਹ ਚ ਪਵੇਗਾ ਮਾਣ ਪਿਆਰਿਆ।

ਵਾਹਿਗੁਰੂ ਧੰਨ ਵਾਹਿਗੁਰੂ ਵਾਹਿਗੁਰੂ ਧੰਨ ਵਾਹਿ ਗੁਰੂ।

ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ।

ਅਰਦਾਸ।

ਸ੍ਰੀ ਹੁਕਮਨਾਮਾ ਸਾਹਿਬ।

ਨੋਟ:- ਇਹ ਪੂਰਾ ਦੀਵਾਨ ਨਹੀਂ ਹੈ। ਸਿਰਫ਼ ਸਾਰ ਅੰਸ਼ ਹੀ ਹੈ। ਪਾਠਕ ਧਿਆਨ ਦੇਣ ਜੀ।

# ਗਿਆਨੀ ਈਸ਼ਰ ਸਿੰਘ ਧੂਰੀ ਅਤੇ ਸੰਤ ਜਸਵੰਤ ਸਿੰਘ ਧੂਰੀ ਦੀ ਸਾਖੀ

ਨਵੰਬਰ 1969 ਦਿਨ ਐਤਵਾਰ ਸੀ। ਸੰਤ ਜਸਵੰਤ ਸਿੰਘ ਅਤੇ ਗਿਆਨੀ ਈਸ਼ਰ ਸਿੰਘ ਧੂਰੀ ਵਾਲਿਆਂ ਨੇ ਸੰਤ ਮਹਾਰਾਜ ਜੀਆਂ ਦੇ ਦਰਸ਼ਨ ਕਰਨ ਵਾਸਤੇ ਸਿਧ ਸਰ ਜਾਣ ਦੀ ਤਿਆਰੀ ਕਰ ਲਈ। ਸਕੂਟਰ ਤੇ ਸਿਧ ਸਰ ਪਹੁੰਚੇ। ਪਤਾ ਲੱਗਿਆ ਕਿ ਸੰਤ ਮਹਾਰਾਜ ਜੀ ਨਹਿਰ ਵੱਲ ਨੂੰ ਇਕਾਂਤ ਬੈਠੇ ਹਨ। ਥੋੜ੍ਹੀ ਦੇਰ ਨੂੰ ਆਉਣਗੇ। ਦੋਵਾਂ ਨੇ ਸੰਤ ਮਹਾਰਾਜ ਕੋਲ ਉਥੇ ਹੀ ਜਾਣ ਦੀ ਸਕੀਮ ਘੜ ਲਈ, ਥੋੜ੍ਹੀ ਦੂਰ ਗਏ ਤਾਂ ਟਾਇਰ ਪੈਂਚਰ ਹੋ ਗਿਆ ਤਾਂ ਸਟਿਪਣੀ ਲਾ ਕੇ ਚੱਲ ਪਏ, ਥੋੜ੍ਹੀ ਦੂਰ ਗਏ ਤਾਂ ਉਹ ਵੀ ਪੈਂਚਰ ਹੋ ਗਿਆ। ਉਥੋਂ ਸਕੂਟਰ ਖਿੱਚਕੇ ਸਿਧ ਸਰ ਗੁਰਦੁਆਰਾ ਵਾਪਸ ਆ ਗਏ। ਅਤੇ ਦੋਵੇਂ ਜਾਣੇ ਟਾਇਰ ਲੈ ਕੇ ਸਿਹੋੜੇ ਪਿੰਡ ਤੋਂ ਪੈਂਚਰ ਲਵਾਕੇ ਆਏ ਤਾਂ ਆਉਂਦਿਆਂ ਨੂੰ ਸੰਤ ਮਹਾਰਾਜ ਜੀ ਵੀ ਗੁਰਦੁਆਰਾ ਸਾਹਿਬ ਆ ਗਏ ਸਨ। ਦੋਵਾਂ ਨੇ ਨਮਸ਼ਕਾਰ ਕੀਤੀ। ਸੰਤ ਜਸਵੰਤ ਸਿੰਘ ਦੇ ਮੋਢੇ ਤੇ ਹੱਥ ਰੱਖਕੇ ਪੁੱਛੀ ਜਾਂਦੇ ਨੇ ਕਿ ਸਕੂਟਰ ਠੀਕ ਕਰਵਾ ਲਿਆਂਦਾ? ਫੇਰ ਜਸਵੰਤ ਸਿੰਘ ਨੂੰ ਪੁਛਿਆ ਕਿ ਇਹ ਨਾਲ ਕੌਣ ਹੈ ਉਹਨੇ ਜਵਾਬ ਦਿਤਾ ਕਿ ਜੀ ਇਹ ਮੇਰਾ ਰਿਸ਼ਤੇਦਾਰ ਹੈ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਇਹਦੇ ਨਾਲ ਤੇਰੀ ਰਿਸ਼ਤੇਦਾਰੀ ਹੋਰ ਹੈ ਮੇਰੀ ਰਿਸ਼ਤੇਦਾਰੀ ਹੋਰ ਹੈ। ਫੇਰ ਈਸ਼ਰ ਸਿੰਘ ਨੂੰ ਵਚਨ ਕੀਤਾ ਕਿ ਆਪਾਂ ਸਿਧਾਂ ਪੁਰਖਾਂ ਦੇ ਅਸਥਾਨ ਤੇ ਕੀਰਤਨ ਕਰਿਆ ਕਰਨੈਂ। ਹੋਰ ਵੀ ਸੰਗਤ ਬਹੁਤ ਸੀ। ਇਕ ਮਾਈ ਸੇਰ ਕੁ ਮਠਿਆਈ ਲੈ ਕੇ ਆਈ। ਸੰਤ ਮਹਾਰਾਜ ਜੀਆਂ ਵਚਨ ਕੀਤਾ ਕਿ ਭਾਈ ਲਉ ਵਰਤਾਉ। ਉਹਦੇ ਵਿਚੋਂ ਕੁਝ ਕੁ ਸੰਤ ਮਹਾਰਾਜ ਜੀ ਨੇ ਆਪ ਵਰਤਾ ਦਿਤਾ। ਪ੍ਰਸ਼ਾਦ ਘੱਟ ਸੀ। ਸੰਗਤ ਜਿਆਦਾ ਸੀ। ਸਾਰੀ ਸੰਗਤ ਨੂੰ ਪ੍ਰਸ਼ਾਦ ਵਰਤਾ ਦਿਤਾ ਫੇਰ ਵੀ ਅੱਧਾ ਹਲੀ ਬਚ ਗਿਆ। ਫੇਰ ਸਾਰਿਆਂ ਨੂੰ ਖੁਸ਼ੀਆਂ ਦੇਕੇ ਤੋਰ ਦਿਤਾ। ਪਰ ਈਸ਼ਰ ਸਿੰਘ ਤੇ ਜਸਵੰਤ ਸਿੰਘ ਨੂੰ ਆਪਦੇ ਕੋਲ ਰਖ ਲਿਆ। ਰਾਤ ਨੂੰ ਦਰੀ ਤੇ ਪਏ ਹਨ। ਸੰਤ ਮਹਾਰਾਜ ਜੀ ਪਲੰਘ ਤੇ ਬਿਰਾਜਮਾਨ ਹਨ। ਹਲੀ ਈਸ਼ਰ ਸਿੰਘ ਹੋਰੀਂ ਸੁਤੇ ਨਹੀਂ ਸੀ ਤਾਂ ਬਾਹਰੋਂ ਇਕ ਸੁਨਹਿਰੇ ਰੰਗ ਦਾ ਸੱਪ ਆਇਆ। ਇਹ ਦੋਵੇਂ ਡਰ

ਗਏ। ਸੰਤ ਮਹਾਰਾਜ ਕਹਿੰਦੇ ਕਿ ਡਰੋ ਨਾ ਇਹ ਤਾਂ ਖਜਾਨੇ ਦਾ ਪਹਿਰੇਦਾਰ ਹੈ ਏਥੇ ਛੇਵੇਂ ਪਾਤਸ਼ਾਹ ਦਾ ਖਜਾਨਾ ਹੈ। ਤੁਹਾਨੂੰ ਇਹ ਕੁਝ ਨਹੀਂ ਕਹਿੰਦਾ। ਫੇਰ ਕਿਹਾ ਕਿ ਭਾਈ ਇਹ ਖਜ਼ਾਨਾ ਸਮਾਂ ਆਉਣ ਤੇ ਆਪਾਂ ਕੱਢਾਂਗੇ। ਸੰਤ ਜਸਵੰਤ ਸਿੰਘ ਸਿੰਘ ਤੇ ਈਸ਼ਰ ਸਿੰਘ ਕਹਿੰਦੇ ਕਿ ਸਾਨੂੰ ਉਸ ਪਹਿਰੇਦਾਰ ਤੋਂ ਡਰਦਿਆਂ ਨੂੰ ਸਾਰੀ ਰਾਤ ਨੀਂਦ ਨਾ ਆਈ। ਸਵੇਰੇ ਅੰਮ੍ਰਿਤ ਵੇਲੇ ਇਸ਼ਨਾਨ ਤੋਂ ਬਾਅਦ ਈਸ਼ਰ ਸਿੰਘ ਨੂੰ ਹੁਕਮ ਹੋਇਆ ਕਿ ਲੌਂਗੋਵਾਲ ਸਿੱਧਾਂ ਦੀ ਧਰਤੀ ਤੇ ਕੀਰਤਨ ਕਰਿਆ ਕਰਨਾ ਹੈ ਦਸਵੀ ਨੂੰ। 1970 ਤੋਂ ਲੈ ਕੇ 1993 ਤੱਕ ਗਿਆਨੀ ਈਸ਼ਰ ਸਿੰਘ ਨੇ ਇਹ ਸੇਵਾ ਨਿਭਾਈ।

ਏਸੇ ਸਮੇਂ ਦੌਰਾਨ 1973 ਵਿਚ ਸਿਧ ਸਮਾਧਾਂ ਤੋਂ ਲੌਂਗੋਵਾਲ ਦੀ ਸੰਗਤ ਦੀਵਾਨ ਲੈਣ ਅਤੇ ਸੰਤ ਮਹਾਰਾਜ ਜੀਆਂ ਦੇ ਚਰਨਾਂ ਵਿਚ ਰੋੜੇਵਾਲ ਸਾਹਿਬ ਪਹੁੰਚੀ। ਸੰਤ ਮਹਾਰਾਜ ਜੀਆਂ ਨੇ ਤਿੰਨ ਦੀਵਾਨ ਦਿੱਤੇ। ਬਹੁਤ ਕੀਰਤਨ ਹੋਇਆ। ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਵੀ ਦੀਵਾਨਾਂ ਵਿਚ ਆਉਂਦੇ ਰਹੇ। ਉਨ੍ਹਾਂ ਨਾਲ ਬੜੇ ਪ੍ਰੇਮ ਦੇ ਬਚਨ ਹੁੰਦੇ ਸੀ। ਸੰਤ ਹਰਚੰਦ ਸਿੰਘ ਜੀ ਨੇ ਸੰਤ ਮਹਾਰਾਜ ਜੀਆਂ ਨੂੰ ਬੇਨਤੀ ਕੀਤੀ ਕਿ ਮਹਾਰਾਜ ਮੇਰੇ ਗਰੀਬ ਦੇ ਵੀ ਚਰਨ ਪਾਉ। ਸੰਤ ਮਹਾਰਾਜ ਜੀ ਕਹਿੰਦੇ ਕਿ ਸੰਤ ਜੀ ਤੁਹਾਨੂੰ ਕੀ ਜਵਾਬ ਹੈ, ਚਲੋ ਹੁਣੇ ਈ ਚਲਦੇ ਹਾਂ। ਸੰਤ ਮਹਾਰਾਜ ਜੀ  ਉਨ੍ਹਾਂ ਨਾਲ ਭਾਈ ਮਨੀ ਸਿੰਘ ਜੀਆਂ ਦੇ ਅਸਥਾਨ ਤੇ ਗਏ ਉਥੇ ਸੰਤ ਮਹਾਰਾਜ ਜੀਆਂ ਨੇ ਸੰਤ ਹਰਚੰਦ ਸਿੰਘ ਜੀਆਂ ਨੂੰ ਖੁਲ੍ਹੇ ਵਚਨ ਕੀਤੇ ਕਿ ਸੰਤ ਜੀ ਅੱਜ ਪੰਥ ਵਾਲੇ ਮਨ ਮਾਨੀਆਂ ਕਰਦੇ ਨੇ, ਕੋਈ ਮਰਿਯਾਦਾ ਨਹੀਂ ਰੱਖੀ। ਪੰਥ ਦੇ ਆਗੂ ਜੋ ਕੰਮ ਕਰ ਰਹੇ ਨੇ ਸਿਖ ਕੌਮ ਨੂੰ ਇਹ ਭਰਨੀਆਂ ਪੈਣਗੀਆਂ। ਜੇ ਇਹੀ ਹਾਲ ਰਿਹਾ ਤਾਂ ਦਰਬਾਰ ਸਾਹਿਬ ਵਿਚ ਗਿੱਟੇ ਗਿੱਟੇ ਖੂਨ ਚੜ੍ਹ ਜਾਊਗਾ। ਕੌਮ ਦੀ ਨਿਰਾਦਰੀ ਹੋਊ। ਹਲੀ ਵੀ ਸੰਭਾਲੋ ਸਮਾਂ। ਹੋਰ ਵੀ ਬਹੁਤ ਵਚਨ ਹੋਏ।

ਸੰਤ ਮਹਾਰਾਜ ਜੀਆਂ ਨੇ 1985 ਵਿਚ ਈਸ਼ਰ ਸਿੰਘ ਨੂੰ ਦੱਸਿਆ ਕਿ ਜਿਹੜੀ ਧਰਤੀ ਤੇ ਤੈਨੂੰ ਕੀਰਤਨ ਦੀ ਸੇਵਾ ਵਾਸਤੇ ਭੇਜਿਆ ਸੀ ਇਹ ਅਸਥਾਨ ਬਾਬਾ ਗੋਪੀ ਰਾਮ ਜੀਆਂ ਨਾਲ ਸੰਬੰਧਤ ਹੈ ਜਿਨ੍ਹਾਂ ਨੇ ਸ਼ਹੀਦਾਂ ਦੇ ਨਾਮ ਨੂੰ ਚਮਕਾਇਆ। ਬਾਬਾ ਗੋਪੀ ਰਾਮ ਜੀਆਂ ਨੇ ਬਾਬਾ ਬੀਰਮ ਦਾਸ ਜੀ ਮਹਾਰਾਜ ਤੋਂ ਚਰਨ ਘਾਲ ਲਈ ਸੀ। ਉਹ ਭੁੱਚੋ ਮੰਡੀ ਦੇ ਸੇਮਾ

ਨਗਰ ਦੇ ਜੰਮਪਲ ਸਨ।

ਸੰਤ ਭਗਤ ਗੁਰ ਸਿੰਘ ਹੈ

ਪਰਉਪਕਾਰੀ ਜਗ ਤਾਰਨ ਆਏ।

ਨੋਟ:- ਉਪਰੋਕਤ ਸਾਖੀਆਂ ਗਿਆਨੀ ਈਸ਼ਰ ਸਿੰਘ ਜੀ ਧੂਰੀ ਵਾਲਿਆਂ ਨੇ ਦਾਸ ਨੂੰ ਲਿਖਾਈਆਂ ਸਨ। ਅਤੇ ਦੂਜੇ ਸੰਤ ਜਸਵੰਤ ਸਿੰਘ ਵੀ ਸੰਤ ਮਹਾਰਾਜ ਜੀਆਂ ਦੇ ਅਨਿੰਨ ਸੇਵਕ ਹਨ। ਇਹ ਦੋਵੇਂ, ਧੂਰੀ ਦੀ ਸੰਗਤ ਜਿਨ੍ਹਾ ਵਿਚ ਸਵਰਗਵਾਸੀ ਜਥੇਦਾਰ ਜਗਦੀਸ਼ ਸਿੰਘ, ਸੁਖਵਿੰਦਰ ਸਿੰਘ ਸੋਢੀ ਭਾਈ ਗੁਰਚਰਨ ਸਿੰਘ ਧੂਰੀ ਅਤੇ ਸਵਰਗਵਾਸੀ ਪੰਡਤ ਰਣਧੀਰ ਸਿੰਘ ਧੂਰੀ ਇਤਿਆਦਿਕ ਮੁਖ ਸੇਵਾਦਾਰ ਸਨ, ਨਾਲ ਮਿਲਕੇ ਸ੍ਰੀ ਫਤਹਿਗੜ੍ਹ ਸਾਹਿਬ ਦੇ ਸ਼ਹੀਦੀ ਜੋੜਮੇਲੇ ਸਮੇਂ ਮਾਤਾ ਗੁਜਰੀ ਸਰਾਏ ਵਿਖੇ ਅਤੇ ਬਾਬਾ ਪੂਰਨ ਦਾਸ ਜੀ ਮਹਾਰਾਜ ਜੀਆਂ ਦੀ ਬਰਸੀ ਸਮੇਂ ਰੋੜੇਵਾਲ ਸਾਹਿਬ ਵਿਖੇ ਲਾਈਟਾਂ ਦੀ ਸੇਵਾ ਅਤੇ ਲੰਗਰਾਂ ਵਿਚ ਸਾਰੀ ਦੀ ਸਾਰੀ ਹਰੀ ਸਬਜੀ ਦੀ ਸੇਵਾ ਸੰਭਾਲਦੇ ਹਨ। ਸੰਤ ਜਸਵੰਤ ਸਿੰਘ ਜੀਆਂ ਨੇ ਤਾਂ ਆਪਣੇ ਘਰ ਵਿਚ ਹੀ ਸੰਤ ਮਹਾਰਾਜ ਜੀਆਂ ਦੇ ਸਤਿਕਾਰ ਯੋਗ ਮਾਤਾ ਹਰਨਾਮ ਕੌਰ ਜੀਆਂ ਦੀ ਯਾਦ ਵਿਚ ਗੁਰਦੁਆਰਾ ਅਟੱਲ ਆਸਣ ਮਾਤਾ ਹਰਨਾਮ ਕੌਰ ਜੀ ਬਣਾ ਦਿੱਤਾ ਹੈ। ਅਤੇ ਗਿਆਨੀ ਈਸ਼ਰ ਸਿੰਘ ਦੇ ਦੋਵੇਂ ਸਪੁੱਤਰ ਭਾਈ ਕਮਲਜੀਤ ਸਿੰਘ ਵਿੱਕੀ ਅਤੇ ਭਾਈ ਸੁਖਵਿੰਦਰ ਸਿੰਘ ਜਥੇ ਵਿਚ ਵੀ ਸੇਵਾ ਕਰਦੇ ਰਹੇ ਹਨ।

# ਭਾਈ ਬਚਨ ਸਿੰਘ ਕੰਮੋਮਾਜਰੇ ਵਾਲੇ ਦੀ ਸਾਖੀ

ਭਾਈ ਬਚਨ ਸਿੰਘ ਰਾਜਗਿਰੀ ਦਾ ਕੰਮ ਕਰਦਾ ਸੀ। ਸੰਗਰੂਰ ਵਾਲੀ ਸੰਗਤ ਨਾਲ ਸੰਤ ਮਹਾਰਾਜ ਜੀਆਂ ਕੋਈ ਆਇਆ ਕਰਦਾ ਸੀ। ਅਤੇ ਅਸਥਾਨਾਂ ਦੀ ਸੇਵਾ ਸਮੇਂ ਰਾਜ ਮਿਸਤਰੀ ਦੇ ਤੌਰ ਤੇ ਉਹਦੀ ਬਹੁਤ ਸੇਵਾ ਹੈ। ਪ੍ਰਮੇਸ਼ਰ ਦੀ ਐਸੀ ਨੇਤ ਹੋਈ ਕਿ ਬਚਨ ਸਿੰਘ ਕੰਮੋਮਾਜਰੇ ਕਿਸੇ ਦੇ ਘਰ ਦੀ ਉਸਾਰੀ ਸਮੇਂ ਪੈੜ ਤੋਂ ਡਿਗ ਪਿਆ ਅਤੇ ਨਾਲ ਹੀ ਨਾਲ ਹੀ ਪੂਰਾ ਹੋ ਗਿਆ। ਉਹਦੇ ਘਰ ਪਹੁੰਚਾਇਆ ਗਿਆ। ਤਕਰੀਬਨ ਘੰਟੇ ਬਾਅਦ ਉਹਦਾ ਸਰੀਰ ਹਰਕਤ ਕਰਨ ਲੱਗਿਆ। ਹੱਥ ਹਿੱਲਿਆ ਅਤੇ ਉਠਕੇ ਬੈਠ ਗਿਆ। ਅਤੇ ਉਹਨੇ ਆਪ ਬੀਤੀ ਸੁਣਾਈ ਕਿ ਮੈਨੂੰ ਜਮ ਲਿਜਾ ਰਹੇ ਸਨ ਕਿ ਅੱਜ ਤੇਰਾ ਹਿਸਾਬ ਪੂਰਾ ਕਰਦੇ ਹਾਂ। ਰਸਤੇ ਵਿਚ ਜਾਂਦਿਆ ਅੱਗੋ ਸੰਤ ਮਹਾਰਾਜ ਖੜ੍ਹੇ ਸੀ ਉਨ੍ਹਾਂ ਨੇ ਰੋਕ ਲਏ। ਕਹਿਣ ਲੱਗੇ , ਇਹ ਤਾਂ ਮੇਰਾ ਸੇਵਕ ਹੈ ਇਹਨੂੰ ਕਿਉਂ ਫੜੀ ਜਾਂਦੇ ਹੋ। ਛੱਡੋ ਏਸੇ ਵਕਤ ਇਹਨੂੰ ਹਲੀ ਨਹੀਂ ਲਿਜਾਣਾ, ਅਸੀਂ ਤਾਂ ਇਹਤੋਂ ਹਲੀ ਸੇਵਾ ਲੈਣੀ ਹੈ। ਕਹਿਣ ਲੱਗਿਆ ਕਿ ਮੈਨੂੰ ਤਾਂ ਪਰਤੱਖ ਸੰਤ ਮਹਾਰਾਜ ਨੇ ਜਮਾਂ ਤੋਂ ਛੁਡਾ ਲਿਆ।

ਨੋਟ:- ਇਹ ਸਾਖੀ ਮੈਨੂੰ ਗਿਆਨੀ ਈਸ਼ਰ ਸਿੰਘ ਧੂਰੀ ਨੇ ਲਿਖਾਈ ਹੈ।

# ਬਾਬਾ ਸੰਤਾ ਸਿੰਘ ਜੀ ਦੀ ਸਾਖੀ

ਧਨੌਲੇ ਦੇ ਨੇੜੇ ਇਕ ਪਿੰਡ ਭੈਣੀ ਜੱਸਾ ਹੈ। ਉਥੇ ਸ੍ਰੀ ਅਖੰਡ ਪਾਠ ਦਾ ਸਮਾਗਮ ਸੀ। ਪਾਠੀ ਸਿੰਘਾਂ ਦੇ ਨਾਲ ਗਿਆਨੀ ਈਸ਼ਰ ਸਿੰਘ ਧੂਰੀ ਵਾਲਿਆਂ ਨੂੰ ਵੀ ਸੰਤ ਮਹਾਰਾਜ ਜੀਆਂ ਨੇ ਭੇਜ ਦਿਤਾ। ਇਹ ਸਾਖੀ ਮੈਨੂੰ ਗਿਆਨੀ ਈਸ਼ਰ ਸਿੰਘ ਨੇ ਹੀ ਲਿਖਾਈ ਹੈ। ਇਕ ਰਾਮਗੜ੍ਹੀਆ ਪ੍ਰੀਵਾਰ ਦੇ ਘਰ ਆਸਣ ਸਨ। ਰਾਤ ਨੂੰ ਉਨ੍ਹਾਂ ਦਾ ਲੜਕਾ ਦੱਸਣ ਲੱਗਿਆ ਕਿ ਮੇਰੇ ਪਿਤਾ ਜੀ ਬਹੁਤ ਬਜ਼ੁਰਗ ਹਨ,ਮੰਜੇ ਤੇ ਹੀ ਬੈਠੇ ਹਨ। ਤੁਰਿਆ ਨਹੀਂ ਜਾਂਦਾ ਉਮਰ ਕਾਫੀ ਹੋ ਚੁੱਕੀ ਹੈ। ਉਸ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਮਸਤੂਆਣੇ ਸਾਹਿਬ ਵਾਲਿਆਂ ਦੀ ਸੰਗਤ ਕਰਿਆ ਕਰਦੇ ਸਨ। ਬਾਬਾ ਅਤਰ ਸਿੰਘ ਜੀ ਸਚਖੰਡ ਜਾਣ ਸਮੇਂ ਉਨ੍ਹਾਂ ਨੂੰ ਕਹਿ ਗਏ ਸੀ ਕਿ ਅਸੀਂ ਆਕੇ ਫੇਰ ਤੈਨੂੰ ਮਿਲਾਂਗੇ। ਉਹ ਕਹਿਣ ਲੱਗਿਆ ਕਿ ਸੰਤ ਮਹਾਰਾਜ ਜੀਆਂ ਨੂੰ ਸਾਡੇ ਘਰ ਜਾਣ ਵਾਸਤੇ ਬੇਨਤੀ ਕਰ ਦਿਉ, ਮੈਂ ਵੀ ਕਰੂੰਗਾ। ਅਗਲੇ ਦਿਨ ਭੋਗ ਤੋਂ ਬਾਅਦ ਉਨ੍ਹਾਂ ਨੇ ਸੰਤ ਮਹਾਰਾਜ ਜੀਆਂ ਨੂੰ ਇਹ ਬੇਨਤੀ ਕਰ ਦਿਤੀ। ਕਿ ਮਹਾਰਾਜ ਜੀ ਸਾਡੇ ਬਜ਼ੁਰਗ ਯਾਦ ਕਰਦੇ ਨੇ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਹਾਂ ਹਾਂ ਚੱਲਾਂਗੇ, ਅਸੀਂ ਤਾਂ ਆਏ ਹੀ ਉਨ੍ਹਾਂ ਨੂੰ ਮਿਲਣ ਵਾਸਤੇ ਹਾਂ। ਘਰ ਗਏ ਉਹ ਬਜ਼ੁਰਗ ਮੰਜੇ ਤੇ ਬੈਠਾ ਸੀ ਤਾਂ ਜਾਣ ਸਾਰ ਸੰਤ ਮਹਾਰਾਜ ਜੀਆਂ ਨੇ ਉਹ ਬਜ਼ੁਰਗ ਦਾ ਨਾਮ ਲੈ ਕੇ ਆਵਾਜ ਮਾਰੀ ਕਿ ਭਾਈ ਸੰਤਾ ਸਿਆਂ ਅਸੀਂ ਆ ਗਏ। ਉਸ ਬਜ਼ੁਰਗ ਦੀਆਂ ਭੁੱਬਾਂ ਨਿਕਲ ਗਈਆਂ। ਭੱਜਕੇ ਉਠਕੇ ਚਰਨਾਂ ਤੇ ਡਿਗ ਪਿਆ। ਨਾਲ ਹੀ ਬੇਨਤੀਆਂ ਕਰੀ ਗਿਆ ਕਿ ਮਹਾਰਾਜ ਜੀ ਤੁਸੀਂ ਮੈਨੂੰ ਕਹਿ ਗਏ ਸੀ ਕਿ ਅਸੀਂ ਤੈਨੂੰ ਆ ਕੇ ਫੇਰ ਮਿਲਾਂਗੇ, ਤੁਸੀਂ ਧੰਨ ਹੋ, ਮੇਰਾ ਜੀਵਨ ਸਫਲਾ ਕਰ ਦਿਤਾ, ਚਿਰਾਂ ਤੋਂ ਵਿਛੜੇ ਗਰੀਬ ਨੂੰ ਆ ਮਿਲੇ ਹੋ। ਇਉਂ ਚਿਰਾਂ ਦੇ ਵਿਛੜਿਆਂ ਦਾ ਮੇਲ ਹੋਇਆ। ਉਸ ਤੋਂ ਮਹੀਨੇ ਕੁ ਬਾਅਦ ਉਹ ਬਜ਼ੁਰਗ ਬਾਬਾ ਸੰਤਾ ਸਿੰਘ ਚੜ੍ਹਾਈ ਕਰ ਗਏ। ਗਿਆਨੀ ਈਸ਼ਰ ਸਿੰਘ ਧੂਰੀ ਵਾਲਿਆਂ ਨੇ ਦੱਸਿਆ ਕਿ ਜਦੋਂ ਸੰਤ ਮਹਾਰਾਜ ਜੀ ਬਾਬਾ ਸੰਤਾ ਸਿੰਘ ਜੀਆਂ ਦੇ ਘਰ ਗਏ ਤਾਂ ਉਹ ਨਾਲ ਸਨ,ਅੱਖੀਂ ਡਿੱਠਾ ਹਾਲ ਉਨ੍ਹਾਂ ਨੇ ਦੱਸਿਆ ਹੈ।

ਗੁਰਬਾਣੀ:-

ਸੰਤਨ ਮੋਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ॥
ਧਰਮਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ॥

# ਜਥੇਦਾਰ ਹਰਮੇਲ ਸਿੰਘ ਲੁਬਾਣੇ ਦੀ ਲੜਕੀ ਦੀ ਸ਼ਾਦੀ ਵੇਲੇ ਦੀ ਸਾਖੀ

ਸਵਰਗਵਾਸੀ ਭਾਈ ਹਰਮੇਲ ਸਿੰਘ ਲੁਬਾਣੇ ਵਾਲਿਆਂ ਦੀ ਲੜਕੀ ਦੀ ਸ਼ਾਦੀ ਸੀ। ਇਹ ਪ੍ਰੀਵਾਰ ਬਾਬਾ ਪੂਰਨ ਦਾਸ ਜੀ ਮਹਾਰਾਜ ਵੇਲੇ ਦੇ 1964 ਤੋਂ ਸੰਤ ਮਹਾਰਾਜ ਜੀਆਂ ਦੇ ਸਰਧਾਲੂ ਹਨ। ਭਾਈ ਹਰਮੇਲ ਸਿੰਘ ਦੇ ਘਰੋਂ ਬੀਬੀ ਰਣਜੀਤ ਕੌਰ ਨੇ ਦੱਸਿਆ ਕਿ ਸਾਡੇ ਘਰ ਤਾਂ ਸੰਤ ਮਹਾਰਾਜ ਜੀ ਸਾਈਕਲ ਤੇ ਹੀ ਆ ਜਾਂਦੇ ਸਨ ਅਤੇ ਸਾਰੇ ਪ੍ਰੀਵਾਰ ਦੇ ਵਿੱਚ ਬੈਠ ਕੇ ਹੀ ਵਚਨ ਕਰੀ ਜਾਇਆ ਕਰਦੇ। ਇਸ ਪ੍ਰੀਵਾਰ ਦੀ ਲੜਕੀ ਦੀ ਸ਼ਾਦੀ ਦੇ ਸਮੇਂ ਸਹੁਰੇ ਘਰ ਵਲੋਂ ਸੁਨੇਹਾ ਆ ਗਿਆ ਕਿ ਅਸੀਂ ਘੱਟੋ ਘੱਟ ਢਾਈ ਤਿੰਨ ਸੌ ਬਰਾਤੀ ਲੈ ਕੇ ਆਵਾਂਗੇ। ਪਰੀਵਾਰ ਘਬਾਰਹਟ ਵਿੱਚ ਸੀ ਕਿ ਕਿਵੇਂ ਸੰਭਾਲਣਾ ਹੋਵੇਗੀ। ਵਿਆਹ ਤੋਂ ਦੋ ਦਿਨ ਪਹਿਲਾਂ ਸੰਤ ਮਹਾਰਾਜ ਜੀ ਘਰ ਆਏ। ਤਾਂ ਉਨ੍ਹਾਂ ਨੂੰ ਸਾਰੀ ਵਿਥਿਆ ਦੱਸੀ। ਸੰਤ ਮਹਾਰਾਜ ਜੀਆਂ ਨੇ ਹੁਕਮ ਕੀਤਾ ਕਿ ਇੱਕ ਪਰਾਂਤ ਲੱਡੂਆਂ ਦੀ ਭਰਕੇ ਲਿਆਉ। ਲੱਡੂ ਘਰ ਹੀ ਤਿਆਰ ਪਏ ਸਨ। ਪਰਾਂਤ ਭਰਕੇ ਲਿਆਂਦੀ। ਸੰਤ ਮਹਾਰਾਜ ਜੀਆਂ ਨੇ ਉਨ੍ਹਾਂ ਵਿੱਚੋਂ ਇੱਕ ਜੋੜਾ ਲੱਡੂਆਂ ਦਾ ਚੁੱਕਿਆਂ ਪ੍ਰੀਵਾਰ ਨੂੰ ਹੁਕਮ ਕੀਤਾ ਕਿ ਇਹ ਬਾਬਾ ਬੀਰਮ ਦਾਸ ਜੀਆਂ ਦੀਆਂ ਸਮਾਧਾਂ ਤੇ ਦੇ ਕੇ ਆਉ। ਇੱਕ ਜੋੜਾ ਹੋਰ ਚੁੱਕਿਆ ਅਤੇ ਬਾਬਾ ਪੂਰਨ ਦਾਸ ਜੀ ਮਹਾਰਾਜ ਦੀ ਸਮਾਧਾਂ ਤੇ ਭੇਟਾ ਕਰਨ ਵਾਸਤੇ ਹੁਕਮ ਹੋਇਆ ਅਤੇ ਵਚਨ ਕੀਤੇ ਕਿ ਲਉ ਆਹ ਬਾਕੀ ਰਲਾ ਦਿਉ ਕੋਈ ਤੋਟ ਨਹੀਂ ਆਊਗੀ ਬੀਬੀ ਨੇ ਦੱਸਿਆ ਕਿ ਪੰਜ ਸੌ ਬੰਦੇ ਬਰਾਤ ਦੇ ਆਏ ਫੇਰ ਵੀ ਕਿਸੇ ਚੀਜ ਦੀ ਤੋਟ ਨਹੀਂ ਆਈ ਸਗੋਂ ਵਸਤੂਆਂ ਵਾਧੂ ਪਈਆਂ ਸਨ। ਹੁਣ ਵੀ ਇਸ ਪ੍ਰੀਵਾਰ ਦਾ ਬੇਟਾ ਭਾਈ ਹਰਭਗਵਾਨ ਸਿੰਘ ਨਿਰੰਤਰ ਸੇਵਾ ਨਿਭਾ ਰਿਹਾ ਹੈ।

ਗੁਰਬਾਣੀ:-

ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥
ਸੇਵਕ ਕਉ ਗੁਰੁ ਸਦਾ ਦਇਆਲ॥

ਅਥਵਾ:- ਬਾਰਿਜ ਕਰਿ ਦਾਹਿਣੈ ਸਿਧਿ ਸਨਮੁਖ ਮੁਖ ਜੋਵੈ॥
ਰਿਧਿ ਬਸੈ ਬਾਂਵਾਂਗਿ ਜੁ ਤੀਨਿ ਲੋਕਾਂਤਰ ਮੋਹੈ॥

## ਦੇਸ਼ ਭਗਤ ਕਾਲਜ ਬਰੜਵਾਲ ਬਾਰੇ ਵਚਨ

ਸੰਨ 1974 ਵਿੱਚ ਦੇਸ਼ ਭਗਤ ਬਰੜਵਾਲ ਕਾਲਜ ਬਣਾਉਣ ਦੀਆਂ ਤਿਆਰੀਆਂ ਚੱਲ ਰਹੀਆਂ ਸਨ। ਪਹਿਲਾਂ ਪਹਿਲਾਂ ਉਥੇ ਛੱਪਰਾਂ ਵਿੱਚ ਹੀ ਕਲਾਸਾਂ ਲਗਾ ਦਿੱਤੀਆਂ ਸਨ। ਤਕਰੀਬਨ ਇੱਕ ਮਹੀਨਾ ਉਸ ਅਸਥਾਨ ਤੇ ਸਮਾਗਮ ਚੱਲੇ। ਕਮਰਿਆਂ ਵਾਸਤੇ ਇਲਾਕਿਆਂ ਦੀ ਸੰਗਤ ਵਲੋਂ ਇੱਟਾਂ ਵੀ ਢੁਆ ਦਿੱਤੀਆਂ ਸਨ। ਸਮਾਗਮ ਸਮਾਪਤੀਆਂ ਤੋਂ ਪਿਛੋਂ ਕੁਝ ਸਮੇਂ ਲਈ ਸੰਤ ਮਹਾਰਾਜ ਜੀਆਂ ਤੋਂ ਉਧਰ ਧਿਆਨ ਨਾ ਦਿੱਤਾ ਗਿਆ। ਤਾਂ ਬਰੜਵਾਲ ਦੇ ਲੋਕ ਉਥੋਂ ਇੱਟਾਂ ਵੀ ਚੁੱਕ ਕੇ ਲੈ ਗਏ। ਉਥੇ ਅਸਥਾਨ ਤੇ ਫਿਰ ਦੀਵਾਨ ਹੋਏ ਤਾਂ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਭਾਈ ਕਾਲਜ ਤਾਂ ਇਹ ਹੁਣੇ ਹੀ ਬਣਕੇ ਚਾਲੂ ਹੋ ਜਾਣਾ ਸੀ। ਕਾਲਜ ਤਾਂ ਏਥੇ ਬਣੂਗਾ ਹੀ ਬਣੂਗਾ ਪਰ ਹੁਣ ਕੁਝ ਸਮਾਂ ਪੈ ਕੇ ਬਣਕੇ ਚਾਲੂ ਹੋਊਗਾ। ਹੁਣ ਇੱਕ ਡੰਡੇ ਵਾਲਾ ਆਊਗਾ ਜਿਹੜੇ ਜਿਹੜੇ ਵੀ ਇੱਟਾਂ ਚੁੱਕ ਕੇ ਏਥੋਂ ਲੈ ਕੇ ਗਏ ਨੇ ਉਹ ਡੰਡੇ ਨਾਲ ਉਨ੍ਹਾਂ ਤੋਂ ਕਈ ਗੁਣਾ ਵੱਧ ਵਾਪਸ ਮੁੜਵਾਊਗਾ ਅਤੇ ਉਹ ਉੱਚੇ ਅਹੁਦਿਆਂ ਤੇ ਪਹੁੰਚੇਗਾ। ਏਥੇ ਤਾਂ ਬਹੁਤ ਡਿਗਰੀਆਂ ਵਾਲੇ ਕੋਰਸ ਹੋਇਆ ਕਰਨਗੇ। ਇਹ ਵਚਨ ਬਿਲਕੁਲ ਸੱਚ ਹੋਇਆ। ਸਮਾਂ ਪੈ ਕੇ ਧੂਰੀ ਥਾਣੇ ਵਿੱਚ ਇੱਕ ਥਾਣੇਦਾਰ ਪਰਮਜੀਤ ਸਿੰਘ ਗਿੱਲ ਆ ਗਿਆ। ਜਦੋਂ ਉਹਨੂੰ ਕਾਲਜ ਦੀਆਂ ਇੱਟਾਂ ਬਾਰੇ ਸਾਰੀ ਸਥਿਤੀ ਦਾ ਪਤਾ ਲੱਗਿਆ ਤਾਂ ਉਹਨੇ ਜਿਹੜੇ ਲੋਕ ਇੱਟਾਂ ਚੁੱਕ ਕੇ ਲੈ ਕੇ ਗਏ ਸੀ ਉਹ ਇਕੱਠੇ ਕਰ ਲਏ ਅਤੇ ਇੱਟਾਂ ਵਾਪਸ ਕਾਲਜ ਵਾਲੀ ਥਾਂ ਤੇ ਸੁਟਵਾਈਆਂ। ਬਾਅਦ ਵਿੱਚ ਜੋ ਵੀ ਮੁਜਰਮ ਉਨ੍ਹਾਂ ਕੋਲ ਆਉਂਦਾ ਤਾਂ ਉਹਨੂੰ ਕਾਲਜ ਵਿੱਚ ਇੱਟਾਂ ਤੇ ਸੀਮਿੰਟ ਦੇਣ ਦੀ ਸੇਵਾ ਹੀ ਲਗਦੀ ਅਤੇ ਹੋਰ ਵੀ ਚੜ੍ਹਦੀ ਕਲਾ ਵਿੱਚ ਉਨ੍ਹਾਂ ਨੇ ਸੇਵਾ ਕਰਵਾਈ ਅਤੇ ਕਰਦਾ ਰਹੇ ਹਨ। ਅੱਜ ਕਾਲਜ ਚੜ੍ਹਦੀਆਂ ਕਲਾਂ ਵਿੱਚ ਚਲ ਰਿਹਾ ਹੈ ਅਤੇ ਕਈ ਤਰ੍ਹਾਂ ਦੇ ਕੋਰਸ ਕਰਵਾਏ ਜਾਂਦੇ ਹਨ ਅਤੇ ਸ:ਪਰਮਜੀਤ ਸਿੰਘ ਗਿੱਲ ਨੇ ਬਾਅਦ ਵਿੱਚ ਪੁਲਿਸ ਦੇ ਉਚ ਅਹੁਦਿਆਂ ਤੱਕ ਤਰੱਕੀਆਂ ਪ੍ਰਾਪਤ ਕੀਤੀਆਂ।

ਨੋਟ:- ਕਾਲਜ ਬਣਨ ਤੋਂ ਪਹਿਲਾਂ ਸੰਨ 1973 ਵਿੱਚ ਸੰਤ ਮਹਾਰਾਜ ਜੀ ਗੁਰਦੁਆਰਾ ਸੰਤ ਪੁਰਾ ਸਾਹਿਬ ਦੀ ਇਕੋਤਰੀ ਤੋਂ ਪਿਛੋਂ ਭਾਈ ਬਚਿੱਤਰ

ਸਿੰਘ ਵਿਰੱਕਤ,ਗਿਆਨੀ ਗੁਰਮੇਲ ਸਿੰਘ,ਦਾਸ ਸਰਵਣ ਸਿੰਘ ,ਭਾਈ ਹਰਬੰਸ ਸਿੰਘ ਨੂੰ ਬਰੜਵਾਲ ਕਾਲਜ ਵਾਲੀ ਥਾਂ ਤੇ ਛੱਡ ਦਿੱਤਾ। ਅਤੇ ਵਚਨ ਕੀਤਾ ਕਿ ਐਥੇ ਤਪ ਕਰੋ ਅਸੀਂ ਆਪੇ ਆ ਕੇ ਲੈ ਜਾਵਾਂਗੇ। ਬਾਅਦ ਵਿਚ ਗਿਆਨੀ ਗੁਰਮੇਲ ਸਿੰਘ ਅਤੇ ਹਰਬੰਸ ਸਿੰਘ ਦੀ ਡਿਊਟੀ ਕਿਸੇ ਹੋਰ ਪਾਸੇ ਲੱਗ ਗਈ। ਦਾਸ ਅਤੇ ਭਾਈ ਬਚਿੱਤਰ ਸਿੰਘ ਉਥੇ ਚਾਲੀ ਦਿਨ ਰਹੇ। ਸੰਤ ਮਹਾਰਾਜ ਜੀਆਂ ਦੀ ਕਿਰਪਾ ਸਦਕਾ ਉਥੇ ਬਹੁਤ ਮਿਹਨਤ ਕੀਤੀ। ਉਸ ਸਮੇਂ ਉਥੇ ਸਿਰਫ਼ ਦੋ ਕਮਰੇ ਹੀ ਸਨ। ਇਕ ਕਮਰੇ ਵਿਚ ਸ੍ਰੀ ਗ੍ਰੰਥ ਸਾਹਿਬ ਪ੍ਰਕਾਸ਼ ਸੀ। ਸੰਤ ਮਹਾਰਾਜ ਜੀ ਪੂਰੇ ਚਾਲੀ ਦਿਨਾਂ ਬਾਅਦ ਆ ਕੇ ਸਾਨੂੰ ਉਥੋਂ ਲੈ ਕੇ ਗਏ ਸਨ।

# ਬਾਈ ਲਾਲ ਸਿੰਘ ਜੀ ਬਹਿਬਲਪੁਰ ਅਤੇ ਉਨ੍ਹਾਂ ਦਾ ਪਰਿਵਾਰ

ਬਾਈ ਲਾਲ ਸਿੰਘ ਜੀਆਂ ਦਾ ਪਿੰਡ ਬਹਿਬਲਪੁਰ ਭਾਦਸੋਂ ਸਰਹੰਦ ਸੜਕ ਤੇ ਭਾਦਸੋਂ ਤੋਂ ਸਿਰਫ਼ 4-5 ਕਿਲੋਮੀਟਰ ਵਿੱਥ ਤੇ ਹੀ ਹੈ।ਅਤੇ ਰੋੜੇਵਾਲ ਤੋਂ ਤਕਰੀਬਨ 15 ਕੁ ਕਿਲੋਮੀਟਰ ਦੂਰ ਹੈ। ਬਾਬਾ ਪੂਰਨ ਦਾਸ ਜੀ ਮਹਾਰਾਜ ਦੇ ਭਰਾ ਦੇ ਦੋਹਤੇ ਸਨ। ਸੋ ਬਾਬਾ ਪੂਰਨ ਦਾਸ ਜੀ ਮਹਾਰਾਜ ਜੀਆਂ ਦੇ ਵੀ ਦੋਹਤੇ ਦੇ ਥਾਂ ਹੀ ਸਨ। ਇਨ੍ਹਾਂ ਨੂੰ ਬਾਬਾ ਪੂਰਨ ਦਾਸ ਜੀ ਮਹਾਰਾਜ ਤੇ ਅਥਾਹ ਸ਼ਰਧਾ ਸੀ। ਉਹ ਦੁਨਿਆਵੀ ਰਿਸਤੇ ਨੂੰ ਛੱਡ ਕੇ ਅਧਿਆਤਮਕ ਰਿਸਤੇ ਨੂੰ ਸਮਝਦੇ ਹੋਏ ਇੱਕ ਸੇਵਕ ਵਜੋਂ ਵਿਚਰਦੇ ਸਨ।ਬਹੁਤ ਹੀ ਨਿੱਘੇ ਸੁਭਾ ਦੇ ਮਾਲਕ ਸਨ ।ਆਪਣਾ ਖੇਤੀਬਾੜੀ ਦਾ ਕਾਰੋਬਾਰ ਕਰਨਾ ਅਤੇ ਬਾਬਾ ਪੂਰਨ ਦਾਸ ਜੀ ਮਹਾਰਾਜ ਦੀ ਸੇਵਾ ਵਿੱਚ ਵੀ ਬਹੁਤ ਰਹਿੰਦੇ ਸਨ। ਜੇਕਰ ਕਦੀ ਨਾ ਆਉਣਾ ਤਾਂ ਬਾਬਾ ਜੀ ਆਪ ਸੁਨੇਹਾ ਭੇਜ ਕੇ ਸੱਦ ਲੈਂਦੇ ਸਨ ਬਾਬਾ ਜੀਆਂ ਦੇ ਬਹੁਤ ਹੀ ਨਜਦੀਕੀ ਸੇਵਕਾਂ ਵਿੱਚੋਂ ਗਿਣੇ ਜਾਂਦੇ ਸਨ। ਬਾਬਾ ਪੂਰਨ ਦਾਸ ਜੀਆਂ ਦੇ ਸੱਚਖੰਡ ਜਾਣ ਤੋਂ ਪਹਿਲਾ ਬਾਈ ਲਾਲ ਸਿੰਘ ਜੀ ਹੀ ਸੰਤ ਮਹਾਰਾਜ ਜੀਆਂ ਨੂੰ ਚਲੈਲੇ ਤੋਂ ਸੱਦ ਕੇ ਲਿਆਏ ਸਨ ਅਤੇ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦੇ ਭਣੋਈਆ ਸਨ। ਬਾਈ ਲਾਲ ਸਿੰਘ ਜੀਆਂ ਦੇ ਘਰੋਂ ਅਤੇ ਸੰਤ ਮਹਾਰਾਜ ਜੀਆਂ ਦੇ ਵੱਡੇ ਭੈਣ ਜੀ ਬੀਬੀ ਬਚਨ ਕੌਰ ਜੀਆਂ ਨੇ ਹੀ ਬਾਬਾ ਪੂਰਨ ਦਾਸ ਜੀ ਮਹਾਰਾਜ ਨੂੰ ਬੇਨਤੀ ਕੀਤੀ ਸੀ ਕਿ ਮੇਰਾ ਭਰਾ ਘਰੋਂ ਭੱਜ ਗਿਆ ਕਿਤੇ ਲੱਭਦਾ ਨਹੀਂ ।ਇਹ ਸਾਰਾ ਵੇਰਵਾ ਦਾਸ ਨੇ ਪਿੱਛੇ ਲਿਖ ਦਿੱਤਾ ਹੈ।ਏਸੇ ਬੀਬੀ ਜੀਆਂ ਦੀ ਕਿਰਪਾ ਹੋਈ ਜਿਸ ਕਿਰਪਾ ਦਾ ਸਦਕਾ ਸੰਤ ਮਹਾਰਾਜ ਜੀਆਂ ਨਾਲ ਸਾਡਾ ਮਿਲਾਪ ਹੋਇਆ ।ਬਾਈ ਲਾਲ ਸਿੰਘ ਜੀਆਂ ਦੇ ਦੋ ਸਪੁੱਤਰ ਭਾਈ ਨਿਰਮਲ ਸਿੰਘ ਅਤੇ ਭਾਈ ਗੁਰਚਰਨ ਸਿੰਘ ਹਨ।ਬਾਈ ਲਾਲ ਸਿੰਘ ਜੀ ਸੁਰਗਵਾਸ ਹੋ ਗਏ ।ਪ੍ਰੀਵਾਰ ਨੂੰ ਬਹੁਤ ਘਾਟਾ ਪਿਆ ।ਨਿਰਮਲ ਸਿੰਘ ਵੱਡੇ ਹਨ ਜੋ ਖੇਤੀ ਬਾੜੀ ਦਾ ਕਾਰੋਬਾਰ ਸੰਭਾਲਦੇ ਹਨ।ਭਾਈ ਨਿਰਮਲ ਸਿੰਘ ਅਤੇ ਭਾਈ ਗੁਰਚਰਨ ਸਿੰਘ ਸ਼ਾਦੀ ਸ਼ੁਦਾ ਹਨ।ਸਾਰਾ ਪ੍ਰੀਵਾਰ ਖੁਸ਼ੀ-ਖੁਸ਼ੀ ਇਕੱਠਾ ਹੀ ਹੈ। ਭਾਈ ਗੁਰਚਰਨ ਸਿੰਘ ਸੰਤ ਮਹਾਰਾਜ ਜੀਆਂ ਕੋਲ ਸੰਤ ਖਾਲਸਾ ਪ੍ਰਿੰਟਿੰਗ ਪ੍ਰੈਸ ਵਿੱਚ ਸੇਵਾ ਕਰਦੇ ਰਹੇ। ਇਨ੍ਹਾਂ ਨੇ ਵੀ ਸੰਤ ਮਹਾਰਾਜ ਜੀਆਂ ਨਾਲ ਮਾਮੇ ਭਾਣਜੇ ਵਾਲਾ ਰਿਸ਼ਤਾ ਕਦੇ ਨਹੀਂ ਸਮਝਿਆ ਸਗੋਂ ਇਕ ਸੇਵਕ ਵਜੋਂ ਵਿਚਰਦੇ ਰਹੇ ਹਨ। ਅਤੇ ਹੋਰਨਾਂ ਸਿੰਘਾਂ ਨਾਲ ਰਲ ਕੇ

ਸੇਵਾ ਕਰਦੇ ਰਹੇ। ਕਈ ਸਾਲ ਪ੍ਰੈਸ ਵਿੱਚ ਸੇਵਾ ਕਰਨ ਤੋਂ ਉਪਰੰਤ ਘਰ ਆ ਕੇ ਵੱਡੇ ਭਰਾ ਨਾਲ ਕੰਮ ਵਿੱਚ ਹੱਥ ਵਟਾਉਂਦੇ ਰਹੇ। ਅਤੇ ਹੁਣ 2014 ਤੋਂ ਪਹਿਲਾਂ ਕਈ ਸਾਲ ਤੋਂ ਗੁਰਦੁਆਰਾ ਰੋੜੇਵਾਲ ਸਾਹਿਬ ਦੀ ਸੇਵਾ ਕਰਵਾਉਂਦੇ ਸਨ ਅਤੇ ਸੰਤ ਮਹਾਰਾਜ ਜੀਆਂ ਨੇ ਸਚਖੰਡ ਜਾਣ ਤੋਂ ਕਈ ਮਹੀਨੇ ਪਹਿਲਾਂ ਹੀ ਭਾਈ ਗੁਰਚਰਨ ਸਿੰਘ ਦੀ ਡਿਊਟੀ ਪੱਕੀ ਹੀ ਰੋੜੇਵਾਲ ਸਾਹਿਬ ਲਾ ਦਿੱਤੀ ਸੀ ਕਿ ਏਥੋਂ ਦੀ ਸੇਵਾ ਸੰਭਾਲ ਕਰ। ਰੋੜੇਵਾਲ ਸਾਹਿਬ ਦੀ ਸਾਰੀ ਜੁੰਮੇਵਾਰੀ ਤੇਰੀ ਹੈ। ਸੰਤ ਮਹਾਰਾਜ ਜੀਆਂ ਦੇ ਹੁਕਮ ਅਨੁਸਾਰ ਰੋੜੇਵਾਲ ਸਾਹਿਬ ਦੀ ਜੁੰਮੇਵਾਰੀ ਸੰਭਾਲ ਰਹੇ ਹਨ ਜਿਸ ਦਿਨ ਸੰਤ ਮਹਾਰਾਜ ਜੀ ਸਚਖੰਡ ਗਏ ਤਾਂ ਇਹ ਘਰ ਸਨ। ਜਦੋਂ ਇਹਨਾਂ ਨੂੰ 24 ਜੂਨ ਨੂੰ ਸਵੇਰੇ ਫੋਨ ਆਇਆ ਤਾਂ ਇਹ ਚੰਡੀਗੜ੍ਹ ਨੂੰ ਭੱਜੇ ਅਤੇ ਇਨ੍ਹਾਂ ਨੇ ਹੀ ਸੰਤ ਮਹਾਰਾਜ ਜੀਆਂ ਦਾ ਪਵਿੱਤਰ ਸਰੀਰ ਰੋੜੇਵਾਲ ਸਾਹਿਬ ਲਿਆਂਦਾ ਕੀਤਾ ਸੀ। ਭਾਈ ਗੁਰਚਰਨ ਸਿੰਘ ਬਹੁਤ ਹੀ ਨਰਮ ਸੁਭਾਅ ਦੇ ਮਾਲਕ ਹਨ। ਬਹੁਤ ਹੀ ਘੱਟ ਬੋਲਦੇ ਹਨ ਸੰਤ ਮਹਾਰਾਜ ਜੀਆਂ ਦੀ ਇਨ੍ਹਾਂ ਤੇ ਅਪਾਰ ਕਿਰਪਾ ਹੈ। ਅੱਜ ਵੀ ਗੁਰਦੁਆਰਾ ਗੁਫਾਸਰ ਸਾਹਿਬ ਰੋੜੇਵਾਲ ਦੇ ਮੁੱਖ ਪ੍ਰਬੰਧਕ ਵਜੋਂ ਸੰਤ ਮਹਾਰਾਜ ਜੀਆਂ ਦੇ ਹੁਕਮ ਅਨੁਸਾਰ ਸੇਵਾ ਸੰਭਾਲ ਕਰਦੇ ਹਨ। ਇਹ ਸਿੱਧਾਂ ਮਹਾਂਪੁਰਸ਼ਾਂ ਦਾ ਅਸਥਾਨ ਹੈ। ਹਰ ਕੋਈ ਇੱਥੇ ਟਿਕ ਨਹੀਂ ਸਕਦਾ। ਵੱਡੇ ਭਾਗ ਹਨ ਭਾਈ ਗੁਰਚਰਨ ਸਿੰਘ ਜੀਆਂ ਦੇ। ਭਾਈ ਗੁਰਚਰਨ ਸਿੰਘ ਦੇ ਮਾਤਾ ਅਤੇ ਸੰਤ ਮਹਾਰਾਜ ਜੀਆਂ ਦੇ ਵੱਡੇ ਭੈਣ ਬੀਬੀ ਬਚਨ ਕੌਰ ਜੀ ਵੀ ਸੰਤ ਮਹਾਰਾਜ ਜੀਆਂ ਨੂੰ ਸਤਿਕਾਰ ਨਾਲ ਬਾਬਾ ਜੀ ਕਹਿਕੇ ਹੀ ਬੁਲਾਉਂਦੇ ਹਨ ਉਮਰ ਵਿਚ ਭਾਵੇਂ ਉਹ ਵੱਡੇ ਹਨ। ਮੈਨੂੰ ਇਕ ਦਿਨ ਕਹਿਣ ਲੱਗੇ ਸਰਵਣ ਸਿਆਂ, ਪੁੱਤ, ਆਪਾਂ ਨੂੰ ਉਹ ਹੀਰਾ ਨਹੀਂ ਮਿਲਣਾ। ਮੈਨੂੰ ਦੱਸ ਦਿੰਦੇ ਉਨ੍ਹਾਂ ਦੀ ਥਾਂ ਮੈਂ ਚਲੀ ਜਾਂਦੀ। ਮੈਂ ਤਕਰੀਬਨ ਇਕ ਘੰਟਾ ਉਨ੍ਹਾਂ ਕੋਲ ਬੈਠਾ ਰਿਹਾ ਪਰ ਉਨ੍ਹਾਂ ਦਾ ਵੈਰਾਗ ਨਹੀਂ ਸੀ ਰੁਕਿਆ। ਵਾਰ ਵਾਰ ਮਨ ਭਰ ਭਰ ਆਉਂਦਾ ਸੀ। ਸੰਤ ਮਹਾਰਾਜ ਜੀਆਂ ਦੇ ਬਚਨ ਕਰ ਕਰ ਕੇ ਉਹ ਰੋਈ ਗਏ ਮੈਂ ਰੋਈ ਗਿਆ। ਵੈਰਾਗ ਵੀ ਕਿਉਂ ਨਾ ਹੋਵੇ। ਜਿਨ੍ਹਾਂ ਨੇ ਛੋਟੇ ਹੁੰਦਿਆਂ ਨੂੰ ਗੋਦੀ ਚੁੱਕ ਚੁੱਕਕੇ ਖਿਡਾਇਆ ਸੀ।

ਨੋਟ:-ਬਾਈ ਲਾਲ ਸਿੰਘ ਜੀਆਂ ਬਾਰੇ ਲਿਖਣਾ ਬਹੁਤ ਜਰੂਰੀ ਸੀ ਕਿਉਂਕਿ ਸੰਤ ਮਹਾਰਾਜ ਜੀਆਂ ਨੂੰ ਰੋੜੇਵਾਲ ਸਾਹਿਬ ਲਿਆਉਣ ਅਤੇ ਇਥੋਂ ਦੀ ਪੱਗ ਦੇਣ ਸੰਬੰਧੀ ਉਨ੍ਹਾਂ ਦਾ ਬਹੁਤ ਵੱਡਾ ਯੋਗਦਾਨ ਹੈ।

# ਉਦਾਸੀਨ ਸੰਤ ਕੇਸਰ ਦਾਸ ਜੀ ਕੰਗਣਵਾਲ ਦੀ ਸਾਖੀ

ਬਾਬਾ ਕਰਮ ਚੰਦ ਜੀ ਬੱਛੂਆਣਾ ਵਾਲੇ ਬਾਬਾ ਉੱਤਰ ਦੇਵ ਜੀ ਮਹਾਰਾਜ ਮਾਹਮਦਪੁਰ ਵਾਲਿਆਂ ਦੇ ਸੇਵਕ ਹਨ। ਬਾਬਾ ਕਰਮ ਚੰਦ ਜੀ ਬਹੁਤ ਉੱਤਮ ਕਮਾਈ ਦੇ ਮਾਲਕ ਹਨ। ਬਾਬਾ ਕੇਸਰ ਦਾਸ ਜੀ ਨੇ ਇਕ ਦਿਨ ਦਾਸ ਨੂੰ ਦੱਸਿਆ ਕਿ ਸਾਡੇ ਮਨ ਵਿਚ ਸ਼ੰਕਾ ਹੋਈ ਕਿ ਬਾਬਾ ਕਰਮ ਚੰਦ ਤਾਂ ਅਨਪੜ੍ਹ ਹਨ ਪਰ ਸਾਡੇ ਸੰਤ ਮਹਾਰਾਜ ਜੀ ਪੜ੍ਹੇ ਹੋਏ ਹਨ, ਵਿਦਵਾਨ ਹਨ। ਥੋੜ੍ਹੇ ਦਿਨ ਬਾਬਾ ਕੇਸਰ ਦਾਸ ਸੁੱਤੇ ਪਏ ਤਾਂ ਸੁਪਨੇ ਵਿਚ ਬਾਬਾ ਕਰਮ ਚੰਦ ਜੀਆਂ ਨੇ ਕਾਗਜ਼ ਉਪਰ ਇਕ ਲਾਈਨ ਉਰਦੂ ਵਿਚ ਲਿਖ ਦਿੱਤੀ, ਇਕ ਲਾਈਨ ਪੰਜਾਬੀ ਵਿਚ, ਇਕ ਹਿੰਦੀ ਵਿਚ ਅਤੇ ਇਕ ਲਾਈਨ ਅੰਗਰੇਜ਼ੀ ਵਿਚ ਲਿਖਕੇ ਮੈਨੂੰ ਦਿਖਾ ਦਿੱਤੀ। ਬਾਬਾ ਕੇਸਰ ਦਾਸ ਨੂੰ ਜਾਗ ਆਈ ਤਾਂ ਹੈਰਾਨੀ ਹੋਈ ਕਿ ਮੈਂ ਤਾਂ ਅਨਪੜ੍ਹ ਹੀ ਸਮਝਦਾ ਸੀ। ਉਸ ਤੋਂ ਕੁਝ ਕੁ ਮਹੀਨੇ ਪਿਛੋਂ ਸੰਤ ਮਹਾਰਾਜ ਜੀ ਕੰਗਣਵਾਲ ਉਦਾਸੀਨ ਡੇਰੇ ਵਿਚ ਆਏ ਤਾਂ ਬਾਬਾ ਕੇਸਰ ਦਾਸ ਜੀਆਂ ਨੂੰ ਅੰਤਰਜਾਮੀ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਕੇਸਰ ਦਾਸਾ ਸੰਤਾਂ ਤੇ ਸ਼ੰਕਾ ਨਾ ਕਰਿਆ ਕਰ। ਸਾਧੂਆਂ ਤੇ ਸ਼ਰਧਾ ਰੱਖਕੇ ਸੇਵਾ ਕਰੀਦੀ ਹੁੰਦੀ ਹੈ ਉਹ ਤਾਂ ਭੰਡਾਰੇ ਭਰ ਦਿੰਦੇ ਹੁੰਦੇ ਨੇ। ਇਸ ਤਰ੍ਹਾਂ ਸੰਤ ਕੇਸਰ ਦਾਸ ਜੀਆਂ ਦੇ ਮਨ ਦੀ ਜਾਣਕੇ ਅੱਗੇ ਵਾਸਤੇ ਰਸਤਾ ਦ੍ਰਿੜਾਇਆ।

ਨੋਟ:-ਉਦਾਸੀਨ ਡੇਰਾ ਬਾਬਾ ਉੱਤਮ ਦਾਸ ਜੀ ਕੰਗਣਵਾਲ ਦੇ ਸੰਤ ਜੁਗਿੰਦਰ ਦਾਸ, ਸੰਤ ਕੇਸਰ ਦਾਸ ਅਤੇ ਸੰਤ ਸੁਰਿੰਦਰ ਦਾਸ ਸੰਤ ਮਹਾਰਾਜ ਜੀਆਂ ਦੇ ਕੰਗਣਵਾਲ ਦੇ ਦੀਵਾਨਾਂ ਵਿਚ ਸੰਗਤ ਨਾਲ ਮੋਢੇ ਨਾਲ ਮੋਢਾ ਜੋੜਕੇ ਸੇਵਾ ਕਰਦੇ ਹਨ। ਸੰਤ ਮਹਾਰਾਜ ਜੀ ਸੰਨ 1993 ਤੋਂ ਲੈ ਕੇ ਬਾਬਾ ਉੱਤਮ ਦਾਸ ਜੀਆਂ ਦੇ ਸਾਲਾਨਾ ਸਮਾਗਮ ਸਮੇਂ ਡੇਰੇ ਵਿਚ ਆ ਕੇ ਦਰਸ਼ਨ ਦਿੰਦੇ ਰਹੇ ਅਤੇ ਕਥਾ ਕੀਰਤਨ ਦੁਆਰ ਸੰਗਤਾਂ ਨੂੰ ਕ੍ਰਿਤਾਰਥ ਕਰਦੇ ਰਹੇ ਹਨ। ਅਤੇ ਆਪਣੇ ਜੀਵਨ ਵਿਚ 9 ਦਸੰਬਰ 2013 ਨੂੰ ਅਖੀਰਲੀ ਵਾਰ ਆਏ ਸਨ

ਗੁਰਬਾਣੀ:-

ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ॥

# ਪਿੰਡ ਕੰਗਣਵਾਲ ਦੇ ਸੇਵਾਦਾਰਾਂ ਦੀ ਸੂਚੀ

ਸਭ ਤੋਂ ਪਹਿਲਾਂ 1 ਨਵੰਬਰ 1969 ਵਿਚ ਸੰਤ ਮਹਾਰਾਜ ਜੀਆਂ ਨੇ ਕੰਗਣਵਾਲ ਪਿੰਡ ਨੂੰ 7 ਦੀਵਾਨ ਬਖਸ਼ੇ। ਉਸ ਸਮੇਂ ਤੋਂ ਲੈ ਕੇ ਅੱਜ 2014 ਤੱਕ ਜੋ ਵੀ ਨਵੇਂ ਪੁਰਾਣੇ ਸੇਵਾਦਾਰ ਸੇਵਾ ਕਰਦੇ ਰਹੇ ਹਨ ਉਨ੍ਹਾਂ ਵਿਚੋਂ ਕੁੱਝ ਕੁ ਮੁੱਖ ਸੇਵਾਦਾਰਾਂ ਦੇ ਨਾਮ ਇਸ ਤਰ੍ਹਾਂ ਹਨ—

ਭਾਈ ਕਰਨੈਲ ਸਿੰਘ ਕਵੀਸ਼ਰ, ਬਾਬਾ ਦੂੱਲਾ ਦਾਸ ਡੇਰਾ ਜੋਗੀ ਪੀਰ, ਭਾਈ ਗੁਰਦੇਵ ਸਿੰਘ, ਭਾਈ ਜਗਿੰਦਰ ਸਿੰਘ ਮਾਨੇ ਕਾ, ਜਥੇਦਾਰ ਗੁਰਨਾਮ ਸਿੰਘ, ਜਥੇਦਾਰ ਮੱਘਰ ਸਿੰਘ, ਭਾਈ ਇੰਦਰ ਸਿੰਘ ਵਰਕਸ਼ਾਪੀਆ, ਬਾਈ ਰਲਾ ਸਿੰਘ, ਭਾਈ ਬਚਿੱਤਰ ਸਿੰਘ, ਸਰਦਾਰ ਗੁਰਨਾਮ ਸਿੰਘ ਕੈਨੇਡੀਅਨ, ਬੀਬੀ ਸੁਰਜੀਤ ਕੌਰ ਕੈਨੇਡੀਅਨ, ਭਾਈ ਅਜੈਬ ਸਿੰਘ, ਭਾਈ ਜਾਗਰ ਸਿੰਘ ਆਦਿਕ ਬਾਬਾ ਚੰਦਾ ਸਿੰਘ ਜੀਆਂ ਦਾ ਸਾਰਾ ਪ੍ਰੀਵਾਰ, ਬੁੱਧ ਸਿੰਘ, ਹਰੀ ਸਿੰਘ, ਗੁਲਜਾਰਾ ਸਿੰਘ ਬਾਬੇ ਕੇ, ਸਰਦਾਰ ਪ੍ਰੇਮ ਸਿੰਘ ਦਾ ਪ੍ਰੀਵਾਰ ਮਾਨ ਸਿੰਘ, ਜੀਤ ਸਿੰਘ, ਸੁਖਦੇਵ ਸਿੰਘ, ਜੋਰਾ ਸਿੰਘ, ਸਾਰੇ ਦੇ ਸਾਰੇ ਰਾਮਗੜ੍ਹੀਏ ਪ੍ਰੀਵਾਰ,ਬੀਬੀ ਮਹਿੰਦਰ ਕੌਰ ਜਥੇਦਾਰਨੀ, ਉਨ੍ਹਾਂ ਦੇ ਸਪੁੱਤਰ ਅਤੇ ਪ੍ਰੀਵਾਰ, ਸਵਰਗਵਾਸੀ ਭਾਈ ਦਲੀਪ ਸਿੰਘ, ਉਨ੍ਹਾਂ ਦੇ ਸਪੁੱਤਰ ਦਲਜੀਤ ਸਿੰਘ ਅਤੇ ਜਗਰੂਪ ਸਿੰਘ ਸਕੰਦਰਪੁਰਾ।

ਨੋਟ:- ਇਹ ਉਪਰੋਕਤ ਜਾਣਕਾਰੀ ਮੈਨੂੰ ਗਿਆਨੀ ਗੁਰਮੇਲ ਸਿੰਘ ਜੀ ਪਾਸੋਂ ਪ੍ਰਾਪਤ ਹੋਈ।

# ਪਿੰਡ ਬੁੱਢੇਵਾਲ ਦੀ ਸਾਖੀ

ਸੰਤ ਮਹਾਰਾਜ ਜੀਆਂ ਨੇ ਬੇਅੰਤ ਸੰਗਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਜੋੜਿਆ। ਪਿੰਡ ਪਿੰਡ ਦੀਵਾਨ ਸਜਾਏ, ਗੁਰਬਾਣੀ ਅਤੇ ਗੁਰ ਇਤਿਹਾਸ ਤੋਂ ਜਾਣੂ ਕਰਵਾਇਆ। ਏਸੇ ਤਰ੍ਹਾਂ ਪਿੰਡ ਬੁਢੇਵਾਲ ਜਿਲ੍ਹਾ ਲੁਧਿਆਣਾ ਵੀ ਸੰਤ ਮਹਾਰਾਜ ਜੀਆਂ ਦੇ ਦੀਵਾਨ ਸਨ। ਉਨ੍ਹਾਂ ਦਿਨਾਂ ਵਿਚ ਉਥੇ ਮੋਟਰ ਤੇ ਹੀ ਆਸਣ ਲਾਇਆ ਸੀ। ਉਥੇ ਖੰਡ ਮਿੱਲ ਵੀ ਨਹੀ ਸੀ ਬਣੀ। ਸੰਤ ਮਹਾਰਾਜ ਜੀਆਂ ਨੇ ਐਸ ਕੌਤਕ ਰਚਾਇਆ ਉਥੇ ਟਿੱਬੇ ਦੇ ਰੇਤੇ ਦੀਆਂ ਢੇਰੀਆਂ ਬਣਾਉਣ ਲੱਗ ਗਏ। ਨਾਲ ਦੇ ਸੇਵਾਦਾਰਾਂ ਨੇ ਬੇਨਤੀ ਕਰਕੇ ਪੁੱਛਿਆ ਕਿ ਮਹਾਰਾਜ ਜੀ ਇਹ ਕੀ ਖੇਡ ਹੈ। ਸੰਤ ਮਹਾਰਾਜ ਜੀਆਂ ਨੇ ਜਵਾਬ ਦਿਤਾ ਕਿ ਏਥੇ ਖੰਡ ਬਣਾ ਰਹੇ ਹਾਂ। ਕੋਈ ਸਮਾਂ ਆਊਗਾ ਏਥੇ ਖੰਡ ਬਣਿਆ ਕਰੂਗੀ। ਇਹ ਵਚਨ ਬਿਲਕੁਲ ਸੱਚ ਹੋਇਆ। ਬਾਅਦ ਵਿਚ ਸਮਾਂ ਆਉਣ ਤੇ ਉਸੇ ਥਾਂ ਤੇ ਖੰਡ ਮਿੱਲ ਬਣੀ ਸੀ। ਇਉਂ ਹੋਰ ਵੀ ਬੇਅੰਤ ਬਰਕਤਾਂ ਵਰਤਾਂਈਆਂ।

ਗੁਰਬਾਣੀ:- ਅਖੁਟੁ ਖਜਾਨਾ ਸਤਿਗੁਰਿ ਦੀਆ ਤੋਟਿ ਨਹੀ ਰੇ ਮੂਕੇ॥

# ਪਿੰਡ ਮਾਣਕੀ ਦੇ ਰਜਿੰਦਰ ਸਿੰਘ ਦੀ ਸਾਖੀ

ਮਈ ਜੂਨ 1992 ਦੀ ਗੱਲ ਹੈ ਪਿੰਡ ਮਾਣਕੀ ਜਿਲ੍ਹਾ ਸੰਗਰੂਰ ਦੇ ਭਾਈ ਰਜਿੰਦਰ ਸਿੰਘ ਦਾ ਸਪੁੱਤਰ ਕਾਕਾ ਗੁਰਜੀਤ ਸਿੰਘ ਉਦੋਂ ਢਾਈ ਕੁ ਸਾਲ ਦਾ ਸੀ। ਗੁਰਜੀਤ ਸਿੰਘ ਦੀ ਅੱਖ ਵਿਚ ਰਸੌਲੀ ਸੀ। ਪਰਿਵਾਰ ਨੂੰ ਬੜਾ ਫਿਕਰ ਹੋਇਆ। ਬਹੁਤ ਡਾਕਟਰਾਂ ਕੋਲ ਧੱਕੇ ਖਾਧੇ। ਕਿਧਰੇ ਦਯਾ ਨੰਦ ਹਸਪਤਾਲ ਲੁਧਿਆਣਾ, ਕਿਧਰੇ ਸੀ ਐਮ ਸੀ ਲੁਧਿਆਣਾ ਡਾਕਟਰਾਂ ਨੂੰ ਦਿਖਾਇਆ ਪਰ ਕਿਤੋਂ ਖੈਰ ਨਾ ਪਈ। ਕੋਈ ਆਰਾਮ ਨਾ ਆਇਆ। ਆਖਰ ਨੂੰ ਚੰਡੀਗੜ੍ਹ ਪੀ. ਜੀ.ਆਈ ਲੈ ਗਏ ਉਥੋਂ ਵੀ ਬੜੀਆਂ ਦਵਾਈਆਂ ਖਾਧੀਆਂ ਪਰ ਕੋਈ ਆਰਾਮ ਨਹੀਂ ਆਇਆ। ਉਥੋਂ ਵੀ ਡਾਕਟਰਾਂ ਨੇ ਜਵਾਬ ਦੇ ਦਿੱਤਾ। ਅਤੇ ਕਹਿ ਦਿੱਤਾ ਕਿ ਬੱਚੇ ਦੀ ਅੱਖ ਕੱਢਣੀ ਪਊ। ਘਰ ਆ ਗਏ। ਸਾਰਾ ਪ੍ਰੀਵਾਰ ਬੜਾ ਦੁੱਖੀ ਸੀ। ਅਗਲੇ ਦਿਨ ਸਵੇਰੇ ਹੀ ਸਾਰਾ ਪ੍ਰੀਵਾਰ ਉਸ ਬੱਚੇ ਗੁਰਜੀਤ ਸਿੰਘ ਨੂੰ ਨਾਲ ਲੈ ਕੇ ਸ੍ਰੀ ਫਤਹਿਗੜ੍ਹ ਸਾਹਿਬ ਸੰਤ ਮਹਾਰਾਜ ਜੀਆਂ ਕੋਲ ਜਾ ਪਹੁੰਚਿਆ। ਵਾਰੀ ਆਉਣ ਤੇ ਨਮਸ਼ਕਾਰ ਕੀਤੀ ਅਤੇ ਭਾਈ ਰਜਿੰਦਰ ਸਿੰਘ ਸੰਤ ਮਹਾਰਾਜ ਜੀਆਂ ਨੂੰ ਬੇਨਤੀ ਕਰਦਾ ਕਰਦਾ ਉੱਚੀ-ਉੱਚੀ ਰੋਣ ਲੱਗ ਪਿਆ। ਸੰਤ ਮਹਾਰਾਜ ਜੀਆਂ ਨੇ ਧੀਰਜ ਦਿੱਤਾ ਅਤੇ ਉਨ੍ਹਾਂ ਦਾ ਸਾਰਾ ਦੁੱਖ ਸੁਣਿਆ। ਸੰਤ ਮਹਾਰਾਜ ਜੀਆਂ ਨੇ ਉਸ ਬੱਚੇ ਦੇ ਸਿਰ ਆਪਣਾ ਮੁਬਾਰਕ ਹੱਥ ਫੇਰਿਆ ਅਤੇ ਵਚਨ ਕੀਤਾ ਕਿ ਇਹ ਤਾਂ ਠੀਕ ਹੈ, ਠੀਕ ਹੈ, ਡੋਲਣਾ ਨਹੀਂ ਹੌਸਲਾ ਰੱਖਣਾ ਹੈ,ਇਹ ਠੀਕ ਹੈ। ਅੱਖ ਨਹੀਂ ਆਪਾਂ ਕਢਾਉਣੀ। ਨਮਸ਼ਕਾਰ ਸਾਰੇ ਪ੍ਰੀਵਾਰ ਨੇ ਕੀਤੀ ਅਤੇ ਘਰ ਆ ਗਏ। ਸੰਤ ਮਹਾਰਾਜ ਜੀਆਂ ਦੇ ਵਚਨਾਂ ਨੇ ਐਨੀ ਢਾਰਸ ਦਿੱਤੀ ਕਿ ਸਾਰੇ ਪ੍ਰੀਵਾਰ ਨੂੰ ਉਹਦਾ ਦੁੱਖ ਹੀ ਭੁੱਲ ਗਿਆ। ਸੰਤ ਮਹਾਰਾਜ ਜੀਆਂ ਦੀ ਐਸੀ ਕਿਰਪਾ ਹੋਈ ਉਹ ਬੱਚਾ ਹੌਲੀ ਹੌਲੀ ਠੀਕ ਹੋਣਾ ਸ਼ੁਰੂ ਹੋ ਗਿਆ। ਜਦੋਂ ਬਿਲਕੁਲ ਠੀਕ ਹੋ ਗਿਆ ਤਾਂ ਭਾਈ ਰਜਿੰਦਰ ਸਿੰਘ ਹੋਰੀਂ ਫੇਰ ਉਸਨੂੰ ਪੀ ਜੀ ਆਈ ਚੰਡੀਗੜ੍ਹ ਦਿਖਾਉਣ ਵਾਸਤੇ ਗਏ। ਡਾਕਟਰ ਸਾਰੇ ਹੈਰਾਨ ਸੀ ਕਿ ਇਹ ਕੀ ਕਰਾਮਾਤ ਹੋਈ। ਚੈੱਕ ਕਰਕੇ ਡਾਕਟਰਾਂ ਨੇ ਉਹਦੀਆਂ ਦਵਾਈਆਂ ਵੀ ਬੰਦ ਕਰ ਦਿੱਤੀਆਂ। ਅੱਜ ਉਸ ਬੱਚੇ ਦੀ ਉਮਰ 21 ਸਾਲ ਹੋ ਗਈ ਹੈ। ਉਹ ਤਕਲੀਫ਼ ਪਹਿਲਾਂ ਵਾਲੀ ਬਿਲਕੁਲ ਨਹੀਂ ਰਹੀ। ਕੋਈ ਦਵਾਈ ਨਹੀਂ ਚਲਦੀ। ਇਹ ਮੇਰੇ ਗੁਰੂਦੇਵ ਸੰਤ

ਮਹਾਰਾਜ ਜੀਆਂ ਦੀ ਕਿਰਪਾ ਦਾ ਸਦਕਾ ਹੀ ਹੈ ਕਿ ਆਪਣੇ ਸੇਵਕ ਨੂੰ ਅਉਖੀ ਘੜੀ ਤੋਂ ਬਚਾ ਲਿਆ।

ਗੁਰਬਾਣੀ:-

ਅਉਖੀ ਘੜੀ ਨ ਦੇਖਣਿ ਦੇਈ ਆਪਣਾ ਬਿਰਦੁ ਸਮਾਲੇ॥
ਹਾਥ ਦੇਇ ਰਾਖੈ ਅਪੁਨੇ ਕਉ ਸਾਸਿ ਸਾਸਿ ਪ੍ਰਤਿਪਾਲੇ॥

ਅਥਵਾ:-

ਅਉਖਧਿ ਤੇਰੋ ਨਾਮ ਦਇਆਲ॥
ਮੋਹਿ ਆਤੁਰ ਤੇਰੀ ਗਤਿ ਨਹੀਂ ਜਾਨੀ ਤੂੰ ਆਪਿ ਕਰਹਿ ਪ੍ਰਤਿਪਾਲ॥

# ਚੂਨੇ ਵਿਚ ਇੱਟ ਵਾਲਾ ਵਚਨ

ਪਿੰਡ ਬਾਲੇਵਾਲ ਦੇ ਡਾਕਟਰ ਧਰਮ ਸਿੰਘ ਦੇ ਵਿਆਹ ਤੋਂ ਕਈ ਸਾਲ ਤੱਕ ਕੋਈ ਬੱਚਾ ਨਾ ਹੋਇਆ। ਲੋਹਟਬੱਦੀ ਸੰਤ ਮਹਾਰਾਜ ਜੀਆਂ ਦੇ ਦੀਵਾਨ ਸਨ। ਸੰਨ 1974 ਦੀ ਗੱਲ ਹੈ। ਉਨ੍ਹਾਂ ਦਿਨਾਂ ਵਿਚ ਸੰਤ ਮਹਾਰਾਜ ਜੀ ਉਥੇ ਹੀ ਸੰਤ ਚੰਨਣ ਸਿੰਘ ਜੀਆਂ ਦੇ ਅਸਥਾਨ ਦੇ ਪੂਰਬ ਦਿੱਸ਼ਾ ਵੱਲ ਕਿਲੋਮੀਟਰ ਕੁ ਫਰਕ ਤੇ ਰਾਤ ਨੂੰ ਮੋਟਰ ਤੇ ਹੀ ਆਸਣ ਰੱਖਿਆ ਕਰਦੇ। ਡਾਕਟਰ ਧਰਮ ਸਿੰਘ ਨੇ ਦੀਵਾਨ ਤੋਂ ਬਾਅਦ ਸੰਤ ਮਹਾਰਾਜ ਜੀਆਂ ਨੂੰ ਬੱਚੇ ਬਾਰੇ ਬੇਨਤੀ ਕਰ ਦਿੱਤੀ ਤਾਂ ਸੰਤ ਮਹਾਰਾਜ ਜੀਆਂ ਦਾ ਵਚਨ ਹੋਇਆ ਕਿ ਕੱਲ੍ਹ ਨੂੰ ਸਵੇਰੇ ਅੰਮ੍ਰਿਤ ਵੇਲੇ ਆਂਈਂ। ਦੂਜੇ ਦਿਨ ਸਵੇਰੇ ਪੰਜ ਵਜੇ ਹੀ ਡਾਕਟਰ ਧਰਮ ਸਿੰਘ ਆਸਣ ਵਾਲੀ ਮੋਟਰ ਤੇ ਪਹੁੰਚ ਗਿਆ। ਜਾਕੇ ਪਹਿਰੇਦਾਰ ਸਿੰਘ ਨੂੰ ਬੇਨਤੀ ਕੀਤੀ ਤਾਂ ਉਹਨੇ ਅੰਦਰ ਸੰਤ ਮਹਾਰਾਜ ਜੀਆਂ ਨੂੰ ਦੱਸਿਆ ਅਤੇ ਸੰਤ ਮਹਾਰਾਜ ਜੀਆਂ ਨੇ ਡਾ.ਧਰਮ ਸਿੰਘ ਨੂੰ ਬੁਲਾ ਲਿਆ। ਡਾਕਟਰ ਧਰਮ ਸਿੰਘ ਨੇ ਨਮਸ਼ਕਾਰ ਕੀਤੀ ਅਤੇ ਚਰਨਾਂ ਵਿਚ ਬੈਠ ਗਿਆ। ਸੰਤ ਮਹਾਰਾਜ ਜੀ ਪੁੱਛਣ ਲੱਗੇ ਕਿ ਡਾਕਟਰ ਧਰਮ ਸਿਆਂ ਕੀ ਚਾਹੁਨੈ। ਡਾਕਟਰ ਧਰਮ ਸਿੰਘ ਨੇ ਫਿਰ ਬੱਚੇ ਵਾਸਤੇ ਬੇਨਤੀ ਕੀਤੀ ਤਾਂ ਸੰਤ ਮਹਾਰਾਜ ਜੀ ਨੇ ਕੁਝ ਦੇਰ ਚੁੱਪ ਹੋ ਕੇ ਵਚਨ ਕੀਤਾ ਕਿ ਲੈ ਧਰਮ ਸਿਆਂ, ਤੇਰੇ ਘਰ ਸਾਲ ਦੇ ਅੰਦਰ ਅੰਦਰ ਗੁੱਡੂ ਆਊਗਾ। ਧਿਆਨ ਰੱਖੀਂ, ਅਸੀਂ ਤਾਂ ਚੂਨੇ 'ਚ ਇੱਟ ਲਾ ਦਿੱਤੀ ਪਰ ਡਾਕਟਰਾਂ ਨੂੰ ਕੋਈ ਸਮਝ ਨਹੀਂ ਲੱਗਣੀ। ਉਹੀ ਗੱਲ ਹੋਈ ਜਦੋਂ 9-10 ਮਹੀਨੇ ਬਾਅਦ 1975 ਵਿਚ ਬੱਚੇ ਦੇ ਜਨਮ ਦਾ ਸਮਾਂ ਆਇਆ ਤਾਂ ਮਾਲੇਰਕੋਟਲੇ ਸਰਕਾਰੀ ਹਸਪਤਾਲ ਵਿਚ ਡਾਕਟਰਾਂ ਨੇ ਬਥੇਰੇ ਐਕਸ-ਰੇ ਅਤੇ ਹੋਰ ਜਾਂਚ ਕੀਤੀ ਕੋਈ ਪਤਾ ਨਾ ਲੱਗੇ। ਡਾਕਟਰ ਕਹਿੰਦੇ ਕਿ ਬੱਚਾ ਇੱਕ ਹੈ ਪਰ ਧੜ ਦੋ ਨੇ। ਆਖਰ ਨੂੰ ਡਾਕਟਰਾਂ ਨੇ ਆਪਣੇ ਵਲੋਂ ਜਵਾਬ ਦੇ ਕੇ ਕਹਿ ਦਿਤਾ ਪਟਿਆਲੇ ਚਲੇ ਜਾਉ। ਡਾਕਟਰ ਧਰਮ ਸਿੰਘ ਨੇ ਹਸਪਤਾਲ ਦੇ ਬਾਹਰ ਵਿਹੜੇ ਵਿਚ ਬੈਠਕੇ ਸੰਤ ਮਹਾਰਾਜ ਜੀਆਂ ਦਾ ਧਿਆਨ ਕਰਕੇ ਬੇਨਤੀਆਂ ਕੀਤੀਆਂ ਤਾਂ ਬੱਚੇ ਨੇ ਇਕ ਦਮ ਜਨਮ ਲੈ ਲਿਆ। ਬੱਚਾ ਬਿਲਕੁਲ ਸਹੀ ਸਲਾਮਤ ਸੀ। ਸੰਤ ਮਹਾਰਾਜ ਜੀ ਦੀ ਐਸੀ ਕਿਰਪਾ ਹੋਈ। ਇਉਂ ਸੰਤ ਮਹਾਰਾਜ ਜੀਆਂ ਨੇ ਚੂਨੇ ਵਿਚ ਇੱਟ ਲਾਈ। ਇਹ ਇੱਟ ਕਾਹਦੀ ਲਾਈ ਡਾਕਟਰ ਧਰਮ ਸਿੰਘ ਦੇ ਘਰ ਅੱਜ

ਪੋਤਾ ਵੀ ਖੇਡ ਰਿਹਾ ਹੈ। ਇਉਂ ਬੜੇ ਸੇਵਕਾਂ ਦੇ ਕਾਰਜ ਸੰਤ ਮਹਾਰਾਜ ਜੀਆਂ ਨੇ ਸਵਾਰੇ। ਸੇਵਕ ਨੂੰ ਵੀ ਆਪਣੇ ਗੁਰੂਦੇਵ ਮਹਾਂਪੁਰਖਾਂ ਤੇ ਮਾਣ ਹੁੰਦਾ ਹੈ।

ਗੁਰਬਾਣੀ:-

ਮਾਣ ਕਰਉ ਤੁਧੁ ਊਪਰੇ ਮੇਰੇ ਪ੍ਰੀਤਮ ਪਿਆਰੇ ॥
ਦੇਖਿ ਤੁਮਾਰਾ ਦਰਸਨਉ ਮੇਰਾ ਮਨੁ ਧੀਰੇ ॥

ਅਥਵਾ:-

ਸੇਵਕ ਕਉ ਨਿਕਟੀ ਹੋਇ ਦਿਖਾਵੈ ॥
ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ।

## ਬਾਬਾ ਬਲਜੀਤ ਸਿੰਘ ਫੱਕਰ ਨੂੰ ਕੀਰਤਨ ਦੀ ਬਖਸ਼ਿਸ਼

ਮੇਰੇ ਗੁਰੂਦੇਵ ਸੰਤ ਮਹਾਰਾਜ ਜੀ ਇਕ ਵਾਰੀ ਭਗਤ ਰਵਿਦਾਸ ਜੀਆਂ ਦੇ ਪ੍ਰਕਾਸ਼ ਦਿਹਾੜੇ ਦੇ ਸਮਾਗਮ ਵਿਚ ਅਕੋਈ ਸਾਹਿਬ ਗਏ। ਸਮਾਗਮ ਦੀ ਸਮਾਪਤੀ ਤੋਂ ਜਲ ਪਾਣੀ ਛਕਾਉਣ ਵਾਸਤੇ ਸੰਗਤ ਸੰਤ ਮਹਾਰਾਜ ਜੀਆਂ ਨੂੰ ਇਕ ਕਮਰੇ ਵਿਚ ਅੰਦਰ ਲੈ ਗਈ। ਕਮਰਾ ਛੋਟਾ ਸੀ ਸੰਗਤ ਜਿਆਦਾ ਸੀ। ਬਾਬਾ ਬਲਜੀਤ ਸਿੰਘ ਫੱਕਰ ਵੀ ਕਮਰੇ ਦੇ ਇਕ ਖੂੰਜੇ ਵਿਚ ਖੜ੍ਹੇ ਸਨ। ਸਾਰੀ ਸੰਗਤ ਨੂੰ ਸੰਤ ਮਹਾਰਾਜ ਜੀਆਂ ਨੇ ਆਪ ਬਦਾਮਾਂ ਦੀਆਂ ਗਿਰੀਆਂ ਦਾ ਪ੍ਰਸ਼ਾਦ ਵਰਤਾਇਆ। ਬਾਬਾ ਬਲਜੀਤ ਜੀਆਂ ਨੂੰ ਇਕ ਗਿਰੀ ਦਿੱਤੀ ਅਤੇ ਵਚਨ ਕੀਤਾ ਕਿ ਮਸਤਾ ਤੂੰ ਕੀਰਤਨ ਕਰਿਆ ਕਰ। ਅਤੇ ਨਾਲ ਹੀ ਬਾਬਾ ਬਲਜੀਤ ਸਿੰਘ ਦਾ ਸੱਜਾ ਹੱਥ ਆਪਣੇ ਹੱਥ ਵਿਚ ਫੜਕੇ ਪੰਜ ਵਾਰੀ ਘੁੱਟ ਦਿਤਾ ਅਤੇ ਫੇਰ ਵਚਨ ਕੀਤਾ ਕਿ ਜਾਹ ਤਕੜਾ ਹੋਕੇ ਕੀਰਤਨ ਕਰਿਆ ਕਰੀਂ। ਬਾਬਾ ਬਲਜੀਤ ਸਿੰਘ ਨੇ ਇਹ ਸਾਰੀ ਵਾਰਤਾ ਮੈਨੂੰ ਆਪ ਸੁਣਾਈ ਅਤੇ ਕਹਿੰਦੇ ਕਿ ਅਗਲੇ ਦਿਨ ਸਵੇਰੇ ਮੈਂ ਆਸਾ ਦੀ ਵਾਰ ਦੇ ਦੋ ਛੱਕੇ ਸਲੋਕਾਂ ਦਾ ਕੀਰਤਨ ਕੀਤਾ। ਜਦ ਕਿ ਮੈਂ ਕੀਰਤਨ ਬਾਰੇ ਕੁਝ ਨਹੀਂ ਸੀ ਜਾਣਦਾ। ਇਸ ਤਰ੍ਹਾਂ ਪਤਾ ਨਹੀਂ ਕਿੰਨਿਆ ਕੁ ਨੂੰ ਇਹ ਦਾਤਾਂ ਵਰਤਾਂਈਆਂ। ਮੈਨੂੰ ਤਾਂ ਇਉਂ ਲਗਦੈ ਕਿ ਕੋਈ ਸਾਇੰਸਦਾਨ ਅਸਮਾਨ ਵਿਚਲੇ ਤਾਰੇ ਗਿਣ ਲਵੇਗਾ ਕੋਈ ਵੱਡੀ ਗੱਲ ਨਹੀਂ, ਪ੍ਰੰਤੂ ਮੇਰੇ ਗੁਰੂਦੇਵ ਨੇ ਕਿੰਨਿਆ ਨੂੰ ਤਾਰਿਆ, ਕਿੰਨੀਆਂ ਕੁ ਦਾਤਾਂ ਵੰਡੀਆਂ ,ਇਹ ਸਭ ਗਿਣਤੀ ਮਿਣਤੀ ਵਿਚ ਨਹੀਂ ਆ ਸਕਦਾ।

ਗੁਰਬਾਣੀ:-

ਤਾਰਿਆ ਜਹਾਨ ਲਹਿਆ ਅਭਿਮਾਨੁ
ਜਿਨੀ ਦਰਸਨੁ ਪਾਇਆ॥

ਅਥਵਾ:- ਨਾਨਕ ਸਾ ਕਰਾਮਾਤਿ ਸਾਹਿਬੁ ਤੁਠੈ ਜੇ ਮਿਲੈ॥

# ਬੇਰ ਪਿੰਡ ਦੀ ਬਿਪਤਾ ਦੂਰ ਕਰਨੀ

ਸੰਨ 1974 ਦਾ ਸਮਾਂ ਸੀ। ਬੇਰ ਪਿੰਡ ਤੇ ਐਸੀ ਬਿਪਤਾ ਦੀ ਘੜੀ ਆਈ ਕਿ ਹਰ ਰੋਜ਼ ਨੌਜੁਆਨ ਮੌਤ ਹੋਣੀ ਸ਼ੁਰੂ ਹੋ ਗਈ। ਇਕ ਵੀ ਦਿਨ ਖਾਲੀ ਨਹੀਂ ਸੀ ਜਾਂਦਾ। ਸਾਰੇ ਪਿੰਡ ਦੀ ਸੰਗਤ ਇਕੱਠੀ ਹੋਕੇ ਸੰਤ ਮਹਾਰਾਜ ਜੀਆਂ ਕੋਲ ਗਈ ਅਤੇ ਆਪਣਾ ਸਾਰਾ ਦੁੱਖ ਦੱਸਿਆ। ਮੇਰੇ ਗੁਰੂਦੇਵ ਸੰਤ ਮਹਾਰਾਜ ਜੀ ਇਕ ਵਚਨ ਕਰਿਆ ਕਰਦੇ ਹੁੰਦੇ ਸਨ ਕਿ—

ਪਰ ਖੇਦ ਸਹੈ ਨਾ ਸਹੈ ਪਰ ਖੇਦ।

ਇਸ ਦਾ ਮਤਲਬ ਦੱਸਦੇ ਹੋਏ ਵਚਨ ਕਰਿਆ ਕਰਦੇ ਕਿ ਭਾਈ ਮਹਾਂਪੁਰਖ ਦੂਜੇ ਦਾ ਦੁੱਖ ਆਪਣੇ ਤੇ ਲੈ ਲੈਂਦੇ ਹਨ ਪਰ ਦੂਜੇ ਨੂੰ ਦੁਖੀ ਨਹੀਂ ਵੇਖ ਸਕਦੇ। ਐਸੇ ਪਰਉਪਕਾਰੀ ਦੂਜੇ ਦੇ ਦੁੱਖਾਂ ਦੀ ਨਵਿਰਤੀ ਕਰ ਦਿੰਦੇ ਹਨ।

ਪਰਉਪਕਾਰੀ ਗੁਰਾਂ ਪਿਆਰਾ॥ ---- ਭਾਈ ਗੁਰਦਾਸ ਜੀ

ਸੋ ਪਿੰਡ ਵਾਲਿਆਂ ਦੀ ਸਾਰੀ ਵਿਥਿਆ ਸੁਣਕੇ ਉਸੇ ਸਮੇਂ ਹੀ ਪੰਜ ਅਖੰਡ ਪਾਠਾਂ ਦੀ ਤਾਰੀਖ ਦੇ ਦਿੱਤੀ ਅਤੇ ਅਖੰਡ ਪਾਠਾਂ ਦੀ ਵਿਧੀ ਸਾਰੀ ਦੱਸੀ ਅਤੇ ਸਮੱਗਰੀ ਵੀ ਆਪ ਲਿਖਾਈ। ਅਗਲੇ ਦਿਨ ਹੀ ਸ੍ਰੀ ਅਖੰਡ ਪਾਠ ਸਾਹਿਬ ਪ੍ਰਾਰੰਭ ਕਰਨੇ ਸਨ। ਪੰਜ ਅਖੰਡ ਪਾਠਾਂ ਨੂੰ ਦਸ ਗਿਆਰਾਂ ਦਿਨ ਲੱਗ ਜਾਣੇ ਸਨ। ਸਾਰੇ ਪਿੰਡ ਦੇ ਘਰ ਘਰ ਨੂੰ ਸੇਵਾ ਕਰਨ ਵਾਸਤੇ ਹੁਕਮ ਹੋਇਆ। ਪੰਜ ਅਖੰਡ ਪਾਠੀ, ਪੰਜ ਪਾਠੀ ਸ੍ਰੀ ਜਪੁਜੀ ਸਾਹਿਬ ਵਾਲੇ, ਪੰਜ ਪਹਿਰੇਦਾਰ ਗੇਟ ਤੇ, ਪੰਜ ਪਹਿਰੇਦਾਰ ਦੇਗ ਤੇ ਅਤੇ ਪੰਜ ਧੂਫੀਏ ਇਸ ਤਰ੍ਹਾਂ 25 ਸਿੰਘਾਂ ਦੀ ਪੱਕੀ ਡਿਊਟੀ ਸੰਤ ਮਹਾਰਾਜ ਜੀਆਂ ਨੇ ਲਾ ਦਿੱਤੀ। ਅਖੰਡ ਪਾਠੀਆਂ ਦੇ ਵਿਚ ਦਾਸ ਵੀ ਸੀ। ਸਾਨੂੰ ਸਾਰੀ ਮਰਿਜਾਦਾ ਸਮਝਾ ਦਿੱਤੀ। ਜਦੋਂ ਪਾਠੀ ਦੀ ਡਿਊਟੀ ਬਦਲੇ, ਨਾਲ ਦੀ ਨਾਲ ਹੀ ਬਾਕੀ ਸਿੰਘਾਂ ਦੀਆਂ ਡਿਊਟੀਆਂ ਵੀ ਬਦਲਣੀਆਂ ਸਨ। ਇਹ ਵੀ ਹੁਕਮ ਸੀ ਕਿ ਡਿਊਟੀ ਬਦਲਦੇ ਸਮੇਂ ਹਰੇਕ ਸਿੰਘ ਨੇ ਇਸ਼ਨਾਨ ਕਰਕੇ ਨਵੇਂ ਬਸਤਰ ਪਹਿਨਣੇ ਹਨ ਜੋ ਬਰਾਬਰ ਦੇ ਕਮਰੇ ਵਿਚ ਰੱਖੇ ਹੋਏ ਹਨ, ਡਿਊਟੀ ਤੋਂ ਆਉਣ ਸਮੇਂ ਫੇਰ ਬਸਤਰ ਬਦਲੀ ਕਰਨੇ ਸਨ। ਪਿੰਡ ਦੀ ਜੂਹ ਤੋਂ ਬਾਹਰ ਕਿਸੇ ਵੀ ਪਾਠੀ ਸਿੰਘ ਜਾਂ ਹੋਰ ਪਹਿਰੇਦਾਰ ਸਿੰਘ ਨੇ ਨਹੀਂ ਜਾਣਾ ਸੀ। ਮੇਰੀ ਇਕ ਡਿਊਟੀ ਹੋਰ ਲਾਈ ਸੀ ਕਿ ਹਰ ਰੋਜ਼ ਸਵੇਰੇ 7 ਵਜੇ ਪੰਜ ਸਿੰਘਾਂ ਨੂੰ ਨਾਲ ਲੈ ਕੇ ਸਾਰੇ ਪਿੰਡ

ਵਿਚ ਗੇੜਾ ਦੇਣਾ ਸੀ। ਇਕ ਸਿੰਘ ਕੋਲ ਜਲ ਹੋਣਾ, ਇਕ ਕੋਲ ਘੰਟੀ, ਇਕ ਕੋਲ ਸਮੱਗਰੀ ਦੀ ਧੂਫ ਇਕ ਪਹਿਰੇਦਾਰ ਸਿੰਘ ਅਤੇ ਮੇਰੇ ਕੋਲ ਸੰਖ ਹੁੰਦਾ ਸੀ। ਸਭ ਤੋਂ ਮੂਹਰੇ ਜਲ ਦਾ ਛਿੱਟਾ ਦੇਣਾ ਸੀ, ਉਸ ਤੋਂ ਬਾਅਦ ਘੰਟੀ ਵਾਲਾ ਘੰਟੀ ਵਜਾਉਂਦਾ, ਉਸਤੋਂ ਬਾਅਦ ਅੱਗ ਦੇ ਉਪਰ ਸਮੱਗਰੀ ਦੀ ਧੂਫ ਪਾ ਕੇ ਲਿਜਾਣ ਵਾਲਾ, ਉਸਤੋਂ ਪਿਛੋਂ ਸੰਖ ਵਾਲਾ ਅਤੇ ਸਭ ਤੋਂ ਬਾਅਦ ਪਹਿਰੇਦਾਰ ਸਿੰਘ ਨੇ ਤੁਰਨਾ ਸੀ। ਪਿੰਡ ਵਿਚ ਗੇੜਾ ਦਿੰਦੇ ਸਮੇਂ ਸਤਿਨਾਮ ਵਾਹਿਗੁਰੂ ਦਾ ਜਾਪ ਕਰਨਾ ਸੀ ਅਤੇ ਮੈਨੂੰ ਹੁਕਮ ਸੀ ਕਿ ਸੰਖ ਵਜਾਉਣ ਦੇ ਨਾਲ ਮੂੰਹ ਵਿਚ "ਊਚੁ ਅਪਾਰੁ ਬੇਅੰਤੁ ਸੁਆਮੀ ਕੌਣ ਜਾਣੈ ਗੁਣ ਤੇਰੇ" ਦੇ ਸ਼ਬਦ ਦੀਆਂ ਚਾਰੇ ਪੰਗਤੀਆਂ ਪੜ੍ਹਨੀਆਂ ਹਨ। ਪਿੰਡ ਵਿਚ ਗੇੜੇ ਤੋਂ ਵਾਪਸ ਆ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਚਰਨਾਂ ਵਿਚ ਪਿੰਡ ਦੀ ਸੁਖ ਸ਼ਾਂਤੀ ਵਾਸਤੇ ਅਰਦਾਸ ਕਰਨੀ। ਇਸ ਤਰ੍ਹਾਂ ਲਗਾਤਾਰ ਅਖੰਡ ਪਾਠਾਂ ਦੇ ਭੋਗ ਤੱਕ ਇਹ ਵਿਧੀ ਕਰਨੀ ਸੀ। ਹਰ ਅਖੰਡ ਪਾਠ ਦੇ ਭੋਗ ਸਮੇਂ ਸੰਤ ਮਹਾਰਾਜ ਜੀ ਆਸਾ ਦੀ ਵਾਰ ਦੇ ਕੀਰਤਨ ਸਮੇਂ ਪਹੁੰਚਿਆ ਕਰਦੇ ਸਨ। ਸੰਤ ਮਹਾਰਾਜ ਜੀਆਂ ਦਾ ਇਹ ਹੁਕਮ ਸੀ ਇਸ ਤਰ੍ਹਾਂ ਵਿਧੀ ਨਾਲ ਕਰਦੇ ਜਾਉ ਬਾਕੀ ਜੋ ਮੇਰਾ ਕੰਮ ਹੈ ਉਹ ਮੈਂ ਆਪੇ ਕਰੂੰ। ਸ੍ਰੀ ਅਖੰਡ ਪਾਠ ਪ੍ਰਾਰੰਭ ਕਰਨ ਦੇ ਦਿਨ ਤੋਂ ਹੀ ਪਿੰਡ ਵਿਚ ਸੁੱਖ ਸ਼ਾਂਤੀ ਵਰਤਣੀ ਸ਼ੁਰੂ ਹੋ ਗਈ। ਅਖੀਰਲੇ ਪੰਜਵੇਂ ਅਖੰਡ ਪਾਠ ਦੇ ਭੋਗ ਤੇ ਸੰਤ ਮਹਾਰਾਜ ਜੀਆਂ ਨੇ ਆਪ ਅਰਦਾਸ ਕੀਤੀ ਅਤੇ ਬਾਅਦ ਵਿਚ ਵਚਨ ਕੀਤਾ ਕਿ ਭਾਈ ਵਿਧੀ ਅਨੁਸਾਰ ਗੁਰੂ ਸਾਹਿਬ ਦੀ ਸੇਵਾ ਕਰਨ ਤੇ, ਸ੍ਰੀ ਅਖੰਡ ਪਾਠ ਜਾਂ ਸ੍ਰੀ ਸਹਿਜ ਪਾਠ ਕਰਨ ਤੇ ਕੋਈ ਵੀ ਐਸਾ ਕਾਰਜ ਨਹੀਂ ਜਿਹੜਾ ਸਿੱਧ ਨਾ ਹੋਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸ ਕਰੋ। ਵਿਧੀ ਅਪਣਾਉ ਤਾਂ ਹਰ ਮੈਦਾਨ ਫਤਹਿ ਹੀ ਫਤਹਿ ਹੋਵੇਗੀ। ਸਾਰੇ ਕਾਰਜ ਰਾਸ ਹੋਣਗੇ। ਗੁਰੂ ਸਾਹਿਬ ਤੇ ਭਰੋਸਾ ਰੱਖੀਏ। ਏਸ ਸਮਾਗਮ ਤੋਂ ਬਾਅਦ ਐਸੀਆਂ ਦੁਖਾਂਤ ਘਟਨਾਵਾਂ ਹੋਣੀਆਂ ਬਿਲਕੁਲ ਬੰਦ ਹੋ ਗਈਆਂ ਪਿੰਡ ਵਿਚ ਸੁਖ ਸ਼ਾਂਤੀ ਵਰਤ ਗਈ।

ਗੁਰਬਾਣੀ:-

ਰਾਖਿ ਲੀਏ ਤਿਨੁ ਰਖਣਹਾਰ
ਸਭ ਬਿਆਧਿ ਮਿਟਾਈ ॥
ਕਹੁ ਨਾਨਕ ਕਿਰਪਾ ਭਈ
ਪ੍ਰਭੁ ਭਏ ਸਹਾਈ ॥

## ਗੁਪਤ ਗੁਰ ਅਸਥਾਨਾਂ ਬਾਰੇ ਦੱਸਣ ਦੀ ਸਾਖੀ

ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੇ ਬਹੁਤ ਸਾਰੇ ਗੁਪਤ ਅਸਥਾਨ ਪ੍ਰਗਟ ਕੀਤੇ ਅਤੇ ਉਥੇ ਗੁਰਦੁਆਰਿਆਂ ਦੀਆਂ ਸੇਵਾਵਾਂ ਕਰਵਾਈਆਂ ਜਿਨ੍ਹਾਂ ਦਾ ਵੇਰਵਾ ਪਹਿਲਾਂ ਆ ਚੁੱਕਿਆ ਹੈ। ਏਸੇ ਤਰ੍ਹਾਂ ਹੀ ਇਕ ਦਿਨ ਸੰਤ ਮਹਾਰਾਜ ਜੀਆਂ ਨੇ ਦਾਸ ਨੂੰ ਲਿਖਵਾਇਆ ਸੀ ਕਿ ਤੁਹਾਡੇ ਪਿੰਡ ਸੰਦੌੜ ਦੇ ਨੇੜੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰ ਗੋਬਿੰਦ ਸਾਹਿਬ ਜੀ ਨੇ ਤਿੰਨ ਥਾਂ ਚਰਨ ਪਾਏ ਹਨ। ਪਹਿਲਾ ਅਸਥਾਨ ਮਾਣਕੀ ਪਿੰਡ ਹੈ ਜਿਥੇ ਅੱਜ ਕੱਲ੍ਹ ਗੁਰੂ ਸਰ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਦੂਜਾ ਅਸਥਾਨ ਪਿੰਡ ਕਾਸਾਪੁਰ ਹੈ ਗੁੱਗਾ ਮਾੜੀ ਦੇ ਬਿਲਕੁਲ ਨੇੜੇ। ਉਥੇ ਛੇਵੇਂ ਪਾਤਸ਼ਾਹ ਦੀ ਮੰਜੀ ਸਾਹਿਬ ਹੈ ਅਤੇ ਤੀਜਾ ਅਸਥਾਨ ਕਲਿਆਣ ਦੇ ਪੁਲ ਤੇ ਸ਼ਾਹ ਜੁਲਾਲ ਫਕੀਰ ਦੇ ਅਸਥਾਨ ਨਾਲ ਹੈ ਉਥੇ ਛੇਵੇਂ ਪਾਤਸ਼ਾਹ ਦੀ ਫਕੀਰ ਸ਼ਾਹ ਜੁਲਾਲ ਨਾਲ ਗੁਫ਼ਤਗੂ ਹੋਈ ਹੈ ਉਥੇ ਪਾਤਸ਼ਾਹਾਂ ਦੇ ਚਰਨ ਪਏ ਅਤੇ ਮੰਜੀ ਸਾਹਿਬ ਹੈ।

ਬਰੜਵਾਲ ਦਾ ਦੇਸ਼ ਭਗਤ ਕਾਲਜ ਹਲੀ ਚਾਲੂ ਨਹੀਂ ਸੀ ਹੋਇਆ। ਕਾਲਜ ਤੋਂ ਛਿਪਦੀ ਦਿਸ਼ਾ ਨੂੰ ਸੰਤ ਮਹਾਰਾਜ ਜੀ ਮੈਨੂੰ ਉਨ੍ਹਾਂ ਦਿਨਾਂ ਵਿਚ ਲੈ ਗਏ। ਉਥੇ ਉਸ ਸਮੇਂ ਕੱਲਰ ਹੀ ਕੱਲਰ ਸਨ। ਤਕਰੀਬਨ ਡੇਢ ਕਿਲੋਮੀਟਰ ਦੇ ਫਾਸਲੇ ਤੇ ਇਕ ਕਿੱਕਰ ਥੱਲੇ ਖੜ੍ਹ ਗਏ ਅਤੇ ਵਚਨ ਕਰਨ ਲੱਗੇ ਕਿ ਇਹ ਕਿੱਕਰ ਦੇ ਦਰਸ਼ਨ ਕਰਵਾਉਣ ਵਾਸਤੇ ਤੈਨੂੰ ਲਿਆਂਦਾ ਹੈ ਏਥੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਬੈਠੇ ਸਨ। ਉਨ੍ਹਾਂ ਦੇ ਏਥੇ ਚਰਨ ਪਏ ਹਨ। ਇਹ ਪਵਿੱਤਰ ਅਸਥਾਨ ਹੈ ਕੋਈ ਸਮਾਂ ਆਊ ਇਹ ਵੀ ਪਰਗਟ ਹੋਊ।

ਗੁਰਬਾਣੀ:-

ਜਿਥੈ ਜਾਇ ਬਹੈ ਮੇਰਾ ਸਤਿਗੁਰੂ
ਸੋ ਥਾਨੁ ਸੁਹਾਵਾ ਰਾਮ ਰਾਜੇ
ਗੁਰਸਿਖੀ ਸੋ ਥਾਨੁ ਭਾਲਿਆ
ਲੈ ਧੂਰਿ ਮੁਖਿ ਲਾਵਾ॥ ...............॥

# ਤਾਤੀ ਵਾਉ ਨ ਲਗਾਈ

ਨਿਰੰਕਾਰ ਨੇ ਸੰਸਾਰ ਦੀ ਰਚਨਾ ਹੀ ਐਸੀ ਰਚੀ ਹੈ ਕਿ ਜਿਥੇ ਨੇਕੀ ਹੈ ਉਥੇ ਨਾਲ ਬਦੀ ਵੀ ਹੈ। ਜਿਥੇ ਗੁਰਮੁਖ ਹਨ ਉਥੇ ਮਨਮੁਖ ਵੀ ਨਾਲ ਹੀ ਪੈਦਾ ਕਰ ਦਿਤੇ। ਆਸਤਕ ਦੇ ਨਾਲ ਨਾਸਤਕ ਵੀ ਬਰਾਬਰ ਖੜ੍ਹੇ ਹਨ। ਏਸੇ ਤਰ੍ਹਾਂ ਜਿਥੇ ਸੰਤ ਸੇਵੀਆਂ ਦੀ ਦੁਨੀਆਂ ਹੈ ਉਥੇ ਨਾਲ ਨਾਲ ਸੰਤ ਦੋਖੀ ਵੀ ਹਨ। ਸੰਤ ਮਹਾਰਾਜ ਜੀਆਂ ਦਾ ਐਸਾ ਸੁਭਾਅ ਸੀ ਕਿ ਹਰ ਇਕ ਨੂੰ ਗਲ ਲਾਉਂਦੇ ਸਨ। ਪਰਉਪਕਾਰ ਤਾਂ ਉਨ੍ਹਾਂ ਦੇ ਰੋਮ ਰੋਮ ਵਿਚ ਭਰਿਆ ਪਿਆ ਸੀ। ਹਰ ਸਮੇਂ ਦੂਜਿਆਂ ਦੇ ਭਲੇ ਦੀ ਗੱਲ ਕਰਨੀ। ਗਰੀਬ ਦੀ ਰੱਖਿਆ ਕਰਨੀ। ਏਸੇ ਕਰਕੇ ਹਰ ਪਿੰਡ, ਹਰ ਸ਼ਹਿਰ ,ਹਰ ਕਸਬੇ ਵਿਚ ਪੰਜਾਬ ਦੇ ਕੋਨੇ ਕੋਨੇ ਤਾਂ ਕੀ, ਦੇਸ਼ਾਂ ਬਦੇਸ਼ਾਂ ਵਿਚ ਉਨ੍ਹਾਂ ਦੇ ਸ਼ਰਧਾਲੂ ਪ੍ਰੇਮੀ ਬੈਠੇ ਹਨ। ਪ੍ਰੰਤੂ ਜੀਵਨ ਕਾਲ ਵਿਚ ਵਿਚਰਦਿਆਂ ਬਹੁਤ ਸਾਰੇ ਈਰਖਾਲੂ ਦੋਖੀ ਵੀ ਨਾਲ ਹੀ ਚਲਦੇ ਰਹੇ ਜਿਨ੍ਹਾਂ ਲੋਕਾਂ ਨੇ ਸੰਤ ਮਹਾਰਾਜ ਜੀਆਂ ਨੂੰ ਸਰੀਰਕ ਨੁਕਸਾਨ ਪੁਚਾਉਣ ਵਾਸਤੇ ਚਾਰ ਪੰਜ ਵਾਰ ਕੁੱਝ ਨਾ ਕੁੱਝ ਦਿੱਤਾ, ਕਦੀ ਸੰਖੀਆ ਦਿੱਤਾ, ਕਦੀ ਪਾਰਾ ਵੀ ਦਿੱਤਾ ਗਿਆ। ਪਰੰਤੂ ਮਾਲਕ ਦੀ ਕ੍ਰਿਪਾ ਸਦਕਾ ਸੰਤ ਮਹਾਰਾਜ ਜੀ ਠੀਕ ਰਹੇ। ਥੋੜ੍ਹਾ ਬਹੁਤ ਸਰੀਰ ਢਿੱਲਾ ਹੁੰਦਾ। ਕੁਝ ਚਿਰ ਆਰਾਮ ਕਰਨ ਤੇ ਠੀਕ ਹੋ ਜਾਇਆ ਕਰਦੇ। ਇਕ ਵਾਰੀ ਦੀ ਘਟਨਾ ਤਾਂ ਮੈਨੂੰ ਸੰਤ ਮਹਾਰਾਜ ਜੀਆਂ ਦੇ ਉਸ ਸਮੇਂ ਦੇ ਡਰਾਈਵਰ ਨੇ ਹੀ ਦੱਸੀ ਸੀ ਕਿ ਗੜਵੱਈ ਹੀ ਦੁੱਧ ਵਿਚ ਪਾਰਾ ਪਾ ਕੇ ਸੰਤ ਮਹਾਰਾਜ ਜੀਆਂ ਨੂੰ ਦੋ ਗਲਾਸਾਂ ਵਿਚ ਦੁੱਧ ਪਾ ਲਿਆਇਆ ਕਿ ਮਹਾਰਾਜ ਛਕ ਲਉ। ਸੰਤ ਮਹਾਰਾਜ ਜੀਆਂ ਨੇ ਮੋੜਕੇ ਉਹਨੂੰ ਕਿਹਾ ਕਿ ਤੂੰ ਛਕ ਲੈ ਸਾਨੂੰ ਤਾਂ ਜ਼ਰੂਰਤ ਨਹੀਂ। ਉਹ ਕਹਿਣ ਲੱਗਿਆ ਨਹੀਂ ਮਹਾਰਾਜ ਇਹ ਤੁਹਾਡੇ ਵਾਸਤੇ ਹੀ ਹੈ। ਸੰਤ ਮਹਾਰਾਜ ਜੀਆਂ ਨੇ ਕਿਹਾ ਕਿ ਚੰਗਾ ਇਕ ਗਲਾਸ ਤੂੰ ਛਕ ਲੈ ਇਕ ਅਸੀਂ ਛਕ ਲੈਂਦੇ ਹਾਂ। ਉਹ ਕਹਿੰਦਾ ਮਹਾਰਾਜ ਜੀ ਨਹੀਂ ਇਹ ਤਾਂ ਸਾਰਾ ਆਪ ਜੀਆਂ ਵਾਸਤੇ ਹੀ ਮੈਂ ਸ਼ਰਧਾ ਨਾਲ ਲੈ ਕੇ ਆਇਆ ਹਾਂ। ਉਹਨੇ ਬਹੁਤ ਜੋਰ ਪਾਇਆ। ਬਹੁਤ ਜੋਰ ਪਾਉਣ ਤੇ ਸੰਤ ਮਹਾਰਾਜ ਜੀਆਂ ਨੇ ਵਚਨ ਕਿਹਾ ਕਿ ਚੰਗਾ ਲਿਆ, ਸਾਡਾ ਹੀ ਨਾਗ ਪਾਲਿਆ ਹੋਇਆ ਸਾਡੇ ਹੀ ਡੰਗ ਮਾਰ ਗਿਆ, ਇਹ ਕਹਿਕੇ ਸਾਰਾ ਦੁੱਧ ਛਕ ਲਿਆ। ਕੁਝ ਕੁ ਦਿਨ ਢਿੱਲੇ ਰਹਿਣ ਤੋਂ ਹੌਲੀ ਹੌਲੀ ਠੀਕ ਹੋ ਗਏ। ਸਰੀਰ ਕਮਜ਼ੋਰ ਤਾਂ ਉਦੋਂ ਜ਼ਰੂਰ ਦਿਸਦਾ ਸੀ ਪਰ ਠੀਕ ਹੋ ਗਏ।

ਗੁਰਬਾਣੀ:—

ਜਿਸਕਾ ਸਾਹਿਬੁ ਡਾਢਾ ਹੋਇ॥
ਤਿਸਕੋ ਮਾਰਿ ਨਾ ਸਕੈ ਕੋਇ॥ ...........॥

## ਸਾਧ ਦਾ ਪ੍ਰੀਭਾਸ਼ਾ ਅਤੇ ਗੁਪਤ ਰੂਹਾਂ ਦੀ ਸਾਖੀ

ਸੰਨ 1994-95 ਦੀ ਗੱਲ ਹੈ। ਚਾਰ ਪੰਜ ਸਿੰਘ ਸੰਤ ਮਹਾਰਾਜ ਜੀਆਂ ਦੇ ਚਰਨਾਂ ਪਾਲਮਾਜਰੇ ਡੇਰਾ ਉਚ ਦਾ ਪੀਰ ਗੁਰਦੁਆਰਾ ਸਾਹਿਬ ਦੇ ਬਾਗ ਦੇ ਨੇੜੇ ਕੁਟੀਆ ਵਿਚ ਬੈਠੇ ਸੀ। ਦਾਸ ਵੀ ਚਰਨਾਂ ਵਿਚ ਹੀ ਬੈਠਾ ਸੀ। ਸੰਤ ਮਹਾਰਾਜ ਜੀ ਬਹੁਤ ਖੁਸ਼ੀਆਂ ਵਿਚ ਖੁਲ੍ਹੇ ਡੁਲ੍ਹੇ ਵਚਨ ਕਰ ਰਹੇ ਸਨ। ਸਾਡੇ ਵਿਚੋਂ ਇਕ ਸਿੰਘ ਨੇ ਕਹਿ ਦਿਤਾ ਕਿ ਮਹਾਰਾਜ ਜੀ, ਔਹ ਫਲਾਣੇ ਸੰਤ ਕੋਲ ਬੜਾ ਇਕੱਠ ਹੁੰਦਾ ਹੈ। ਇਹ ਕਹਿਣ ਤੇ ਸੰਤ ਮਹਾਰਾਜ ਜੀ ਵਚਨ ਕਰਨ ਲੱਗੇ ਕਿ ਕਿਹੜਾ ਸੰਤ, ਉਹ ਕੀਹਦਾ ਬਣਾਇਆ ਹੋਇਐ,ਕੀਹਦਾ ਤੋਰਿਆ ਹੋਇਐ, ਕਦੇ ਸੰਗਤ ਦੇ ਜੂਠੇ ਭਾਂਡੇ ਨਹੀਂ ਮਾਂਜੇ , ਕਦੇ ਜੋੜੇ ਨਹੀਂ ਝਾੜੇ, ਝਾੜੂ ਨਹੀਂ ਮਾਰਿਆ ਬੱਸ ਚੋਲੇ ਪਾਕੇ ਬਣਗੇ ਸੰਤ। ਇਓਂ ਸੰਤ ਨਹੀਂ ਬਣਿਆ ਜਾਂਦਾ। ਪਏ ਤੁਰੇ ਫਿਰਨ ਲੇਖਾ ਤਾਂ ਦੇਣਾ ਹੀ ਪਊ। ਫੇਰ ਕਿਹਾ ਕਿ ਤੈਨੂੰ ਪਤਾ! ਸੰਤ ਸਾਧ ਕੀਹਨੂੰ ਕਹਿੰਦੇ ਨੇ?

ਸਾਧ ਨਾਮ ਨਿਰਮਲ ਤਾਕੇ ਕਰਮ॥ ਸਾਧ ਉਹੀ ਹੈ ਸੰਤ ਉਹੀ ਹੈ ਜੀਹਦੇ ਕਰਮ ਮੈਲ ਤੋਂ ਰਹਿਤ ਹੋਣ ਅਤੇ ਉਸਦੀ ਕਹਿਣੀ ਤੇ ਕਰਣੀ ਵਿਚ ਇਕਸਾਰਤਾ ਹੋਵੇ।

ਬਾਕੀ ਰਹੀ ਗੱਲ ਇਕੱਠ ਦੀ। ਸੰਤ ਮਹਾਰਾਜ ਜੀ ਕਹਿੰਦੇ ਕਿ ਜੌਹਰੀ ਦੀ ਦੁਕਾਨ ਤੇ ਉਹੀ ਆਊ ਜਿਹੜਾ ਉਹਦੇ ਮਹਿੰਗੇ ਸੌਦੇ ਦਾ ਗਾਹਕ ਹੋਊ। ਕਦੀ ਕਿਸੇ ਜੌਹਰੀ ਜਾਂ ਸੁਨਿਆਰੇ ਦੀ ਦੁਕਾਨ ਤੇ ਭੀੜ ਦੇਖੀ ਐ? ਆਹ ਕੱਕੜੀਆਂ ਖਰਬੂਜਿਆਂ ਵਾਲਿਆਂ ਦੀਆਂ ਰੇਹੜੀਆਂ ਤੇ ਬਥੇਰਾ ਧੱਕਾ ਪੈਂਦਾ ਹੁੰਦੈ। ਉਹ ਰੌਲਾ ਪਾ ਪਾ ਕੇ ਹੋਕਾ ਦਿੰਦੇ ਨੇ ਪਰ ਕਦੇ ਕੋਈ ਜੌਹਰੀ ਦੁਕਾਨ ਤੋਂ ਬਾਹਰ ਖੜ੍ਹਕੇ ਹੋਕਾ ਨਹੀਂ ਦਿੰਦਾ ਕਿ ਆਜੋ ਮੇਰਾ ਸੌਦਾ ਖਰੀਦ ਲਉ। ਉਥੇ ਤਾਂ ਉਹੀ ਆਊ ਜੀਹਨੂੰ ਲੋੜ ਹੋਊ।

ਏਥੇ ਸੰਤ ਮਹਾਰਾਜ ਜੀਆਂ ਨੇ ਇਕ ਹੋਰ ਵਚਨ ਕੀਤਾ ਕਿ ਇਹ ਗੱਲ ਕਦੇ ਵੀ ਨਾ ਸੋਚਿਉ ਕਿ ਕੀਰਤਨ ਕਥਾ ਕੋਈ ਸੁਣਨ ਨਹੀਂ ਆਇਆ ਅਸੀਂ ਇਕੱਲੇ ਹੀ ਕਰੀ ਜਾਂਦੇ ਹਾਂ। ਭਾਵੇਂ ਇਕੱਲੇ ਹੀ ਕਰਦੇ ਹੋ ਪਰ ਸੁਣਨ ਵਾਲਾ ਗੁਰੂ ਗ੍ਰੰਥ ਸਾਹਿਬ ਤਾਂ ਹੈ ਆਪਾਂ ਤਾਂ ਉਹਦੀ ਉਸਤਤ ਕਰਨੀ ਹੈ। ਉਹਦੀ ਉਸਤਤ ਕਰੋ ਉਹ ਆਪੇ ਸੁਣੂਗਾ। ਇਕ ਹੋਰ ਗੱਲ

ਯਾਦ ਰੱਖਿਆ ਜਿਥੇ ਕਿਤੇ ਵੀ ਕੀਰਤਨ ਕਥਾ ਕਰੋ ਵਿਛਾਈ ਜਰੂਰ ਕਰੋ। ਇਹ ਨਾ ਆਖਿਉ ਕਿ ਕੋਈ ਬੈਠਾ ਨਹੀਂ, ਸੁਣਨ ਵਾਸਤੇ ਗੁਪਤ ਰੂਹਾਂ ਦੂਰ ਦੂਰ ਤੋਂ ਚੱਲਕੇ ਆਇਆ ਕਰਦੀਆਂ ਨੇ। ਸਿੰਘਾਂ ਸ਼ਹੀਦਾਂ ਦੀਆਂ ਫੌਜਾਂ ਨਾਲ ਕੀਰਤਨ ਕਰਦੀਆਂ ਹੁੰਦੀਆਂ ਨੇ।

ਐਸੇ ਦਰਗਾਹੀ ਵਚਨ ਉਸ ਦਿਨ ਸੰਤ ਮਹਾਰਾਜ ਜੀਆਂ ਨੇ ਸੁਣਾਏ।

ਗੁਰਬਾਣੀ:-

ਬਚਨ ਸਾਧ ਸੁਖ ਪੰਥਾ ਲਹੰਥਾ ਬਡ ਕਰਮਣਹ ॥

ਅਥਵਾ:-

ਹਰਿ ਅੰਮ੍ਰਿਤ ਬੂੰਦ ਸੁਹਾਵਣੀ
ਮਿਲਿ ਸਾਧੂ ਪੀਵਣਹਾਰ ॥

# ਸਾਹਿਬ ਦੀ ਕਰਾਮਾਤ ਦੀ ਸਾਖੀ

ਬਾਬਾ ਪੂਰਨ ਦਾਸ ਜੀ ਮਹਾਰਾਜ ਰੋੜੇਵਾਲ ਸਾਹਿਬ ਜਿਨ੍ਹਾਂ ਨੇ ਬੇਅੰਤ ਸੇਵਾ ਕਰਕੇ ਬਾਬਾ ਬੀਰਮ ਦਾਸ ਜੀ ਮਹਾਰਾਜ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਅਤੇ ਵਰ ਪ੍ਰਾਪਤ ਕੀਤੇ ਕਿ ਬਾਲਕਿਆ ਤਰੇਂਗਾ ਤੇ ਤਾਰੇਂਗਾ। ਬਾਬਾ ਬੀਰਮ ਦਾਸ ਜੀਆਂ ਦੀਆਂ ਬਰਕਤਾਂ ਭਰੀਆਂ ਖੁਸ਼ੀਆਂ ਪ੍ਰਾਪਤ ਕਰਕੇ ਬਾਬਾ ਪੂਰਨ ਦਾਸ ਜੀ ਮਹਾਰਾਜ ਨੇ ਅੱਗੋਂ ਉਹੀ ਭੰਡਾਰਾ ਬਹੁਤ ਵਰਤਾਇਆ। ਗੁਰਬਾਣੀ ਦਾ ਵੀ ਫੁਰਮਾਨ ਹੈ ਕਿ—

ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥<br>
ਤਉ ਮੇਰੈ ਮਨਿ ਭਇਆ ਨਿਧਾਨਾ ॥<br>
ਖਾਵਹੁ ਖਰਚਹੁ ਰਲਿ ਮਿਲਿ ਭਾਈ ॥<br>
ਤੋਟਿ ਨ ਆਵੈ ਵਧਦੋ ਜਾਈ ॥

ਖੁੱਲ੍ਹੇ ਭੰਡਾਰੇ ਬਾਬਾ ਪੂਰਨ ਦਾਸ ਜੀਆਂ ਨੇ ਵਰਤਾਏ। ਕਿਸੇ ਨੂੰ ਦੁੱਧ,ਕਿਸੇ ਨੂੰ ਪੁੱਤਰਾਂ ਦੀਆਂ ਦਾਤਾਂ, ਜ਼ਮੀਨ ਜਾਇਦਾਦਾਂ ਦੀਆਂ ਦਾਤਾਂ। ਮੁਕਤੀਆਂ ਭੁਗਤੀਆਂ ਜੁਗਤੀਆਂ ਬਹੁਤ ਵਰਤਾਈਆਂ। ਇਕ ਦਿਨ ਸੰਤ ਮਹਾਰਾਜ ਜੀ ਵਚਨ ਕਰਦੇ ਸਨ ਕਿ ਅਸੀਂ ਸਮਾਧਾਂ ਦੇ ਸਾਹਮਣੇ ਰੋੜੇਵਾਲ ਬਾਬਾ ਪੂਰਨ ਦਾਸ ਜੀਆਂ ਕੋਲ ਖੜ੍ਹੇ ਸੀ। ਅਸੀਂ ਬਾਬਾ ਜੀਆਂ ਨੂੰ ਬੇਨਤੀ ਕੀਤੀ ਕਿ ਮਹਾਰਾਜ ਜੀ, ਤੁਸੀਂ ਕਿਸੇ ਨੂੰ ਕੁਝ ਬਖਸ਼ ਦਿੰਦੇ ਹੋ, ਕਿਸੇ ਨੂੰ ਕੁਝ ਬਖਸ਼ਿਸ਼ਾਂ ਦੇਈ ਜਾਂਦੇ ਹੋ, ਮੈਨੂੰ ਵੀ ਕੋਈ ਦਾਤ ਬਖਸ਼ ਦਿਉ। ਕਿਰਪਾ ਕਰ ਦਿਉ। ਤਾਂ ਬਾਬਾ ਪੂਰਨ ਦਾਸ ਜੀਆਂ ਨੇ ਉੱਤਰ ਦਿੱਤਾ ਕਿ ਬਲਵੰਤ ਸਿਆਂ ਤੁਸੀਂ ਕਥਾ ਕਰਦੇ ਹੋ ਅਤੇ ਕੀਰਤਨ ਵੀ ਕਰਦੇ ਹੋ। ਇਹ ਖਜਾਨਾ ਮੁੱਕਣ ਵਾਲਾ ਨਹੀਂ ਹੈ। ਤੁਸੀਂ ਹਰ ਰੋਜ਼ ਆਸਾ ਦੀ ਵਾਰ ਦਾ ਕੀਰਤਨ ਕਰਦੇ ਪੜ੍ਹਦੇ ਹੋ ਕਿ ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜਿ ਮਿਲੈ, ਇਹ ਕੀ ਹੈ? ਇਹਦਾ ਮਤਲਬ ਕਦੇ ਸੋਚਿਆ? ਸੰਤ ਮਹਾਰਾਜ ਜੀ ਕਹਿੰਦੇ ਕਿ ਮੈਂ ਬਾਬਾ ਜੀਆਂ ਦਾ ਇਹ ਵਚਨ ਸੁਣਕੇ ਚੁੱਪ ਹੋ ਗਿਆ। ਇਸਦਾ ਅਰਥ ਮੈਨੂੰ 9 ਮਈ 1966 ਨੂੰ ਬਾਬਾ ਜੀਆਂ ਨੇ ਆਪ ਹੀ ਸਮਝਾ ਦਿਤਾ ਜਦੋਂ ਅਸੀਂ ਸਾਹਮਣੇ ਖੜ੍ਹੇ ਸੀ। ਬਾਬਾ ਪੂਰਨ ਦਾਸ ਜੀ ਮਹਾਰਾਜ ਨੇ ਇਕ ਨੇਤਰ ਖੋਲ੍ਹਕੇ ਨਦਰ ਮਾਰੀ ਅਤੇ ਸਭ ਸ਼ਕਤੀਆਂ,ਮੁਕਤੀਆਂ,ਭੁਗਤੀਆਂ,ਜੁਗਤੀਆਂ ਦੇ ਮਾਲਕ ਬਣਾ ਗਏ। ਆਪਣਾ ਸਾਰਾ ਖਜ਼ਾਨਾ ਹੀ ਸੰਤ ਮਹਾਰਾਜ ਜੀਆਂ ਨੂੰ ਸੰਭਾਲ

ਗਏ। ਐਸੀ ਨਦਰ ਕੀਤੀ ਕਿ ਆਪਣਾ ਸਰੂਪ ਹੀ ਬਣਾ ਗਏ। ਜਿਹਨਾਂ ਨੇ ਬਾਅਦ ਵਿਚ ਉਹੀ ਬੇਅੰਤ ਦਾਤਾਂ ਵਰਤਾਂਈਆਂ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਭਾਈ ਗੁਰੂ ਮਹਾਂਪੁਰਖਾਂ ਦੀ ਖੁਸ਼ੀ ਵਿਚ ਹੀ ਕਰਾਮਾਤ ਹੁੰਦੀ ਹੈ।

ਗੁਰਬਾਣੀ:-

ਲੋਹਉ ਹੋਯਉ ਲਾਲ

ਨਦਰਿ ਸਤਿਗੁਰੂ ਜਦਿ ਧਾਰੈ ॥ .....................॥

# ਪਿੰਡ ਜਮਾਲਪੁਰੇ ਦੀ ਸਾਖੀ

ਸੰਨ 1970 ਵਿੱਚ ਮਲੇਰਕੋਟਲਾ ਦੇ ਨੇੜੇ ਪਿੰਡ ਜਮਾਲਪੁਰੇ ਸਕੂਲ ਵਿੱਚ ਤਿੰਨ ਦੀਵਾਨ ਸੰਤ ਮਹਾਰਾਜ ਜੀਆਂ ਦੇ ਲੱਗੇ ਸੀ। ਪਹਿਲੇ ਦੀਵਾਨ ਵਾਲੇ ਦਿਨ ਸੰਤ ਮਹਾਰਾਜ ਜੀ ਕੀਰਤਨ ਕਰ ਰਹੇ ਸਨ। ਸਾਰੀ ਸੰਗਤ ਬਿਲਕੁਲ ਸ਼ਾਂਤ ਬੈਠੀ ਕੀਰਤਨ ਵਖਿਆਨ ਸੁਣ ਰਹੀ ਸੀ। ਅਚਾਨਕ ਡੂਮਣਾ ਮਖਿਆਲ ਦੀਆਂ ਮੱਖੀਆਂ ਉੱਡਦੀਆਂ ਉੱਡਦੀਆਂ ਦੀਵਾਨ ਪੰਡਾਲ ਵਿੱਚ ਆ ਗਈਆਂ। ਮਖਿਆਲ ਦੀਆਂ ਮੱਖੀਆਂ ਦੀ ਗੂੰਜ ਪੈਂਦੀ ਸੀ। ਸਾਰੀ ਸੰਗਤ ਵਿੱਚ ਹਫੜਾ ਦਫੜੀ ਮੱਚ ਗਈ। ਸੰਤ ਮਹਾਰਾਜ ਜੀਆਂ ਨੇ ਕੀਰਤਨ ਰੋਕ ਕੇ ਵਚਨ ਕੀਤਾ ਕਿ "ਭਾਈ ਸੰਗਤੇ ,ਸਭ ਬੈਠ ਜਾਉ ਕੋਈ ਨਾ ਹਿੱਲਿਉ। ਇੱਥੇ ਮਾਲੇਰਕੋਟਲੇ ਵਿੱਚ ਜਾਦੂ ਟੂਣੇ ਕਰਨ ਵਾਲੇ ਅਪਣੇ ਆਪ ਨੂੰ ਸਿਆਣੇ ਕਹਾਉਣ ਵਾਲੇ ਬਹੁਤ ਬੈਠੇ ਨੇ,ਇਹ ਲੋਕ ਤਾਂ ਪਰਖ ਪਰਖ ਕੇ ਦੇਖਦੇ ਨੇ ਕਿ ਵੇਖੀਏ ਸਾਧ ਵਿੱਚ ਕੁੱਛ ਹੈ ਜਾਂ ਇਵੇਂ ਹੀ ਤੁਰਿਆ ਫਿਰਦਾ। ਕੋਈ ਫ਼ਿਕਰ ਨਹੀਂ ਆਪਣੇ ਤੇ ਬਾਬਾ ਪੂਰਨ ਦਾਸ ਜੀ ਮਹਾਰਾਜ ਦਾ ਪਹਿਰਾ ਹੈ। ਏਹ ਜਿਧਰੋਂ ਆਇਆ ਆਪਾ ਉੱਧਰ ਨੂੰ ਹੀ ਮੋੜ ਦਿੰਦੇ ਹਾਂ।" ਐਨਾ ਵਚਨ ਕਹਿਣ ਦੀ ਦੇਰ ਸੀ ।ਸਾਰਾ ਮਖਿਆਲ ਇੱਕ ਗੇੜਾ ਦੇ ਨੇ ਵਾਪਸ ਮੁੜ ਗਿਆ। ਇੱਕ ਵੀ ਮੱਖੀ ਕਿਸੇ ਦੇ ਨਹੀਂ ਲੜੀ। ਸੰਤ ਮਹਾਰਾਜ ਜੀ ਨੂੰ ਬਾਬਾ ਪੂਰਨ ਦਾਸ ਜੀ ਦੇ ਬੇਅੰਤ ਵਰ ਦਿੱਤੇ ਸਨ। ਇਹੋ ਜਿਹੀਆਂ ਗੱਲਾਂ ਉਨ੍ਹਾਂ ਵਾਸਤੇ ਮਾਮੂਲੀ ਸਨ। ਬੇਅੰਤ ਸ਼ਕਤੀਆਂ ਦੇ ਮਾਲਕ ਸਨ। ਇਹ ਪਿੰਡ ਜਮਾਲਪੁਰਾ ਮਾਲੇਰਕੋਟਲਾ ਖੰਨਾ ਰੋਡ ਤੇ ਮਾਲੇਰਕੋਟਲਾ ਦੇ ਬਿਲਕੁਲ ਨਾਲ ਹੀ ਹੈ। ਸੜਕ ਦੇ ਉਪਰ ਹੀ ਛੋਟਾ ਜਿਹਾ ਸਕੂਲ ਹੈ ਜਿੱਥੇ ਦੀਵਾਨ ਲੱਗੇ ਸਨ।

# ਮਹੇਰਨਾ ਕਲਾਂ ਦੀ ਸਾਖੀ

ਇੱਕ ਵਾਰੀ ਸੰਦੌੜ ਦੀਵਾਨ ਦੀ ਸਮਾਪਤੀ ਤੋਂ ਪਿੱਛੋ ਸੰਤ ਮਹਾਰਾਜ ਜੀਆਂ ਨੇ ਮਹੇਰਨੇ ਕਿਸੇ ਪ੍ਰੇਮੀ ਦੇ ਘਰ ਜਾਣਾ ਸੀ। ਸੰਦੌੜ ਕਾਲਜ ਦਾ ਨੀਂਹ ਪੱਥਰ ਰੱਖਿਆ ਜਾ ਚੁੱਕਿਆ ਸੀ। ਸੰਦੌੜ ਤੋਂ ਤੁਰਦੇ ਤੁਰਦਿਆਂ ਨੂੰ ਹਨੇਰਾ ਹੋ ਗਿਆ। ਜਦੋਂ ਮਹੇਰਨੇ ਪਹੁੰਚੇ ਤਾਂ ਕਾਫੀ ਹਨੇਰਾ ਹੋ ਗਿਆ ਸੀ। ਉਸ ਪ੍ਰੇਮੀ ਨੇ ਸ਼ਾਮ ਦੇ ਪ੍ਰਸ਼ਾਦੇ ਦੀ ਤਿਆਰੀ ਕੀਤੀ ਹੋਈ ਸੀ ।ਕਾਫੀ ਸੰਗਤ ਵੀ ਸੰਤ ਮਹਾਰਾਜ ਜੀਆਂ ਦੇ ਨਾਲ ਹੀ ਸੀ। ਜਥੇ ਦੇ ਸਿੰਘ ਵੀ ਸਨ । ਏਥੋਂ ਪ੍ਰਸ਼ਾਦਾ ਛਕ ਕੇ ਸਿਧ ਸਰ ਜਾਣਾ ਸੀ। ਸਾਰੀ ਸੰਗਤ ਅਤੇ ਸੰਤ ਮਹਾਰਾਜ ਜੀਆਂ ਨੂੰ ਪ੍ਰਸ਼ਾਦਾ ਛਕਾਉਣਾ ਸ਼ੁਰੂ ਕਰ ਦਿੱਤਾ।ਅਚਾਨਕ ਬਿਜਲੀ ਚਲੀ ਗਈ। ਸਾਰੇ ਪਾਸੇ ਹਨੇਰਾ ਹੀ ਹਨੇਰਾ ਹੋ ਗਿਆ। ਚਾਨਣ ਕਰੋ ਚਾਨਣ ਕਰੋ ਦਾ ਰੌਲਾ ਸਾਰਿਆਂ ਨੇ ਪਾ ਦਿੱਤਾ। ਸੰਤ ਮਹਾਰਾਜ ਨੇ ਵਚਨ ਕੀਤਾ ਕਿ ਭਾਈ ਕੋਈ ਗੱਲ ਨਹੀਂ,ਕਦੇ ਹਨੇਰੇ ਵਿੱਚ ਛਕਣਾ ਸਿੱਖ ਲਵੋ,ਆਹ ਤਾਂ ਹੁਣ ਚਾਨਣ ਮੋਮਬੱਤੀਆਂ ਦੀਵੇ ਲਵਾਕੇ ਕਰਵਾ ਲਵੋਗੇ। ਸਮਾਂ ਆਉਣ ਵਾਲਾ ਹੀ ਹੈ ਜਦੋਂ ਹਨੇਰੇ ਵਿੱਚ ਹੀ ਰੋਟੀਆਂ ਖਾਣੀਆਂ ਪੈਣਗੀਆਂ। ਸਾਰੀ ਸੰਗਤ ਹੈਰਾਨ ਸੀ ਕਿ ਇਹੋ ਜਿਹਾ ਭਿਆਨਕ ਸਮਾਂ ਕਿਹੜਾ ਹੋਊ।ਉਸ ਤੋਂ ਥੋੜੇ ਦਿਨਾਂ ਬਾਅਦ ਹੀ 1971ਦੀ ਪਾਕਿਸਤਾਨ ਨਾਲ ਲੜਾਈ ਲੱਗ ਗਈ ਸੀ। ਸਰਕਾਰ ਨੇ ਰਾਤਾਂ ਨੂੰ ਬਿਜਲੀ ਲਾਈਟਾਂ,ਮੋਮਬੱਤੀਆਂ,ਦੀਵੇ ਬੰਦ ਕਰਨ ਦਾ ਹੁਕਮ ਦੇ ਦਿੱਤਾ। ਬਿਲਕੁਲ ਬਲੈਕ ਆਊਟ ਦਾ ਆਰਡਰ ਸੀ। ਅੰਤਰਯਾਮੀ ਸੰਤ ਮਹਾਰਾਜ ਜੀਆਂ ਨੇ ਪਹਿਲਾਂ ਹੀ ਚੁਕੰਨੇ ਕਰ ਦਿੱਤਾ ਸੀ।

# ਗਿਆਨੀ ਈਸ਼ਰ ਸਿੰਘ ਧਲੇਰ ਦੀ ਸਾਖੀ

ਗਿਆਨੀ ਈਸ਼ਰ ਸਿੰਘ ਜੀਆਂ ਨੇ ਸਭ ਤੋਂ ਪਹਿਲਾਂ 1970 ਵਿੱਚ ਸੰਦੌੜ ਸੰਤ ਮਹਾਰਾਜ ਜੀਆਂ ਦੇ ਦਰਸ਼ਨ ਕੀਤੇ ।ਉਸਤੋਂ ਪਿਛੋਂ 1982 ਵਿੱਚ ਸਿਧਸਰ ਤੋਂ ਸੰਤ ਮਹਾਰਾਜ ਜੀਆਂ ਤੋਂ ਸ੍ਰੀ ਅਖੰਡ ਪਾਠ ਦੀ ਤਾਰੀਖ ਲੈ ਕੇ ਆਏ ਤਾਂ ਭੋਗ ਤੇ ਸੰਤ ਮਹਾਰਾਜ ਜੀ ਆਪ ਘਰ ਆਏ ਸਨ ਅਤੇ ਕੀਰਤਨ ਕੀਤਾ ਸੀ। ਇਸ ਤੋਂ ਅਗਲੇ ਸਾਲਾਂ ਵਿੱਚ ਤਾਂ ਗਿਆਨੀ ਈਸ਼ਰ ਸਿੰਘ ਅਤੇ ਇਨ੍ਹਾਂ ਦੇ ਘਰੋਂ ਬੀਬੀ ਹਰਬੰਸ ਕੌਰ ਸੰਤ ਮਹਾਰਾਜ ਜੀਆਂ ਦੇ ਦੀਵਾਨੇ ਹੀ ਹੋ ਗਏ ਇਸ ਦਾ ਕੁਝ ਕੁ ਵੇਰਵਾ ਪਹਿਲਾਂ ਆ ਚੁੱਕਿਆ ਹੈ। ਜਿਹੜਾ ਇਹਨਾਂ ਨੇ ਆਪਣੇ ਖੇਤ ਵਿੱਚ ਸੰਤ ਮਹਾਰਾਜ ਜੀਆਂ ਨੂੰ ਸਮਰਪਿਤ ਇੱਕ ਏਕੜ ਵਿੱਚ ਅਸਥਾਨ ਬਣਾਇਆ ਹੈ ਉਸ ਥਾਂ ਬਾਰੇ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਸੀ ਕਿ ਭਾਈ ਪਹਿਲੀਆਂ ਵਿੱਚ ਅਸੀਂ ਸੰਦੌੜ ਦੀਵਾਨਾਂ ਤੇ ਜਾਣ ਸਮੇਂ ਏਥੇ ਗੰਨੇ ਦੇ ਖੇਤ ਦੇ ਵਿਚਾਲੇ ਬੈਠੇ ਰਹਿੰਦੇ ਸੀ। ਉਥੇ ਇੱਖ ਦੇ ਵਿੱਚ ਹੀ ਇਸ਼ਨਾਨ ਕਰਨਾ। ਹੁਣ ਇਹ ਉਹੀ ਅਸਥਾਨ ਹੈ। ਭਾਈ ਈਸ਼ਰ ਸਿੰਘ ਨੇ ਇਸ ਅਸਥਾਨ ਦਾ ਨਾਮ ਗੁਰਦੁਆਰਾ ਬਲਵੰਤ ਸਰ ਰੱਖਿਆ ਪਰ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਆਪਾਂ ਬਾਬਾ ਪੂਰਨ ਦਾਸ ਜੀਆਂ ਨੂੰ ਮਹੂਰੇ ਰੱਖਣਾ ਹੈ ਤਾਂ ਸੰਤ ਮਹਾਰਾਜ ਜੀਆਂ ਨੇ ਪੂਰਨ ਬਲਵੰਤ ਸਰ ਰੱਖ ਦਿੱਤਾ। ਸੰਤ ਮਹਾਰਾਜ ਜੀ ਇੱਕ ਵਾਰੀ ਈਸ਼ਰ ਸਿੰਘ ਨੂੰ ਪੁੱਛਣ ਲੱਗੇ ਕਿ ਇੱਕ ਏਕੜ ਵਿੱਚ ਅਸਥਾਨ ਬਣ ਜੂ? ਗਿਆਨੀ ਈਸ਼ਰ ਸਿੰਘ ਨੇ ਜਵਾਬ ਦਿੱਤਾ ਕਿ ਮਹਾਰਾਜ ਜੀ 24 ਕੀਲੇ ਨੇ ਸਾਰੇ ਈ ਥੋਡੇ ਨੇ, ਜਿਥੇ ਮਰਜੀ, ਜੋ ਮਰਜੀ ਬਣਾਉ। ਤਾਂ ਸੰਤ ਮਹਾਰਾਜ ਬਹੁਤ ਖੁਸ਼ ਹੋਏ ਅਤੇ ਵਚਨ ਕੀਤੇ ਕਿ ਇਹ ਹੈ ਮੁਲ ਖਰੀਦੀ ਲਾਲੇ ਗੋਲੇ ਵਾਲੀ ਗੱਲ। ਸੇਵਕ ਦਾ ਹਿਰਦਾ ਜੇ ਇਉਂ ਹੋਵੇ ਫੇਰ ਗੁਰੂ ਨੇ ਵੀ ਕਿਥੇ ਜਾਣਾ ਹੈ। ਫੇਰ ਵਚਨ ਕੀਤਾ ਕਿ ਭਾਈ ਅਸੀਂ ਉਥੇ ਆਪਣਾ ਅਸਥਾਨ ਪਰਗਟ ਕਰਾਂਗੇ।

ਗਿਆਨੀ ਈਸ਼ਰ ਸਿੰਘ ਨੇ ਦੱਸਿਆ ਕਿ ਮੈਂ ਇੱਕ ਵਾਰੀ ਸ੍ਰੀ ਫਤਹਿਗੜ੍ਹ ਸਾਹਿਬ ਸੰਤ ਮਹਾਰਾਜ ਜੀਆਂ ਦੇ ਚਰਨਾਂ ਵਿੱਚ ਬੈਠਾ ਸੀ ਤਾਂ ਸੰਤ ਮਹਾਰਾਜ ਜੀਆਂ ਨੇ ਮੈਨੂੰ ਵਚਨ ਕੀਤਾ ਕਿ ਤੂੰ ਕੁੱਛ ਕਰਦਾ ਤਾਂ ਨਹੀਂ। ਗਿਆਨੀ ਈਸ਼ਰ ਸਿੰਘ ਨੇ ਦੱਸਿਆ ਕਿ ਮੈਂ ਕਦੀ ਸੰਤ ਮਹਾਰਾਜ

ਜੀਆਂ ਦੇ ਸਾਹਮਣੇ ਨਹੀਂ ਬੋਲਿਆ ਉਸ ਦਿਨ ਪਤਾ ਨਹੀਂ ਕੀ ਜੋਸ਼ ਆਇਆ, ਮੈਂ ਉੱਚੀ ਉੱਚੀ ਬੋਲਕੇ ਜਵਾਬ ਦਿੱਤਾ ਕਿ ਮੈਨੂੰ ਕੁਛ ਆਉਂਦਾ ਹੀ ਨਹੀਂ, ਮੈਨੂੰ ਦੱਸੋ ਤਾਂ ਸਹੀ ਮੈਂ ਕੀ ਕਰਾਂ ਤਾਂ ਸੰਤ ਮਹਾਰਾਜ ਜੀ ਆਸਣ ਤੋਂ ਉੱਠ ਕੇ ਹੇਠਾਂ ਆ ਗਏ ਅਤੇ ਗਿਆਨੀ ਈਸ਼ਰ ਸਿੰਘ ਨੂੰ ਬੁੱਕਲ ਵਿੱਚ ਲੈ ਲਿਆ ਅਤੇ ਵਚਨ ਕੀਤਾ ਕਿ ਤਕੜਾ ਹੋ ਕੇ ਕੀਰਤਨ ਕਰਿਆ ਕਰ ਤੈਨੂੰ ਤਾਂ ਵਲੈਤਾਂ ਵੀ ਉਡੀਕਣਗੀਆਂ। ਗਿਆਨੀ ਈਸ਼ਰ ਸਿੰਘ ਨੇ ਦੱਸਿਆ ਕਿ ਬਿਲਕੁਲ ਇਉਂ ਹੀ ਹੋਇਆ, ਪਿਛੇ ਜਿਹੇ ਜਦੋਂ ਉਹ ਆਪਣੇ ਛੋਟੇ ਲੜਕੇ ਕੋਲ ਇੰਗਲੈਂਡ ਗਏ ਤਾਂ ਗੁਰਦੁਆਰਾ ਸਾਹਿਬ ਕੀਰਤਨ ਕਰਿਆ ਕਰਨ, ਲੋਕੀ ਮਗਰ ਮਗਰ ਫਿਰਨ ਕਿ ਸਾਡੇ ਵੀ ਚਲੋ ਸਾਡੇ ਵੀ ਚਲੋ। ਇਹ ਸਭ ਸੰਤ ਮਹਾਰਾਜ ਜੀਆ ਕਿਰਪਾ ਬਖਸ਼ਿਸ਼ ਦਾ ਸਦਕਾ ਹੀ ਸੀ।

ਗੁਰਬਾਣੀ:-

ਜਾ ਕੈ ਮਨਿ ਗੁਰ ਕੀ ਪਰਤੀਤਿ॥
ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥
ਭਗਤੁ ਭਗਤੁ ਹਿਰਦੈ ਤਿਹੁ ਲੋਇ॥
ਜਾ ਕੈ ਹਿਰਦੈ ਏਕੋ ਹੋਇ॥
ਸਚੁ ਕਰਣੀ ਸਚੁ ਤਾ ਕੀ ਰਹਤ॥
ਸਚੁ ਹਿਰਦੈ ਸਤਿ ਮੁਖਿ ਕਰਤ॥ .........॥

# ਕਰਮਜੀਤ ਸਿੰਘ ਜਨਾਬ ਫਰਵਾਲੀ ਵਾਲੇ ਨੂੰ ਖੁਸ਼ੀਆਂ ਦੀ ਸਾਖੀ

ਇੱਕ ਵਾਰੀ ਪਿੰਡ ਗਿੱਲ ਜਿਲਾ ਲੁਧਿਆਣਾ ਸੰਤ ਮਹਾਰਾਜ ਜੀਆਂ ਦੇ ਦੀਵਾਨ ਸਨ। ਮਿਸਤਰੀ ਹਰਜੀਤ ਸਿੰਘ ਨੱਥੋਹੇੜੀ ਵਾਲਿਆਂ ਦੀ ਭੂਆ ਗਿੱਲਾਂ ਵਿਆਹੀ ਹੈ।ਕਰਮਜੀਤ ਸਿੰਘ ਅਤੇ ਹਰਜੀਤ ਸਿੰਘ ਉੱਥੇ ਦੀਵਾਨ ਸੁਣਨ ਵਾਸਤੇ ਚਲੇ ਗਏ । ਦੀਵਾਨ ਤੋਂ ਬਾਅਦ ਹਰਜੀਤ ਸਿੰਘ ਦਾ ਫੁੱਫੜ ਇਨ੍ਹਾਂ ਦੋਵਾਂ ਨੂੰ ਸੰਤ ਮਹਾਰਾਜ ਜੀਆਂ ਦੇ ਚਰਨਾਂ ਵਿੱਚ ਜਾ ਕੇ ਕਰਮਜੀਤ ਸਿੰਘ ਦੀ ਜਾਣ ਪਛਾਣ ਕਰਵਾਉਣ ਲੱਗਿਆ ਤਾਂ ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਤੈਨੂੰ ਤਾਂ ਹੁਣ ਤੋਂ ਹੀ ਜਾਣਦੇ ਹਾਂ ਪਰ ਇਹਨੂੰ ਕਰਮਜੀਤ ਨੂੰ ਤਾਂ ਪਤਾ ਨਹੀਂ ਕਿੰਨੇ ਕੁ ਜਨਮਾਂ ਤੋਂ ਜਾਣਦੇ ਹਾਂ

ਭਾਈ ਕਰਮਜੀਤ ਸਿੰਘ ਜਨਾਬ ਨੇ ਦੱਸਿਆ ਮੈਂ ਨਵੀਂ ਗੱਡੀ ਲਈ ਸੀ ਅਸੀਂ ਮੱਥਾ ਟੇਕਣ ਵਾਸਤੇ ਦਸਵੀਂ ਨੂੰ ਰੋੜੇਵਾਲ ਸਾਹਿਬ ਚਲੇ ਗਏ। ਦੀਵਾਨ ਦੀ ਸਮਾਪਤੀ ਤੋਂ ਬਾਅਦ ਨਵੀਂ ਗੱਡੀ ਵਿੱਚ ਚਰਨ ਪਾਉਣ ਵਾਸਤੇ ਸੰਤ ਮਹਾਰਾਜ ਜੀਆਂ ਨੂੰ ਬੇਨਤੀ ਕੀਤੀ ਅਤੇ ਕੁੱਝ ਮਾਇਆ ਭੇਟਾ ਕਰ ਦਿੱਤੀ ਸੰਤ ਮਹਾਰਾਜ ਜੀ ਬੇਨਤੀ ਮੰਨਕੇ ਗੱਡੀ ਵਿੱਚ ਬੈਠ ਗਏ ਤਾਂ ਜਨਾਬ ਨੇ ਫੇਰ ਦੁਬਾਰਾ ਮਾਇਆ ਭੇਟਾ ਕਰ ਦਿੱਤੀ ।ਸੰਤ ਮਹਾਰਾਜ ਜੀ ਬਹੁਤ ਹੀ ਖੁਸ਼ ਹੋਏ ਅਤੇ ਵਚਨ ਕੀਤੇ ਕਿ ਜਿਵੇਂ ਤੂੰ ਮਾਇਆ ਦੇ ਦੁਬਾਰਾ ਦੁਬਾਰਾ ਮੱਥੇ ਟੇਕੀ ਜਾਨੈਂ ਐਵੇਂ ਈ ਪੈਸੇ ਆਈ ਜਾਣਗੇ ਤੈਥੋਂ ਸਾਂਭੇ ਨਹੀਂ ਜਾਣੇ । ਇਹ ਵਚਨ ਬਿਲਕੁਲ ਸੱਚ ਹੋਏ ।ਅੱਜ ਦੀ ਭਾਈ ਕਰਮਜੀਤ ਸਿੰਘ ਜਨਾਬ ਦਾ ਸੰਦੌੜ ਕਾਲਜ ਦੇ ਨੇੜੇ ਬੈਟਰੀਆਂ,ਇਨਵਰਟਰਾਂ ਅਤੇ ਬਿਜਲੀ ਦੇ ਪੱਖਿਆਂ ਦਾ ਬਹੁਤ ਵਧੀਆ ਕਾਰੋਬਾਰ ਹੈ। ਲੱਖਾਂ ਵਿੱਚ ਖੇਡ ਰਿਹਾ ਹੈ। ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦੀ ਅਪਾਰ ਬਖਸ਼ਿਸ਼ ਹੈ।

# ਸਮੇਂ ਦੇ ਪਾਬੰਦ ਰਹਿਣ ਦਾ ਉਪਦੇਸ਼

ਇੱਕ ਵਾਰੀ ਸੰਦੌੜ ਦੇ ਸਰਕਾਰੀ ਸਕੂਲ ਵਿੱਚ ਸੰਤ ਮਹਾਰਾਜ ਜੀਆਂ ਦੇ ਦੋ ਦੀਵਾਨ ਲੱਗੇ ਸਨ। ਉਨ੍ਹਾਂ ਦੀਵਾਨਾਂ ਵਿੱਚ ਚਾਰ ਵਜੇ ਸਮਾਪਤੀ ਦਾ ਸਮਾਂ ਸੀ। ਉਸ ਸਮੇਂ ਜਥੇ ਵਿੱਚ ਭਾਈ (ਸੰਤ) ਹਰੀ ਸਿੰਘ ਰੰਧਾਵਾ ਜਥੇਦਾਰ ਸਨ ਉਨ੍ਹਾਂ ਨਾਲ ਰਾਗੀ ਦਰਸ਼ਨ ਸਿੰਘ,ਭਾਈ ਗੁਰਬਚਨ ਸਿੰਘ ਭਾਈ ਬਾਬਾ, ਬਾਬਾ ਦਲਬਾਰਾ ਸਿੰਘ ਇਤਿਆਦਕ ਸਿੰਘ ਸਨ। ਸੰਤ ਮਹਾਰਾਜ ਜੀਆਂ ਦਾ ਆਉਣ ਦਾ ਸਮਾਂ ਦੋ ਕੁ ਵਜੇ ਦਾ ਹੁੰਦਾ ਸੀ।ਦੂਜੇ ਦੀਵਾਨ ਵਾਲੇ ਦਿਨ ਸੰਤ ਮਹਾਰਾਜ ਜੀ ਤਿੰਨ ਵਜੇ ਤੱਕ ਨਾ ਆਏ ਜਥੇ ਦੇ ਸਿੰਘ ਸਵਾ ਕੁ ਤਿੰਨ ਵਜੇ ਦੀਵਾਨ ਦੀ ਸਮਾਪਤੀ ਕਰਨ ਵਾਸਤੇ ਗੁਰ ਅਸਤੋਤਰ ਪੜ੍ਹਨ ਲੱਗ ਗਏ। ਉਧਰ ਇੱਕ ਦਮ ਸੰਤ ਮਹਾਰਾਜ ਜੀ ਜੀਪ ਵਿੱਚ ਆ ਗਏ । ਆਉਣ ਸਾਰ ਜਥੇ ਦੇ ਸਿੰਘਾਂ ਨੂੰ ਪੁੱਛਣ ਲੱਗੇ ਕਿ ਸਮਾਪਤੀ ਦਾ ਕੀ ਟਾਇਮ ਹੈ। ਤੁਸੀਂ ਸਵਾ ਤਿੰਨ ਵਜੇ ਹੀ ਸਮਾਪਤੀ ਕਿਉਂ ਕਰਨ ਲੱਗੇ। ਸੰਤ ਮਹਾਰਾਜ ਜੀਆਂ ਨੇ ਸਾਰੇ ਸਿੰਘਾਂ ਨੂੰ ਸਜ਼ਾ ਲਾਈ ਕਿ ਅੱਡੋ ਅੱਡ ਸਾਜ ਚੁੱਕਕੇ ਸਾਰੇ ਸਿੰਘ, ਸਾਰੀ ਸੰਗਤ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਰ ਦੀ ਪੰਜ ਵਾਰ ਪ੍ਰਕਰਮਾ ਕਰੋ। ਇਉਂ ਸਾਰਿਆਂ ਤੋਂ ਕਰਵਾਇਆ ਅਤੇ ਅਰਦਾਸ ਕਰਵਾਈ ਕਿ ਸਾਥੋਂ ਅੱਜ ਗਲਤੀ ਹੋ ਗਈ ਅੱਗੇ ਨੂੰ ਨਹੀਂ ਕਰਾਂਗੇ। ਅਤੇ ਉਨ੍ਹਾਂ ਸਾਰਿਆਂ ਸਿੰਘਾਂ ਨੂੰ ਅੱਗੇ ਵਾਸਤੇ ਨਸੀਹਤ ਕੀਤੀ ਕਿ ਸਮੇਂ ਤੋਂ ਪਹਿਲਾਂ ਕਦੇ ਵੀ ਦੀਵਾਨ ਦੀ ਸਮਾਪਤੀ ਨਹੀਂ ਕਰਨੀ। ਸਮੇਂ ਦੀ ਸੰਭਾਲਣਾ ਬਹੁਤ ਜ਼ਰੂਰੀ ਹੈ।

ਏਸੇ ਤਰ੍ਹਾਂ ਹੀ ਇੱਕ ਵਾਰੀ ਡੇਹਲੋਂ ਦੀਵਾਨ ਸਨ। ਦੀਵਾਨਾਂ ਦਾ ਸਮਾਂ ਦੁਪਹਿਰ 12 ਵਜੇ ਤੋਂ ਸ਼ਾਮ 4 ਵਜੇ ਤੱਕ ਦਾ ਸੀ। ਹਰ ਦੀਵਾਨ ਵਿੱਚ ਪਹਿਲਾਂ ਸਮੇਂ ਤੇ ਜਥੇ ਦੇ ਸਿੰਘ ਕੀਰਤਨ ਸ਼ੁਰੂ ਕਰ ਦਿਆ ਕਰਦੇ ਸਨ ਦੋ ਕੁ ਵਜੇ ਸੰਤ ਮਹਾਰਾਜ ਜੀ ਆਉਂਦੇ ਹੁੰਦੇ ਸਨ। ਡੇਹਲੋਂ ਦੇ ਦੂਜੇ ਦੀਵਾਨ ਦੇ ਦਿਨ ਦੁਪਹਿਰ ਦਾ ਇੱਕ ਵੱਜ ਗਿਆ ਸੀ ਪਰ ਜਥੇ ਦੇ ਸਿੰਘਾਂ ਨੇ ਕੀਰਤਨ ਹਲੀ ਸ਼ੁਰੂ ਨਹੀਂ ਸੀ ਕਰਿਆ ।ਗੁਰਦੁਆਰਾ ਸਾਹਿਬ ਦੇ ਬਾਹਰ ਪੰਡਾਲ ਲੱਗਿਆ ਹੋਇਆ ਸੀ। ਉੱਥੇ ਦੇ ਸੇਵਾਦਾਰਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਵਾਨ ਅਸਥਾਨ ਵਿੱਚ ਪ੍ਰਕਾਸ਼ ਕਰ ਦਿੱਤੇ ਸਨ। ਸਟੇਜ ਦੀ ਸਾਰੀ ਤਿਆਰੀ ਸੀ ਪਰ ਜਥੇ ਦੇ ਸਿੰਘ ਹਲੀ ਇਸ਼ਨਾਨ ਕਰਦੇ

ਫਿਰਦੇ ਸਨ। ਉਨ੍ਹਾਂ ਨੂੰ ਇਹ ਸੀ ਕਿ ਸੰਤ ਮਹਾਰਾਜ ਜੀਆਂ ਨੇ ਤਾਂ ਦੋ ਸਵਾ ਦੋ ਵਜੇ ਆਉਣਾ ਹੈ ਉਹਨਾਂ ਤੋਂ ਅੱਧਾ ਘੰਟਾ ਪਹਿਲਾਂ ਕੀਰਤਨ ਸ਼ੁਰੂ ਕਰ ਲਵਾਂਗੇ। ਅਚਾਨਕ ਸੰਤ ਮਹਾਰਾਜ ਜੀ ਆ ਗਏ ।ਸਿੱਧੇ ਦੀਵਾਨ ਅਸਥਾਨ ਤੇ ਪਹੁੰਚਕੇ ਆਪ ਕੀਰਤਨ ਸ਼ੁਰੂ ਕਰ ਦਿੱਤਾ। ਹੁਣ ਸਿੰਘ ਡਰਦੇ ਡਰਦੇ ਕੋਈ ਇਧਰੋਂ ਦੀ ਜਾਵੇ, ਕੋਈ ਇਧਰੋਂ ਦੀ ਜਾਵੇ। ਦੀਵਾਨ ਦੀ ਸਮਾਪਤੀ ਹੋਈ ਤਾਂ ਸੰਤ ਮਹਾਰਾਜ ਜੀਆਂ ਨੇ ਉਥੇ ਹੀ ਸੰਗਤ ਦੇ ਸਾਹਮਣੇ ਸਾਰੇ ਸਿੰਘਾਂ ਦੀਆਂ ਘੜੀਆਂ ਲੁਹਾ ਲਈਆਂ ਕਿ ਜਦ ਤੁਸੀਂ ਇਹਨਾਂ ਦੇ ਟਾਇਮ ਦਾ ਖਿਆਲ ਹੀ ਨਹੀਂ ਰੱਖਣਾ ਇਹ ਕਾਹਦੇ ਵਾਸਤੇ । ਸਭ ਦੀਆਂ ਘੜੀਆਂ ਆਪ ਫੜ ਲਈਆਂ ਅਤੇ ਸਭਨਾਂ ਨੂੰ ਬਹੁਤ ਸਖ਼ਤ ਤਾੜਨਾ ਕੀਤੀ ਅਤੇ ਵਚਨ ਵੀ ਕੀਤਾ ਕਿ ਜੀਹਨੇ ਜੀਹਨੇ ਘਰਾਂ ਨੂੰ ਜਾਣਾ ਹੈ ਉਹਨਾਂ ਨੂੰ ਵੀ ਛੁੱਟੀਆਂ ਨੇ, ਚਲੇ ਜਾਉ। ਸਾਰਿਆਂ ਸਿੰਘਾਂ ਨੇ ਗਲਤੀ ਮੰਨੀ। ਸਾਰਿਆਂ ਨੂੰ ਹਦਾਇਤ ਕੀਤੀ ਕਿ ਸਮੇਂ ਦੀ ਕਦਰ ਕਰੋ ਅਤੇ ਸੰਗਤ ਦੀ ਕਦਰ ਕਰੋ ਜਿਹੜੀ ਤੁਹਾਡੇ ਕੀਰਤਨ ਨੂੰ ਉਡੀਕ ਦੀ ਹੁੰਦੀ ਹੈ।

## ਜਥੇਦਾਰ ਹਰਮੇਲ ਸਿੰਘ ਲੁਬਾਣਾ ਦੇ ਪ੍ਰੀਵਾਰ ਤੇ ਕਿਰਪਾ

ਸੰਨ 1964 ਵਿਚ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੇ ਲੁਬਾਣੇ ਪਿੰਡ ਦੇ ਜਥੇਦਾਰ ਹਰਮੇਲ ਸਿੰਘ ਜੀਆਂ ਦੇ ਘਰ ਸ੍ਰੀ ਅਖੰਡ ਪਾਠ ਦਾ ਸਮਾਗਮ ਕੀਤਾ। ਉਸ ਸਮੇਂ ਦੋਵੇਂ ਰਾਤਾਂ ਸੰਤ ਮਹਾਰਾਜ ਜੀ ਜਥੇਦਾਰ ਹਰਮੇਲ ਸਿੰਘ ਜੀਆਂ ਦੇ ਘਰ ਹੀ ਬਿਰਾਜੇ। ਕਿੰਨੇ ਭਾਗਾਂ ਵਾਲੇ ਹਨ ਉਹ ਪ੍ਰੀਵਾਰ ਜਿਨ੍ਹਾਂ ਨੇ ਐਨੀ ਸੇਵਾ ਕੀਤੀ ਅਤੇ ਐਨੇ ਲਾਹੇ ਖੱਟੇ। ਉਸ ਸਮੇਂ ਸੰਤ ਮਹਾਰਾਜ ਜੀਆਂ ਦੇ ਨਾਲ ਜਥੇ ਵਿਚ ਭਾਈ ਹਰਚਰਨ ਸਿੰਘ ਚਲੈਲਾ ਜਥੇਦਾਰ ਸਨ ਇਨ੍ਹਾਂ ਦੇ ਨਾਲ ਭਾਈ ਸਤਿਨਾਮ ਸਿੰਘ, ਪੰਡਤ ਚੰਦਨ ਸਿੰਘ, ਭਾਈ ਉਜਾਗਰ ਸਿੰਘ, ਭਾਈ ਗੁਰਚਰਨ ਸਿੰਘ ਭਾਈ ਬਾਬਾ, ਸੰਤ ਕਰਤਾਰ ਸਿੰਘ ਦੁਆਬਾ, ਬਾਬਾ ਪਾਲਾ ਸਿੰਘ, ਬਾਬਾ ਗੁਰਦਿੱਤ ਸਿੰਘ ਗਰੇਵਾਲ, ਬਾਬਾ ਬੱਕਰੀ ਵਾਲਾ ਪਿੰਡ ਕਨਸੂਹਾ, ਬਾਬਾ ਚੁਬਾਰਾ ਸਿੰਘ ਉੜਮੁੜ ਟਾਂਡਾ ਇਤਿਆਦਕ ਸਿੰਘ ਸਨ। ਪੂਰਾ ਗਹਿੱਗਡਵਾਂ ਜਥਾ ਸੀ। ਜਥੇਦਾਰ ਹਰਮੇਲ ਸਿੰਘ ਦੇ ਪ੍ਰੀਵਾਰ ਨੇ ਸੰਤ ਮਹਾਰਾਜ ਜੀਆਂ ਵਾਸਤੇ ਪਲੰਘ ਡਾਹ ਦਿੱਤਾ ਤਾਂ ਸੰਤ ਮਹਾਰਾਜ ਜੀਆਂ ਨੇ ਉਸ ਪਲੰਘ ਨੂੰ ਮੂਧਾ ਮਰਵਾ ਲਿਆ। ਪਲੰਘ ਨੂੰ ਮੂਧਾ ਮਾਰਕੇ ਉਹਦੇ ਉਪਰ ਪਰਾਲੀ ਵਿਛਵਾ ਲਈ ਉਹਦੇ ਉੱਪਰ ਆਸਣ ਲਵਾਇਆ। ਉਨ੍ਹਾਂ ਦਿਨਾਂ ਵਿਚ ਦੋਵੇਂ ਰਾਤਾਂ ਹੀ ਰਾਤ ਦੇ ਦੀਵਾਨ ਸਜਾਇਆ ਕਰਦੇ। ਸੰਤ ਮਹਾਰਾਜ ਜੀਆਂ ਨੇ ਦੋਵੇਂ ਰਾਤਾਂ ਖੜ੍ਹਕੇ ਹੀ ਕੀਰਤਨ ਕੀਤਾ। ਅਤੇ ਭੋਗ ਵਾਲੇ ਦਿਨ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਵੀ ਮੇਜ ਦੇ ਉਪਰ ਵਾਜਾ ਰੱਖਕੇ ਖੜ੍ਹਕੇ ਕੀਤਾ ਅਤੇ ਭੋਗ ਤੋਂ ਬਾਅਦ ਵੀ ਦੀਵਾਨ ਸਜਾਇਆ ਬੇਅੰਤ ਸੰਗਤਾਂ ਨਿਹਾਲ ਕੀਤੀਆਂ। ਭਾਗਾਂ ਵਾਲੇ ਪ੍ਰੀਵਾਰਾਂ ਨੇ ਸੇਵਾ ਕੀਤੀ। ਉਨ੍ਹਾਂ ਖੁੱਲ੍ਹੇ ਸਮਿਆਂ ਵਿਚ ਸੰਤ ਮਹਾਰਾਜ ਜੀ ਵਚਨ ਕਰ ਦਿਆ ਕਰਦੇ ਸੀ ਕਿ ਭਾਈ ਆਹ ਸਮੇਂ ਮੁੜਕੇ ਨਹੀਂ ਮਿਲਣੇ। ਦਰਸ਼ਨਾਂ ਨੂੰ ਵੀ ਤਰਸਿਆ ਕਰੋਗੇ। ਬਿਲਕੁਲ ਇਵੇਂ ਹੀ ਹੋਇਆ। ਬਾਅਦ ਦੇ ਸਮਿਆਂ ਵਿਚ ਸੰਗਤ ਉਡੀਕਿਆ ਕਰਦੀ ਹੁੰਦੀ ਸੀ ਕਿ ਕਦੋਂ ਦਰਸ਼ਨ ਹੋਣਗੇ।

ਏਸੇ ਪ੍ਰੀਵਾਰ ਦੀ ਇਕ ਸਾਖੀ ਹੋਰ ਵੀ ਆਉਂਦੀ ਹੈ। ਸੰਤ ਮਹਾਰਾਜ ਜੀ ਸੁਦੀ ਪੰਚਮੀ ਦਾ ਦੀਵਾਨ ਲੁਬਾਣੇ ਗੁਰਦੁਆਰਾ ਸਾਹਿਬ ਲਾਇਆ ਕਰਦੇ ਸਨ। ਜਥੇਦਾਰ ਹਰਮੇਲ ਸਿੰਘ ਜੀਆਂ ਦੀ ਲੜਕੀ ਨੂੰ ਉਹ ਦੀ ਜਠਾਣੀ ਨੇ ਮਿਹਣਾ ਮਾਰ ਦਿਤਾ ਕਿ ਇਹਦੇ ਔਲਾਦ ਨਹੀਂ

ਹੋਣੀ, ਮੈਂ ਤਾਂ ਆਪਣੇ ਦਿਉਰ ਨੂੰ ਰਿਸ਼ਤਾ ਹੋਰ ਕਰਵਾਊਂ। ਏਸ ਪ੍ਰੀਵਾਰ ਨੇ ਇਹ ਗੱਲ ਸੰਤ ਮਹਾਰਾਜ ਜੀਆਂ ਨੂੰ ਦੱਸ ਦਿੱਤੀ। ਸੁਦੀ ਪੰਚਮੀ ਨੂੰ ਦੀਵਾਨ ਤੋਂ ਪਿਛੋਂ ਸੰਤ ਮਹਾਰਾਜ ਜੀ ਜਥੇਦਾਰ ਹਰਮੇਲ ਸਿੰਘ ਦੇ ਘਰ ਆਏ। ਅਤੇ ਹੁਕਮ ਕੀਤਾ ਕਿ ਪਰਾਂਤ ਲੱਡੂਆਂ ਦੀ ਲੈ ਕੇ ਆਉ। ਲੱਡੂਆਂ ਦੀ ਪਰਾਂਤ ਪਹਿਲਾਂ ਹੀ ਭਰਕੇ ਅੰਦਰ ਰੱਖੀ ਹੋਈ ਸੀ। ਬੰਦੋਬਸਤ ਪਹਿਲਾਂ ਹੀ ਕੀਤਾ ਹੋਇਆ ਸੀ। ਲੱਡੂਆਂ ਦੀ ਪਰਾਂਤ ਲਿਆਂਦੀ ਗਈ। ਹੋਰ ਵੀ ਸੰਗਤ ਬਹੁਤ ਸੀ। ਸੰਤ ਮਹਾਰਾਜ ਜੀਆਂ ਪਰਾਂਤ ਵਾਲੇ ਸਾਰੇ ਲੱਡੂ ਸੰਗਤ ਦੇ ਉਪਰ ਦੀ ਸੁੱਟ ਦਿੱਤੇ। ਸਾਰੇ ਦੇ ਸਾਰੇ ਵਰਤਾਏ ਗਏ। ਵਚਨ ਕੀਤਾ ਕਿ ਆਪਣੀ ਲੜਕੀ ਦੀ ਜਿਠਾਣੀ ਦੀ ਹਿੰਮਤ ਕਿਵੇਂ ਹੋਈ ਐਨੇ ਉੱਚੇ ਸ਼ਬਦ ਬੋਲਣ ਦੀ ਸਾਡੇ ਬੈਠਿਆਂ ਤੋਂ। ਜਾਉ ਖੁਸ਼ੀਆਂ ਹੋਣਗੀਆਂ, ਮਾਲਕ ਕਿਰਪਾ ਕਰਨਗੇ। ਸਾਲ ਦੇ ਅੰਦਰ ਅੰਦਰ ਜਥੇਦਾਰ ਹਰਮੇਲ ਸਿੰਘ ਜੀਆਂ ਦੀ ਉਸ ਲੜਕੀ ਕੋਲ ਲੜਕਾ ਹੋਇਆ। ਇਉਂ ਇਸ ਪ੍ਰੀਵਾਰ ਤੇ ਮਿਹਰਾਂ ਦਾ ਮੀਂਹ ਵਰਸਾਇਆ। ਜਥੇਦਾਰ ਹਰਮੇਲ ਸਿੰਘ ਦੇ ਘਰੋਂ ਬੀਬੀ ਰਣਜੀਤ ਕੌਰ ਨੇ ਦੱਸਿਆ ਕਿ ਸਾਡੇ ਸੱਤ ਲੜਕੀਆਂ ਹਨ ਬਾਅਦ ਵਿਚ ਲੜਕੇ ਦੀ ਦਾਤ ਮਿਲੀ। ਉਹ ਵੀ ਸੰਤ ਮਹਾਰਾਜ ਜੀਆਂ ਦੀ ਕਿਰਪਾ ਹੋਈ। ਬੀਬੀ ਰਣਜੀਤ ਕੌਰ ਨੇ ਦੱਸਿਆ ਕਿ ਸੰਤ ਮਹਾਰਾਜ ਜੀਆਂ ਨੇ ਵਚਨ ਕੀਤੇ ਸਨ ਕਿ ਤੁਹਾਨੂੰ ਤਾਂ ਪਤਾ ਹੀ ਨਹੀਂ ਲੱਗਣਾ ਇਨ੍ਹਾਂ ਸੱਤਾਂ ਬੀਬੀਆਂ ਦੇ ਕਾਰਜ ਤਾਂ ਅਸੀਂ ਆਪ ਹੀ ਕਰ ਦੇਣੇ ਨੇ। ਬਿਲਕੁਲ ਉਵੇਂ ਹੀ ਹੋਇਆ ਬੀਬੀ ਦਸਦੀ ਸੀ ਕਿ ਅਸੀਂ ਸੱਤ ਕੁੜੀਆਂ ਵਿਆਹੀਆਂ ਪਰ ਸਾਨੂੰ ਨਹੀਂ ਪਤਾ ਲੱਗਿਆ ਕਿਵੇਂ ਵਿਆਹ ਹੋਏ। ਸਾਡੇ ਕੰਨੋਂ ਮੈਲ ਨਹੀਂ ਗਈ। ਸਾਰੀਆਂ ਆਪੋ ਆਪਣੇ ਘਰੀਂ ਖੁਸ਼ੀ ਖੁਸ਼ੀ ਵਸਦੀਆਂ ਹਨ। ਬੀਬੀ ਰਣਜੀਤ ਕੌਰ ਨੇ ਦੱਸਿਆ ਕਿ ਜਦੋਂ ਵੀ ਸੰਤ ਮਹਾਰਾਜ ਜੀਆਂ ਨੇ ਮਿਲਣਾ ਤਾਂ ਮੈਂ ਕੋਈ ਬੇਨਤੀ ਨਾ ਕਰਨੀ, ਬੱਸ ਹੱਥ ਬੰਨ੍ਹਕੇ ਖੜ੍ਹੀ ਰਹਿਣਾ। ਅੰਤਰਯਾਮੀ ਸੰਤ ਮਹਾਰਾਜ ਜੀਆਂ ਨੇ ਆਪਣੇ ਆਪ ਹੀ ਵਚਨ ਕਰਨਾ ਕਿ ਕੋਈ ਨਾ ਬੀਬਿਆ ਕੋਈ ਨਾ ਸਾਨੂੰ ਸਭ ਪਤਾ ਹੈ, ਤੈਨੂੰ ਵੀ ਗੁੱਡੂ ਦੇਣਾ ਹੈ। ਉਹ ਵੀ ਛੇਤੀ ਹੀ ਆਊਗਾ, ਤੂੰ ਫ਼ਿਕਰ ਨਾ ਕਰਿਆ ਕਰ। ਸੱਤ ਬੀਬੀਆਂ ਤੋਂ ਬਾਅਦ ਮਹਾਂਪੁਰਸ਼ਾਂ ਦੀ ਕਿਰਪਾ ਦਾ ਸਦਕਾ ਪੁੱਤਰ ਮਿਲਿਆ ਜਿਸਦਾ ਨਾਮ ਵੀ ਸੰਤ ਮਹਾਰਾਜ ਜੀਆਂ ਨੇ ਹਰਭਗਵਾਨ ਸਿੰਘ ਰੱਖਿਆ। ਜੋ ਅੱਜ ਸਾਦੀ ਸ਼ੁਦਾ ਹੈ ਅੱਗੋਂ

ਬੱਤੀ ਨਾਲ ਬੱਤੀ ਮਾਲਕ ਨੇ ਜੋੜ ਦਿੱਤੀ। ਉਹਨੂੰ ਵੀ ਲੜਕੇ ਦੀ ਦਾਤ ਮਿਲ ਗਈ। ਮਹਾਂਪੁਰਖਾਂ ਦੀ ਕਿਰਪਾ ਦਾ ਸਦਕਾ ਗੁਰਸਿੱਖ ਪ੍ਰੀਵਾਰ ਹੈ। ਹਰਭਗਵਾਨ ਸਿੰਘ ਸੰਤ ਮਹਾਰਾਜ ਜੀਆਂ ਦੀ ਕਿਰਪਾ ਦਾ ਸਦਕਾ ਕੀਰਤਨ ਵੀ ਕਰਦਾ ਹੈ।

ਗੁਰਬਾਣੀ:-

ਸਤਿਗੁਰੂ ਸਿਖ ਕੀ ਕਰੈ ਪ੍ਰਤਿਪਾਲ॥
ਸੇਵਕ ਕਉ ਗੁਰੂ ਸਦਾ ਦਇਆਲ॥
ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥
ਗੁਰ ਬਚਨੀ ਹਰਿ ਨਾਮੁ ਉਚਰੈ॥
ਸਤਿਗੁਰ ਸਿਖ ਕੇ ਬੰਧਨ ਕਾਟੈ॥
ਗੁਰ ਕਾ ਸਿਖੁ ਬਿਕਾਰ ਤੇ ਹਾਟੈ॥
ਸਤਿਗੁਰੂ ਸਿਖ ਕਉ ਨਾਮ ਧਨੁ ਦੇਇ॥
ਗੁਰ ਦਾ ਸਿਖੁ ਵਡਭਾਗੀ ਹੇ॥
ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥
ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥

ਨੋਟ:- ਸੰਤ ਮਹਾਰਾਜ ਦੀ ਕਿਰਪਾ ਦਾ ਸਦਕਾ ਪਿੰਡ ਲੁਬਾਣੇ ਵਿਚ ਕੀਰਤਨੀ ਸਿੰਘ ਬਹੁਤ ਵਧੀਆ ਕੀਰਤਨ ਕਰਦੇ ਹਨ। ਇਨ੍ਹਾਂ ਵਿਚ ਭਾਈ ਦਰਸ਼ਨ ਸਿੰਘ, ਭਾਈ ਰਜਿੰਦਰ ਸਿੰਘ, ਭਾਈ ਮੇਜਰ ਸਿੰਘ (ਮੁਨਸ਼ੀ), ਭਾਈ ਹਰਭਗਵਾਨ ਸਿੰਘ, ਭਾਈ ਰੂਪ ਸਿੰਘ ਰਾਮਗੜ੍ਹੀਆਂ, ਭਾਈ ਬਲਵੰਤ ਸਿੰਘ ਰਾਮਗੜ੍ਹੀਆ ਅਤੇ ਭਾਈ ਰਾਮ ਸਿੰਘ ਹੋਰਾਂ ਦਾ ਜਥਾ ਹਰ ਸੁਦੀ ਦਸਵੀ ਨੂੰ ਰੋੜੇਵਾਲ ਸਾਹਿਬ ਪਹੁੰਚਕੇ ਕੀਰਤਨ ਦੀ ਸੇਵਾ ਵਿਚ ਸ਼ਾਮਲ ਹੁੰਦੇ ਹਨ।

## ਚੌਧਰੀ ਜੰਗੀਰ ਸਿੰਘ ਸਰਾਣੇ ਵਾਲਿਆਂ ਦੇ ਘਰ ਦੀ ਸਾਖੀ

ਸੰਤ ਖਾਲਸਾ ਦਲ ਜੋ ਰਜਿਸਟਰਡ ਬਾਡੀ ਹੈ। ਇਸਦਾ ਮੁੱਖ ਦਫਤਰ ਮਾਤਾ ਗੁਜਰੀ ਸਰਾਏ ਸ੍ਰੀ ਫਤਹਿਗੜ੍ਹ ਸਾਹਿਬ ਹੈ। ਇਸਦੇ ਮੈਨੇਜਰ ਚੌਧਰੀ ਜੰਗੀਰ ਸਿੰਘ ਸਰਾਣੇ ਵਾਲੇ ਸਨ। ਅੱਜ ਕੱਲ੍ਹ ਚੌਧਰੀ ਜੰਗੀਰ ਸਿੰਘ ਜੀਆਂ ਦੇ ਸਪੁੱਤਰ ਭਾਈ ਕਰਨੈਲ ਸਿੰਘ ਜੀ ਸੰਤ ਖਾਲਸਾ ਦਲ ਦੇ ਮੈਨੇਜਰ ਹਨ ਜਿਨ੍ਹਾਂ ਨੂੰ ਸੰਤ ਮਹਾਰਾਜ ਜੀਆਂ ਨੇ ਆਪ ਸੰਗਤ ਦੀ ਹਾਜ਼ਰੀ ਵਿਚ ਇਹ ਸੇਵਾ ਸੰਭਾਲੀ ਸੀ। ਸੰਨ 1974 ਵਿਚ ਪਿੰਡ ਸਰਾਣੇ ਪਹਿਲੀ ਵਾਰ ਏਸ ਪ੍ਰੀਵਾਰ ਦੇ ਘਰ ਸੰਤ ਮਹਾਰਾਜ ਜੀਆਂ ਨੇ ਸ੍ਰੀ ਅਖੰਡ ਪਾਠ ਕੀਤਾ ਸੀ। ਉਸ ਸਮੇਂ ਭਾਈ ਬਚਿੱਤਰ ਸਿੰਘ ਵਿਰੱਕਤ, ਦਾਸ ਸਰਵਣ ਸਿੰਘ ਅਤੇ ਤਿੰਨ ਸਿੰਘ ਹੋਰ ਪਾਠੀਆਂ ਵਿਚ ਸਨ। ਅਸੀਂ ਸਾਰੀ ਤਿਆਰੀ ਕਰਵਾਕੇ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕਰ ਦਿੱਤਾ। ਸਾਨੂੰ ਰੇੜੇਵਾਲ ਸਾਹਿਬ ਤੋਂ ਭੇਜਣ ਸਮੇਂ ਸੰਤ ਮਹਾਰਾਜ ਜੀਆਂ ਨੇ ਹੁਕਮ ਕਰ ਦਿੱਤਾ ਸੀ ਕਿ ਧਿਆਨ ਨਾਲ ਸੁਚੇਤ ਹੋ ਕੇ ਰਹਿਣਾ ਹੈ। ਇਸਤੋਂ ਅੱਗੇ ਸਾਨੂੰ ਹੋਰ ਕੁਝ ਨਹੀਂ ਦੱਸਿਆ। ਸ੍ਰੀ ਅਖੰਡ ਪਾਠ ਪ੍ਰਕਾਸ਼ ਹੋ ਗਏ। ਪਹਿਲੇ ਦਿਨ ਸ਼ਾਮ ਨੂੰ ਅਸੀਂ 'ਲਾਈਟਾਂ' ਦਾ ਸਾਰਾ ਬੰਦੋਬਸਤ ਕੀਤਾ ਹੋਇਆ ਸੀ। ਇਕ ਪਾਸੇ ਜੋਤ ਚਲ ਰਹੀ ਸੀ। ਇਕ ਪਾਸੇ ਮੋਮਬੱਤੀਆਂ ਜਲਾ ਰੱਖੀਆਂ ਸਨ। ਥੋੜ੍ਹੀ ਹਟਵੀਂ ਅਸੀਂ ਲਾਲਟੈਣ ਵੀ ਜਲਾ ਰੱਖੀ ਸੀ ਅਤੇ ਬਿਜਲੀ ਦੇ ਬਲਬ ਵੀ ਚੱਲ ਰਹੇ ਸਨ। ਅਸੀਂ ਸ੍ਰੀ ਰਹਿਰਾਸ ਸਾਹਿਬ ਦੇ ਨਿੱਤਨੇਮ ਪਾਠ ਕਰ ਚੁੱਕੇ ਸੀ। ਭਾਈ ਬਚਿੱਤਰ ਸਿੰਘ ਵਿਰਕਤ ਰੌਲ ਤੇ ਬੈਠਾ ਸੀ। ਅਚਾਨਕ ਇਕ ਦਮ ਸਾਰੀਆਂ ਲਾਈਟਾਂ ਬੰਦ ਹੋ ਗਈਆਂ। ਬਿਜਲੀ ਦੇ ਬੱਲਬ, ਲਾਲਟੈਣ, ਮੋਮਬੱਤੀਆਂ ਅਤੇ ਜੋਤ ਵੀ ਸਭ ਬੁੱਝ ਗਏ ਇਕ ਦਮ ਨ੍ਹੇਰ ਘੁੱਪ ਹੋ ਗਿਆ। ਭਾਈ ਬਚਿੱਤਰ ਸਿੰਘ ਵਿਰੱਕਤ ਸਿਆਣਾ ਜਾਣਕਾਰ ਪਾਠੀ ਸੀ। ਜੋ ਪੰਗਤੀ ਉਹ ਪੜ੍ਹ ਰਿਹਾ ਸੀ, ਉਸੇ ਪੰਗਤੀ ਨੂੰ ਦੁਹਰਾਈ ਗਿਆ। ਐਨੇ ਨੂੰ ਅਸੀਂ ਵੀ ਬਾਕੀ ਸਾਰੇ ਆ ਗਏ, ਪ੍ਰੀਵਾਰ ਵਾਲੇ ਵੀ ਇਕੱਠੇ ਹੋ ਗਏ, ਫਟਾ ਫਟ ਚਾਨਣ ਦਾ ਬੰਦੋਬਸਤ ਕੀਤਾ। ਅਸੀਂ ਸਾਰੇ ਹੈਰਾਨ ਸੀ ਕਿ ਇਕ ਦਮ ਇਉਂ ਕਿਵੇਂ ਹੋਇਆ ਜਿਵੇਂ ਕਿਸੇ ਨੇ ਜਾਣ ਬੁੱਝਕੇ ਕੀਤਾ ਹੋਵੇ। ਭੋਗ ਤੇ ਸੰਤ ਮਹਾਰਾਜ ਜੀ ਵੀ ਆਏ ਤਾਂ ਪ੍ਰੀਵਾਰ ਵਾਲਿਆਂ ਨੇ ਸੰਤ ਮਹਾਰਾਜ

ਜੀਆਂ ਨੂੰ ਸਾਰੀ ਵਾਰਤਾ ਦੱਸ ਦਿੱਤੀ। ਪਰ ਉਨ੍ਹਾਂ ਨੂੰ ਤਾਂ ਪਹਿਲਾਂ ਹੀ ਪਤਾ ਸੀ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ "ਭਾਈ ਅਸੀਂ ਸਿੰਘਾਂ ਨੂੰ ਕਹਿਕੇ ਤੋਰਿਆ ਸੀ ਕਿ ਸੁਚੇਤ ਹੋ ਕੇ ਰਹਿਉ। ਇਹ ਕੋਈ ਬੜੀ ਤਕੜੀ ਭੈੜੀ ਰੂਹ ਸੀ ਜੋ ਭਟਕਦੀ ਫਿਰਦੀ ਸੀ। ਜਿਸਦਾ ਗੁਰਬਾਣੀ ਸਦਕਾ ਭਲਾ ਹੋ ਗਿਆ ਹੈ, ਜਾਂਦੀ ਜਾਂਦੀ ਉਹ ਵੀ ਆਪਣਾ ਜੋਰ ਦਿਖਾ ਗਈ।"

ਇਉਂ ਏਸ ਪ੍ਰੀਵਾਰ ਤੇ ਸੰਤ ਮਹਾਰਾਜ ਜੀਆਂ ਨੇ ਕਿਰਪਾ ਕੀਤੀ ਅਤੇ ਬਹੁਤ ਵੱਡੇ ਵਿਘਨ ਤੋਂ ਆਪਣੇ ਸੇਵਕਾਂ ਦੀ ਰੱਖਿਆ ਕੀਤੀ।

# ਔਖੇ ਵੇਲਿਆਂ ਦੀ ਕਹਾਣੀ

ਸੰਨ 1965-66 ਵਿਚ ਸੰਤ ਮਹਾਰਾਜ ਜੀ ਚਲੈਲੇ ਅਸਥਾਨ ਤੇ ਸੇਵਾ ਕਰਵਾਉਂਦੇ ਸਨ। ਪਿੱਛੇ ਸਾਰਾ ਵੇਰਵਾ ਆ ਚੁੱਕਿਆ ਹੈ। ਕੁਦਰਤ ਦੀ ਨੇਤ ਹੀ ਐਸੀ ਹੈ ਜੇ ਦਿਨ ਹੈ ਤਾਂ ਰਾਤ ਵੀ ਜਰੂਰ ਹੈ। ਜਿਥੇ ਆਸਤਕ ਪੈਦਾ ਕੀਤੇ ਉਥੇ ਨਾਲ ਦੀ ਨਾਲ ਹੀ ਨਾਸਤਕ ਖੜ੍ਹੇ ਕਰ ਦਿਤੇ। ਚਲੈਲੇ ਸੇਵਾ ਕਰਵਾਉਂਦੇ ਹੋਏ ਸੰਤ ਮਹਾਰਾਜ ਜੀ ਬਹੁਤ ਹੀ ਚੜ੍ਹਦੀਆਂ ਕਲਾਂ ਵਿਚ ਰਹਿੰਦੇ ਸਨ। ਅੱਜ ਸਮਾਂ ਐਸਾ ਹੈ ਕਿ ਕਿਸੇ ਦੀ ਚੜ੍ਹਤ ਨੂੰ ਦੇਖਕੇ ਹਰ ਕੋਈ ਖੁਸ਼ ਨਹੀਂ ਹੋਇਆ ਕਰਦਾ। ਕਈਆਂ ਦੇ ਤਾਂ ਐਵੇਂ ਈ ਢਿੱਡ ਮੱਚੀ ਜਾਂਦੇ ਹੁੰਦੇ ਨੇ। ਬਿਲਕੁਲ ਏਸੇ ਤਰ੍ਹਾਂ ਹੀ ਏਥੇ ਸੰਤ ਮਹਾਰਾਜ ਜੀਆਂ ਨਾਲ ਹੋਣ ਲੱਗ ਪਈ। ਕਈ ਕਹਿਣ, ਲੈ ਕਿਧਰੋਂ ਵੱਡਾ ਸੰਤ ਆ ਗਿਆ ਏਹਦੇ 'ਚ ਤਾਂ ਆਕੜ ਈ ਬਹੁਤੀ ਹੈ ਗੱਲ ਏਥੋਂ ਤੱਕ ਪਹੁੰਚ ਗਈ ਕਿ ਸੰਤ ਮਹਾਰਾਜ ਜੀਆਂ ਦੇ ਸ਼ਰਧਾਲੂਆਂ ਦੇ ਨਾਲ ਨਾਲ ਵਿਰੋਧੀ ਗਰੁੱਪ ਵੀ ਬੜਾ ਤਕੜਾ ਬਣਕੇ ਖੜ੍ਹ ਗਿਆ। ਸੰਨ 1966 ਵਿਚ ਬਾਬਾ ਪੂਰਨ ਦਾਸ ਜੀ ਮਹਾਰਾਜ ਸੱਚਖੰਡ ਚਲੇ ਗਏ। ਉਨ੍ਹਾਂ ਤੋਂ ਬਾਅਦ ਚਲੈਲੇ ਦੇ ਨਾਲ ਨਾਲ ਰੇੜੇਵਾਲ ਸਾਹਿਬ ਦੀ ਜੁੰਮੇਵਾਰੀ ਵੀ ਸੰਤ ਮਹਾਰਾਜ ਦੇ ਜੁੰਮੇ ਸੀ ਅਤੇ ਇੱਧਰ ਸਿਹੌੜੇ ਅਤੇ ਹੋਰ ਪਿੰਡਾਂ ਵੱਲ ਵੀ ਆਉਣਾ ਜਾਣਾ ਵਧ ਗਿਆ। ਸ਼ਰਧਾਲੂ ਸੇਵਕ ਸੰਗਤ ਹੋਰ ਬਹੁਤ ਇਕੱਠੀ ਹੋਣ ਲੱਗ ਪਈ। ਉਧਰ ਦੋਖੀਆਂ ਦਾ ਗਰੁੱਪ ਵੀ ਕਿਸੇ ਨਾ ਕਿਸੇ ਤਾੜ ਵਿਚ ਸੀ। ਉਨ੍ਹਾਂ ਵਿਚੋਂ ਕੁਝ ਕੁ ਚਾਲ ਨਾਲ ਸੰਤ ਮਹਾਰਾਜ ਜੀਆਂ ਕੋਲ ਆਉਣ ਲੱਗ ਪਏ। ਉਪਰੋਂ ਉਪਰੋਂ ਸ਼ਰਧਾਲੂ ਬਣ ਗਏ। ਸਾਧੂ ਦਇਆਲ ਕਿਰਪਾਲੂ ਹੁੰਦੇ ਨੇ, ਉਨ੍ਹਾਂ ਨੂੰ ਕੁੱਝ ਨਹੀਂ ਕਿਹਾ। ਕਈ ਸਾਲ ਇਓਂ ਹੀ ਚਲਦੇ ਰਹੇ ਪਰ ਉਨ੍ਹਾਂ ਦੇ ਮਨਾਂ ਵਿਚ ਮੈਲ ਸੀ। ਸੰਤ ਮਹਾਰਾਜ ਜੀ ਸਭ ਕੁਝ ਜਾਣਦੇ ਹੋਏ ਵੀ ਭੋਲੇ ਜਿਹੇ ਬਣੇ ਰਹੇ। ਸੰਨ 1975 ਆ ਗਿਆ। ਇਕ ਦਿਨ ਉਨ੍ਹਾਂ ਵਿਚੋਂ ਕਿਸੇ ਨੇ ਇਕ ਪਿਸਤੌਲ ਲਿਆ ਕੇ ਸੰਤ ਮਹਾਰਾਜ ਜੀਆਂ ਨੂੰ ਭੇਟਾ ਕਰ ਦਿੱਤਾ। ਸੰਤ ਮਹਾਰਾਜ ਜੀ ਚੁੱਪ ਕਰ ਰਹੇ। ਉਹ ਬੰਦਾ ਚਲਿਆ ਗਿਆ ਅਤੇ ਪਸਤੌਲ ਸੰਤ ਮਹਾਰਾਜ ਜੀਆਂ ਨੇ ਅੰਦਰ ਰਖ ਦਿੱਤਾ। ਕੁੱਝ ਦਿਨਾਂ ਬਾਅਦ ਸੰਤ ਮਹਾਰਾਜ ਜੀਆਂ ਨੇ ਮੈਨੂੰ ਆਪਣੇ ਕੋਲ ਸੱਦ ਲਿਆ। ਉਸ ਸਮੇਂ ਸੰਤ ਮਹਾਰਾਜ ਜੀ ਰੇੜੇਵਾਲ

ਸਾਹਿਬ ਦੀਵਾਨ ਹਾਲ ਦੇ ਪਿੱਛੇ ਕੋਠੀ ਸਾਹਿਬ ਵਿਚ ਬੈਠੇ ਸਨ। ਉਸ ਸਮੇਂ ਗੜਵੱਈ ਹਰਦੇਵ ਸਿੰਘ ਨਿਰਬਾਣ ਸੀ। ਮੈਂ ਅੰਦਰ ਜਾ ਕੇ ਨਮਸ਼ਕਾਰ ਕੀਤੀ। ਸੰਤ ਮਹਾਰਾਜ ਜੀ ਇਕ ਬੋਰੀ ਹੇਠ ਵਿਛਾਕੇ ਬੈਠੇ ਸਨ ਅਤੇ ਨਾਲ ਹੀ ਇਕ ਬੋਰੀ ਤੇ ਮੈਨੂੰ ਬਿਠਾ ਲਿਆ ਅਤੇ ਵਚਨ ਕੀਤਾ ਕਿ ਇਥੇ ਦੀ ਸਾਰੀ ਜੁੰਮੇਵਾਰੀ ਤੂੰ ਸੰਭਾਲੀਂ ਅਸੀਂ ਕੁਝ ਸਮੇਂ ਵਾਸਤੇ ਜਾਣਾ ਹੈ। ਮੈਨੂੰ ਇਹ ਨਹੀਂ ਦੱਸਿਆ ਕਿ ਕਿੱਥੇ ਜਾਣਾ ਹੈ। ਨਾਲ ਹੀ ਗੜਵੱਈ ਨਿਰਬਾਣ ਨੂੰ ਕਿਹਾ ਕਿ ਉਹ ਵਸਤੂ ਲਿਆਕੇ ਸਰਵਣ ਸਿਹੁੰ ਨੂੰ ਫੜਾ ਦੇਹ। ਉਹਨੇ ਅੰਦਰੋਂ ਲਿਆਕੇ ਪਿਸਤੌਲ ਸੰਤ ਮਹਾਰਾਜ ਜੀਆਂ ਨੂੰ ਫੜਾ ਦਿੱਤਾ ਅਤੇ ਸੰਤ ਮਹਾਰਾਜ ਜੀਆਂ ਨੇ ਮੈਨੂੰ ਫੜਾ ਦਿੱਤਾ। ਮੈਂ ਕਿਹਾ ਕਿ ਮਹਾਰਾਜ ਜੀ ਮੈਂ ਇਹ ਕੀ ਕਰਨਾ ਹੈ, ਮੈਂ ਹੱਥ ਵਿਚ ਵੀ ਅੱਜ ਤੱਕ ਫੜਕੇ ਨਹੀਂ ਦੇਖਿਆ ਤਾਂ ਹੁਕਮ ਹੋਇਆ ਕਿ ਕੋਈ ਨਾ, ਐਥੇ ਸਾਂਭਕੇ ਰੱਖ ਲਵੀਂ, ਅਸੀਂ ਬਾਹਰ ਏਹਨੂੰ ਕਿੱਥੇ ਲੈ ਕੇ ਜਾਵਾਂਗੇ। ਮੈਂ ਵਚਨ ਮੰਨਕੇ ਉਥੇ ਰੱਖ ਲਿਆ। ਅਗਲੇ ਦਿਨ ਸਵੇਰੇ ਸਵੇਰੇ ਹੀ ਸੰਤ ਮਹਾਰਾਜ ਜੀ ਉਥੋਂ ਚਲੇ ਗਏ। ਨਾਲ ਬਾਬਾ ਦਲਬਾਰਾ ਸਿੰਘ, ਬਾਬਾ ਕਰਮ ਸਿੰਘ ਜੀ, ਗੜਵੱਈ ਨਿਰਬਾਣ ਅਤੇ ਇਕ ਪਹਿਰੇਦਾਰ ਬਾਬਾ ਚੰਨਣ ਸਿੰਘ ਮਰਿਯਾਦਾ ਅਤੇ ਡਰਾਈਵਰ ਬਾਬਾ ਚਮਕੌਰ ਸਿੰਘ ਕੌਰਾ ਬਾਬਾ ਛਪਾਰੀਆ ਸੀ। ਸੰਤ ਮਹਾਰਾਜ ਜੀਆਂ ਦੀ ਗੈਰਹਾਜਰੀ ਦਾ ਫਾਇਦਾ ਲੈਂਦੇ ਹੋਏ ਉਹ ਵਿਰੋਧੀ ਸ਼ਰਧਾਲੂਆਂ ਨੇ ਥਾਣੇ ਰਿਪੋਰਟ ਲਿਖਾ ਦਿਤੀ ਕਿ ਸੰਤਾਂ ਕੋਲ ਨਜਾਇਜ਼ ਅਸਲਾ ਹੈ। ਪ੍ਰਤੱਖ ਹੈ ਕਿ ਸੰਤ ਦੋਖੀ ਰੱਬ ਤੋਂ ਨਹੀਂ ਡਰਦੇ ਹੁੰਦੇ। ਸੰਤਾਂ ਨਾਲ ਧਰੋਹ ਕਮਾਉਣ ਵਾਸਤੇ ਉਹ ਹਰ ਹੀਲਾ ਵਰਤਦੇ ਹੁੰਦੇ ਨੇ। ਬੁਰੇ ਦੇ ਘਰ ਤੱਕ ਚਲੇ ਜਾਇਆ ਕਰਦੇ ਨੇ, ਆਪਣਾ ਮਰਨਾ ਐਸੇ ਲੋਕ ਭੁੱਲ ਜਾਂਦੇ ਨੇ। ਇਹ ਯਾਦ ਨਹੀਂ ਰੱਖਦੇ ਕਿ ਲੇਖਾ ਤਾਂ ਕਿਸੇ ਨਾ ਕਿਸੇ ਦਿਨ ਦੇਣਾ ਹੀ ਪੈਣਾ ਹੈ। ਥਾਣੇ ਇਤਲਾਹ ਦੇਣ ਤੇ ਪੁਲਿਸ ਨੇ ਉਸੇ ਦਿਨ ਰੇੜੇਵਾਲ ਸਾਹਿਬ ਆਕੇ ਛਾਪਾ ਮਾਰਿਆ। ਬਾਕੀ ਸਿੰਘ ਤਾਂ ਇਧਰ ਉੱਧਰ ਹੋ ਗਏ, ਮੈਂ ਸਾਹਮਣੇ ਆ ਗਿਆ ਤਾਂ ਅਸਲੇ ਬਾਰੇ ਮੈਨੂੰ ਪੁੱਛਿਆ ਤਾਂ ਮੈਂ ਜੋ ਜੋ ਜਿਵੇਂ ਜਿਵੇਂ ਸੀ ਮੈਂ ਉਨ੍ਹਾਂ ਨੂੰ ਫੜਾ ਦਿੱਤਾ। ਵਿਰੋਧੀ ਸ਼ਰਧਾਲੂਆਂ ਦੀ ਚਾਲ ਉਦੋਂ ਸਾਹਮਣੇ ਸਾਨੂੰ ਸਪੱਸ਼ਟ ਹੋਈ। ਮੇਰੇ ਤੇ ਕੇਸ ਚੱਲਿਆ। ਉਨ੍ਹਾਂ ਦਿਨਾਂ ਵਿੱਚ ਸੰਤ ਮਹਾਰਾਜ ਜੀਆਂ ਦੇ ਤਿੰਨ ਚਾਰ ਸੇਵਕਾਂ ਨੇ ਹੀ ਸਾਥ ਦਿੱਤਾ। ਬਹੁਤੇ ਤਾਂ ਰਾਤਾਂ ਨੂੰ ਕਮਾਦਾਂ ਵਿਚ ਹੀ ਜਾਕੇ

ਲੁਕਕੇ ਬਹਿੰਦੇ ਸਨ। ਕਈ ਕਹਿਣ ਲੱਗ ਗਏ ਕਿ ਅਸੀਂ ਤਾਂ ਸੰਤਾਂ ਦੇ ਸੇਵਕ ਹੀ ਨਹੀਂ। ਕਈ ਕਹਿੰਦੇ ਸੀ ਕਿ ਮੇਰੀ ਤਾਂ ਸਰਕਾਰੀ ਨੌਕਰੀ ਆ, ਮੈਂ ਤਾਂ ਸੰਤਾਂ ਕੋਲ ਕਦੇ ਗਿਆ ਈ ਨਹੀਂ। ਸੰਤਾਂ ਪਿੱਛੇ ਅਸੀਂ ਆਪਦੀ ਨੌਕਰੀ ਕਾਹਨੂੰ ਗੁਆਈਏ। ਕਈਆਂ ਦੇ ਨਾਉਂ ਤਾਂ ਮੈਨੂੰ ਯਾਦ ਨੇ ਪਰ ਏਥੇ ਮੈਂ ਕੋਈ ਵੇਰਵਾ ਨਹੀਂ ਦੇਣਾ। ਮੇਰੇ ਚੰਗੀ ਤਰ੍ਹਾਂ ਯਾਦ ਹੈ, ਇਕ ਬੰਦੇ ਨੂੰ ਪੁਲਿਸ ਵਾਲੇ ਪੁੱਛਣ ਲੱਗੇ ਕਿ ਤੇਰਾ ਪਿੰਡ ਕਿਹੜਾ ਹੈ ਪਰ ਅੱਗੋਂ ਉਹ ਆਖੇ ਜੀ ਅਸੀਂ ਤਾਂ ਸੰਤਾਂ ਕੋਲ ਕਦੇ ਵੀ ਨਹੀਂ ਗਏ। ਪੁਲਿਸ ਵਾਲੇ ਕੁੱਝ ਹੋਰ ਪੁੱਛਣ ਉਹ ਘਬਰਾਇਆ ਕੁੱਝ ਹੋਰ ਆਖੀ ਜਾਵੇ। ਉਦੋਂ ਲੋਕਾਂ ਨੂੰ ਇਉਂ ਹੋਇਆ ਪਿਆ ਸੀ ਕਿ ਜੇ ਅਸੀਂ ਸੰਤਾਂ ਦਾ ਨਾਉਂ ਲੈ ਦਿੱਤਾ ਤਾਂ ਪਤਾ ਨਹੀਂ ਸਾਡਾ ਕੀ ਬਣੂੰ। ਇਉਂ ਆਪਣੇ ਆਪ ਨੂੰ ਵੱਡੇ ਸੇਵਕ ਅਖਵਾਉਣ ਵਾਲੇ ਲੁਕ ਲੁਕ ਕੇ ਰਹਿਣ ਲਗ ਪਏ ਸੀ। ਸੰਤ ਮਹਾਰਾਜ ਜੀਆਂ ਦੇ ਜੀਵਨ ਕਾਲ ਦੇ ਅੰਤਮ ਸਮੇਂ ਵੇਲੇ ਜਿਹੜੇ ਸੰਤ ਮਹਾਰਾਜ ਜੀਆਂ ਨੂੰ ਘੇਰੀ ਬੈਠੇ ਰਹੇ ਉਨ੍ਹਾਂ ਵਿਚੋਂ ਉਦੋਂ ਔਖੀ ਘੜੀ ਵੇਲੇ ਕੋਈ ਵੀ ਨਹੀਂ ਦਿਸਦਾ ਸੀ। ਸੰਤ ਮਹਾਰਾਜ ਜੀ ਆਪ ਹੀ ਵਚਨ ਕਰਿਆ ਕਰਦੇ ਕਿ ਭਾਈ ਸਾਰੇ ਸਮੇਂ ਇਕੋ ਜਿਹੇ ਨਹੀਂ ਹੁੰਦੇ ਜੇ ਅੱਜ ਰਾਤ ਪੈ ਗਈ ਤਾਂ ਇਸ ਰਾਤ ਤੋਂ ਬਾਅਦ ਦਿਨ ਜਰੂਰ ਚੜ੍ਹੇਗਾ। ਉਸ ਸਮੇਂ ਸਾਥ ਦੇਣ ਵਾਲਿਆਂ ਵਿਚ ਨੰਬਰਦਾਰ ਜੁਗਿੰਦਰ ਸਿੰਘ ਸੰਦੌੜ, ਲੋਕ ਸੇਵਕ ਬੱਸ ਦੇ ਮਾਲਕ ਸ.ਗੁਰਬਖਸ਼ ਸਿੰਘ, ਸ.ਗੁਰਦਿਆਲ ਸਿੰਘ ਸਰਪੰਚ ਭਸੌੜ ਅਤੇ ਭਾਈ ਲਾਲ ਸਿੰਘ ਬਹਿਬਲਪੁਰ ਸਨ। ਸੰਤ ਮਹਾਰਾਜ ਜੀਆਂ ਨੇ ਆਪਣੀ ਅਧਿਆਤਮਕ ਖੇਡ ਐਸੀ ਵਰਤਾਈ ਕਿ ਤੀਜੀ ਕੁ ਤਾਰੀਖ ਤੇ ਹੀ ਅਦਾਲਤ ਨੇ ਮੈਨੂੰ ਬਰੀ ਕਰ ਦਿਤਾ। ਇਸ ਤੋਂ ਪਿਛੋਂ ਉਹ ਲੋਕ ਬਿਲਕੁਲ ਸ਼ਾਂਤ ਹੋ ਗਏ ਕਦੇ ਕਿਸੇ ਨੇ ਮੂੰਹ ਨਹੀਂ ਖੋਲ੍ਹਿਆ। ਬਾਅਦ ਵਿਚ ਪਤਾ ਲੱਗਿਆ ਕਿ ਉਨ੍ਹਾਂ ਵਿਚੋਂ ਜਿਹੜਾ ਮੋਢੀ ਸੀ ਉਹ ਬੜੀ ਬੁਰੀ ਮੌਤ ਮਰਿਆ ਸੀ।

ਗੁਰਬਾਣੀ:-

ਸੰਤ ਕਾ ਦੋਖੀ ਇਉ ਬਿਲਲਾਇ ॥
ਜਿਉ ਜਲ ਬਿਹੂਨ ਮਛੁਲੀ ਤੜਫੜਾਇ ॥
ਸੰਤ ਕਾ ਦੋਖੀ ਭੂਖਾ ਨਹੀ ਰਾਜੈ ॥

ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ॥
ਸੰਤ ਕਾ ਦੋਖੀ ਛੁਟੈ ਇਕੇਲਾ ॥
ਜਿਉ ਬੂਆੜੁ ਤਿਲੁ ਖੇਤ ਮਾਹਿ ਦੁਹੇਲਾ ॥
ਸੰਤ ਕਾ ਦੋਖੀ ਧਰਮ ਤੇ ਰਹਤੁ ॥
ਸੰਤ ਕਾ ਦੋਖੀ ਸਦ ਮਿਥਿਆ ਕਹਤ ॥
ਕਿਰਤੁ ਨਿੰਦਕ ਕਾ ਧੁਰਿ ਹੀ ਪਇਆ ॥
ਨਾਨਕ ਜੋ ਤਿਸੁ ਭਾਵੈ ਸੋਈ ਥਿਆ ॥

ਇਸ ਤੋਂ ਪਿਛੋਂ ਸੰਤ ਮਹਾਰਾਜ ਜੀਆਂ ਨੇ ਉਸ ਪਿੰਡ ਆਉਣਾ ਜਾਣਾ ਹੀ ਛੱਡ ਦਿਤਾ। ਦੇਖੋ ਦੁਨੀਆਂ ਦੇ ਲੋਕ ਰੱਬ ਵਰਗੇ ਮਹਾਂਪੁਰਖਾਂ ਤੇ ਵੀ ਚਿੱਕੜ ਸੁੱਟਣ ਤੋਂ ਗੁਰੇਜ਼ ਨਹੀਂ ਕਰਦੇ। ਉਨ੍ਹਾਂ ਦਾ ਮਕਸਦ ਤਾਂ ਸੰਤ ਮਹਾਰਾਜ ਜੀਆਂ ਨੂੰ ਕੇਸ ਵਿਚ ਫਸਾਉਣ ਦਾ ਸੀ ਜੋ ਪੂਰਾ ਨਹੀਂ ਹੋਇਆ। ਅੰਤਰਜਾਮੀ ਸੰਤ ਮਹਾਰਾਜ ਜੀ ਪੁਲਿਸ ਦੇ ਆਉਣ ਤੋਂ ਪਹਿਲਾਂ ਪਹਿਲਾਂ ਰੋੜੇਵਾਲ ਸਾਹਿਬ ਤੋਂ ਨਿਕਲ ਗਏ ਸਨ। ਮੇਰੇ ਸਾਹਮਣੇ ਆਉਣ ਤੇ ਪੁਲਿਸ ਵਾਲਿਆਂ ਨੇ ਮੈਨੂੰ ਪੁੱਛਿਆ। ਉਹ ਮੈਨੂੰ ਕਹਿੰਦੇ ਵੀ ਰਹੇ ਕਿ ਸੰਤਾਂ ਦਾ ਨਾਉਂ ਲੈ ਦੇਹ ਤੇਰੇ ਤੇ ਕੇਸ ਨਹੀਂ ਪਾਉਂਦੇ। ਪਰ ਮੇਰੇ ਦਿਮਾਗ ਵਿਚ ਸੀ ਕਿ ਮੇਰੇ ਬਾਪੂ ਸੰਤ ਮਹਾਰਾਜ ਜੀਆਂ ਨੂੰ ਕੋਈ ਅੰਚ ਨਾ ਆਵੇ। ਮੇਰੇ ਤੇ ਕੇਸ ਪੈ ਗਿਆ ਤਾਂ ਕੋਈ ਗੱਲ ਨਹੀਂ, ਮੇਰੇ ਵਰਗੇ ਉਹ ਬਥੇਰੇ ਬਣਾ ਲੈਣਗੇ, ਉਹ ਆਪੇ ਛੁਡਾ ਲੈਣਗੇ ਪਰ ਉਨ੍ਹਾਂ ਵਰਗਾ ਅਸੀਂ ਕਿੱਥੋਂ ਲਿਆਵਾਂਗੇ। ਉਹ ਤਾਂ ਸਾਡਾ ਗਹਿਣਾ ਹਨ ਕਿਉਂਕਿ ਉਦੋਂ ਸੁਣਵਾਈ ਕੋਈ ਨਹੀਂ ਸੀ ਹੁੰਦੀ। ਸੰਨ 1975 ਵਿਚ ਐਮਰਜੈਂਸੀ ਲੱਗੀ ਹੋਈ ਸੀ।

ਇਉਂ ਉਸ ਐਮਰਜੈਂਸੀ ਸਮੇਂ ਅਉਖੀ ਘੜੀ ਆਈ ਤੋਂ ਸੰਤ ਮਹਾਰਾਜ ਜੀਆਂ ਨੇ ਪਤਾ ਨਹੀਂ ਕਿਵੇਂ ਮੈਨੂੰ ਕੇਸ ਵਿਚੋਂ ਬਰੀ ਕਰਵਾ ਲਿਆ। ਮੇਰਾ ਕੋਈ ਬਿਆਨ ਨਹੀਂ ਹੋਇਆ ਸੀ ਮੈਨੂੰ ਤਾਂ ਸਿਰਫ਼ ਐਨਾ ਕੁ ਹੀ ਪਤਾ ਹੈ ਕਿ ਜੱਜ ਨੇ ਕਹਿ ਦਿੱਤਾ ਕਿ ਜਾਉ ਤੁਸੀਂ ਬਰੀ।

ਗੁਰਬਾਣੀ:-

ਧਰਮਰਾਇ ਅਬ ਕਹਾ ਕਰੈਗੋ
ਜਉ ਫਾਟਿਓ ਸਗਲੋ ਲੇਖਾ ॥ .........॥

## ਭਾਈ ਕਰਮਜੀਤ ਸਿੰਘ ਖੰਨੇ ਵਾਲਿਆਂ ਦੇ ਪ੍ਰੀਵਾਰ ਤੇ ਕਿਰਪਾ

ਸੰਤ ਮਹਾਰਾਜ ਜੀ ਵਚਨ ਕਰਿਆ ਕਰਦੇ ਹੁੰਦੇ ਸਨ ਕਿ ਆਪਣੇ ਗੁਰਦੇਵ, ਆਪਣੇ ਮਹਾਂਪੁਰਸ਼ਾਂ ਤੇ ਪਰਤੀਤ ਭਰੋਸਾ ਰਖੋ, ਉਨ੍ਹਾਂ ਤੇ ਕਦੀ ਵੀ ਕੋਈ ਸ਼ੰਕਾ ਨਾ ਕਰੋ, ਇਸ ਤਰ੍ਹਾਂ ਸ਼ਰਧਾ ਨਾਲ ਤੁਰੇ ਚਲੋ, ਉਹ ਬੇੜੇ ਪਾਰ ਕਰ ਦਿਆ ਕਰਦੇ ਹਨ। ਜਿਸ ਦਿਨ ਸੰਤ ਮਹਾਰਾਜ ਜੀ ਸੱਚਖੰਡ ਗਏ ਸਨ ਉਸ ਦਿਨ ਭਾਈ ਕਰਮਜੀਤ ਸਿੰਘ ਖੰਨੇ ਵਾਲਿਆਂ ਦੇ ਘਰੋਂ ਬੀਬੀ ਭੁੱਬਾਂ ਮਾਰਦੀ ਮੈਂ ਆਪ ਅੱਖੀਂ ਵੇਖੀ ਹੈ। ਭਾਵੇਂ ਸਾਰੀ ਸੰਗਤ ਹੀ ਭੁੱਬਾਂ ਮਾਰ ਮਾਰ ਰੌਂਦੀ ਸੀ ਪਰ ਜੀਹਨਾਂ ਨੂੰ ਪਿਆਰੇ ਨੇ ਆਪਣਾ ਪਿਆਰ ਵੰਡਿਆ ਹੋਵੇ, ਖੁਸ਼ੀਆਂ ਵਰਤਾਂਈਆਂ ਹੋਣ ਉਨ੍ਹਾਂ ਨੂੰ ਵਿਛੋੜਾ ਝੱਲਣਾ ਬੜਾ ਔਖਾ ਹੋ ਜਾਂਦਾ ਹੈ। ਏਸ ਪ੍ਰੀਵਾਰ ਤੇ ਵੀ ਸੰਤ ਮਹਾਰਾਜ ਜੀਆਂ ਦੀ ਬੜੀ ਹੀ ਕਿਰਪਾ ਸੀ। ਹਰ ਐਤਵਾਰ ਭਾਈ ਕਰਮਜੀਤ ਸਿੰਘ ਮਾਤਾ ਗੁਜਰੀ ਸਰਾਏ ਪਹੁੰਚਕੇ ਪਹਿਰੇ ਤੇ ਸੇਵਾ ਕਰਿਆ ਕਰਦਾ ਸੀ। ਭਾਈ ਕਰਮਜੀਤ ਸਿੰਘ ਜੀਆਂ ਦੇ ਘਰੋਂ ਬੀਬੀ ਕੁਲਜੀਤ ਕੌਰ ਦੇ ਦੰਦ ਵਿਚ ਇਕ ਵਾਰੀ ਤਕਲੀਫ ਹੋ ਗਈ। ਖੰਨੇ ਦੰਦਾਂ ਦੇ ਸਪੇਸ਼ਲਿਸਟ ਡਾਕਟਰ ਨੂੰ ਦਿਖਾਇਆ ਤਾਂ ਡਾਕਟਰ ਨੇ ਦੱਸਿਆ ਕਿ ਦੰਦ ਦੀ ਜੜ੍ਹ ਵਿਚ ਰਸੌਲੀ ਹੈ ਇਹਦਾ ਅਪ੍ਰੇਸ਼ਨ ਕਰਨਾ ਪਊ। ਭਾਈ ਕਰਮਜੀਤ ਸਿੰਘ ਹੋਰੀਂ ਘਰ ਆ ਗਏ। ਐਤਵਾਰ ਨੂੰ ਸੰਤ ਮਹਾਰਾਜ ਜੀਆਂ ਕੋਲ ਸ੍ਰੀ ਫਤਹਿਗੜ੍ਹ ਸਾਹਿਬ ਗਏ। ਅਤੇ ਆਪਣੀ ਬੇਨਤੀ ਕੀਤੀ ਅਤੇ ਇਹ ਵੀ ਦੱਸ ਦਿੱਤਾ ਕਿ ਡਾਕਟਰ ਨੇ ਅਪ੍ਰੇਸ਼ਨ ਕਰਨ ਵਾਸਤੇ ਕਿਹਾ ਹੈ। ਸੰਤ ਮਹਾਰਾਜ ਜੀਆਂ ਨੇ ਸੰਜੀਵਨੀ (ਜਵੈਣ) ਦੀ ਇਕ ਚੁਟਕੀ ਭਰਕੇ ਉਸ ਬੀਬੀ ਨੂੰ ਦੇ ਦਿੱਤੀ ਅਤੇ ਵਚਨ ਕੀਤਾ ਕਿ ਥੋੜ੍ਹੀ ਖਾ ਲਿਉ ਅਤੇ ਥੋੜ੍ਹੀ ਦਰਦ ਵਾਲੀ ਥਾਂ ਤੇ ਮਲ ਲਿਉ। ਘਰ ਆ ਕੇ ਕੁਝ ਦਿਨ ਏਸੇ ਤਰ੍ਹਾਂ ਕੀਤਾ। ਹਫਤੇ ਕੁ ਬਾਅਦ ਉਸੇ ਡਾਕਟਰ ਕੋਲ ਫੇਰ ਗਏ। ਡਾਕਟਰ ਨੇ ਜਾਣ ਸਾਰ ਕਹਿ ਦਿਤਾ ਕਿ ਅੱਜ ਅਪ੍ਰੇਸ਼ਨ ਕਰ ਦਿੰਦੇ ਹਾਂ। ਭਾਈ ਕਰਮਜੀਤ ਸਿੰਘ ਨੇ ਕਿਹਾ ਕਿ ਪਹਿਲਾਂ ਚੈੱਕ ਕਰ ਲਉ। ਤਾਂ ਡਾਕਟਰ ਨੇ ਚੈੱਕ ਕੀਤਾ। ਡਾਕਟਰ ਹੈਰਾਨ ਹੋ ਕੇ ਪੁੱਛਣ ਲੱਗਿਆ ਕਿ ਦੰਦ ਕੋਲ ਜਿਹੜੀ ਗੰਢ ਜਿਹੀ ਸੀ ਉਹ ਕਿੱਥੇ ਗਈ। ਏਥੇ ਤਾਂ ਕੋਈ ਰਸੌਲੀ ਦਾ ਨਾਉਂ ਨਿਸ਼ਾਨ ਵੀ ਨਹੀਂ ਹੈ। ਕਿਹੜੀ

ਦਵਾਈ ਖਾਧੀ ਹੈ। ਤਾਂ ਭਾਈ ਕਰਮਜੀਤ ਸਿੰਘ ਕਹਿਣ ਲੱਗੇ ਕਿ ਇਹ ਕਰਾਮਾਤ ਦਵਾਈ ਦੀ ਨਹੀਂ ਇਹ ਕਰਾਮਾਤ ਤਾਂ ਸਾਡੇ ਮਹਾਂਪੁਰਖਾਂ ਦੀ ਹੈ ਜਿਹਨਾਂ ਨੇ ਇਕ ਜਵੈਣ ਦੀ ਚੁਕਟੀ ਨਾਲ ਹੀ ਠੀਕ ਕਰ ਦਿਤਾ। ਡਾਕਟਰ ਪੁੱਛਣ ਲੱਗਿਆ ਕਿ ਐਹੋ ਜਿਹੇ ਕਿਹੜੇ ਮਹਾਂਪੁਰਸ਼ ਨੇ ਜਿਹਨਾਂ ਨੇ ਸਾਹਮਣੇ ਆਹ ਪ੍ਰਤੱਖ ਦਿਖਾ ਦਿੱਤਾ। ਕਰਮਜੀਤ ਸਿੰਘ ਨੇ ਦੱਸਿਆ ਕਿ ਸਿਉੜੇ ਵਾਲੇ ਮਹਾਂਪੁਰਖਾਂ ਦੀ ਇਹ ਕਿਰਪਾ ਹੋਈ ਹੈ। ਤਾਂ ਡਾਕਟਰ ਵੀ ਹੱਥ ਬੰਨ੍ਹਕੇ ਬੈਠ ਗਿਆ ਕਿ ਐਸੇ ਮਹਾਂਪੁਰਸ਼ ਧੰਨ ਹਨ। ਇਉਂ ਸੰਤ ਮਹਾਰਾਜ ਜੀਆਂ ਦੀ ਬੇਅੰਤ ਮਹਿਮਾ ਹੈ।

ਗੁਰਬਾਣੀ:-

ਤੇਰਾ ਅੰਤੁ ਨ ਜਾਈ ਲਖਿਆ

ਅਕਥੁ ਨ ਜਾਈ ਹਰਿ ਕਥਿਆ॥ ............॥

# ਮਹਾਂਪੁਰਸ਼ਾਂ ਦੇ ਵਚਨ ਮੰਨਕੇ ਭਰੋਸਾ ਰੱਖਣ ਦਾ ਉਪਦੇਸ਼

ਸੰਤ ਮਹਾਰਾਜ ਜੀਆਂ ਨੇ ਇਕ ਵਾਰੀ ਦਾਸ ਨੂੰ ਲਿਖਾਇਆ ਸੀ ਕਿ ਇਕ ਵਾਰੀ ਭਾਖੜਾ ਨਹਿਰ ਵਿਚ ਢੱਠਾ ਡਿਗ ਪਿਆ। ਬਹੁਤ ਲੋਕ ਉਹਨੂੰ ਕੱਢਣ ਲੱਗੇ ਸਨ ਅਸੀਂ ਵੀ ਰੱਤੇਵਾਲ ਡੇਰੇ ਤੋਂ ਭਾਖੜੇ ਤੇ ਚਲੇ ਗਏ। ਉਥੇ ਜਾ ਕੇ ਲੋਕਾਂ ਨਾਲ ਰਲਕੇ ਢੱਠੇ ਨੂੰ ਬਾਹਰ ਕੱਢਣ ਵਾਸਤੇ ਭਾਖੜਾ ਨਹਿਰ ਵਿਚ ਛਾਲ ਮਾਰ ਦਿੱਤੀ। ਉਥੇ ਕਾਫ਼ੀ ਸਮਾਂ ਲੱਗ ਗਿਆ। ਜਦੋਂ ਅਸੀਂ ਵਾਪਸ ਡੇਰੇ ਆਏ ਤਾਂ ਬਾਬਾ ਪੂਰਨ ਦਾਸ ਜੀ ਮਹਾਰਾਜ ਨੇ ਪੁੱਛਿਆ ਕਿ ਐਨਾ ਚਿਰ ਕਿਥੇ ਲਾ ਦਿੱਤਾ ਸੀ। ਤਾਂ ਸੰਤ ਮਹਾਰਾਜ ਜੀਆਂ ਨੇ ਢੱਠੇ ਦੇ ਨਹਿਰ ਵਿਚ ਡਿਗਣ ਦੀ ਸਾਰੀ ਗੱਲ ਦੱਸ ਦਿੱਤੀ। ਤਾਂ ਬਾਬਾ ਪੂਰਨ ਦਾਸ ਜੀ ਮਹਾਰਾਜ ਨੇ ਉਸੇ ਵਕਤ ਵਚਨ ਕਰ ਦਿੱਤਾ ਕਿ ਟਿਕ ਕੇ ਬੈਠਿਆ ਕਰ, ਤੇਰੇ ਵਰਗੇ ਵੱਡੇ ਤਾਰੂ ਹੀ ਡੁਬਦੇ ਹੁੰਦੇ ਨੇ। ਸੰਤ ਮਹਾਰਾਜ ਕਹਿੰਦੇ ਕਿ ਐਨਾ ਵਚਨ ਹੋਣ ਤੋਂ ਅਸੀਂ ਕੰਨਾਂ ਨੂੰ ਹੱਥ ਲਾ ਲਏ, ਮੁੜਕੇ ਭਾਖੜੇ ਵਿਚ ਨਹੀਂ ਵੜੇ ਕਿਉਂਕਿ ਬਾਬਾ ਪੂਰਨ ਦਾਸ ਜੀਆਂ ਦਾ ਵਚਨ ਅਟੱਲ ਸੀ ਜੇ ਨਹਿਰ ਵਿਚ ਵੜਦੇ ਤਾਂ ਡੁੱਬਣਾ ਹੀ ਡੁਬਣਾ ਸੀ। ਇਉਂ ਸੰਤ ਮਹਾਰਾਜ ਜੀਆਂ ਨੇ ਆਪ ਬੀਤੀ ਸੁਣਾਕੇ ਅੱਗੋਂ ਦ੍ਰਿੜ ਕਰਵਾ ਦਿਤਾ ਕਿ ਮਹਾਂਪੁਰਸ਼ਾਂ ਦੇ ਵਚਨਾਂ ਤੇ ਭਰੋਸਾ ਰੱਖਕੇ ਉਨ੍ਹਾਂ ਨੂੰ ਮੰਨੋ, ਉਨ੍ਹਾਂ ਦੇ ਹੁਕਮ ਦੀ ਪਾਲਣਾ ਕਰੋ।

ਗੁਰਬਾਣੀ:-

ਮਨ ਕੀ ਮਤਿ ਤਿਆਗਹੁ ਹਰਿ ਜਨ
ਹੁਕਮੁ ਬੂਝਿ ਸੁਖੁ ਪਾਈਐ ਰੇ ॥........॥

# ਸੰਤ ਜਸਵੰਤ ਸਿੰਘ ਜੀ ਧੂਰੀ ਦੀ ਸਾਖੀ

ਸੰਤ ਜਸਵੰਤ ਸਿੰਘ ਜੀ ਧੂਰੀ ਤੋਂ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦੇ ਅਨਿੰਨ ਸੇਵਕ ਹਨ। ਹਰ ਛੋਟੇ ਵੱਡੇ ਸਮਾਗਮ ਵਿਚ ਜਾ ਕੇ ਸੰਗਤ ਦੇ ਨਾਲ ਸੇਵਾ ਕਰਿਆ ਕਰਦੇ ਸਨ। ਸੰਤ ਮਹਾਰਾਜ ਜੀ ਵੀ ਇਨ੍ਹਾਂ ਨਾਲ ਬਹੁਤ ਪ੍ਰੇਮ ਕਰਦੇ ਸਨ। ਜਸਵੰਤ ਸਿੰਘ ਦੀ ਉਮਰ 50 ਸਾਲ ਦੇ ਕਰੀਬ ਕਰੀਬ ਹੋ ਗਈ ਸੀ ਪ੍ਰੰਤੂ ਉਨ੍ਹਾਂ ਦੇ ਦਾੜ੍ਹੀ ਮੁੱਛ ਹਲੀ ਤੱਕ ਨਹੀਂ ਸੀ ਆਈ। ਸਿਰ ਤੇ ਕੇਸ ਸਨ। ਉਨ੍ਹਾਂ ਨੂੰ ਆਪਣੇ ਆਪ ਨੂੰ ਹੀ ਸ਼ਰਮਿੰਦਗੀ ਜਿਹੀ ਮਹਿਸੂਸ ਹੁੰਦੀ ਸੀ। ਜਦੋਂ ਮੈਂ ਉਨ੍ਹਾਂ ਸਮਿਆਂ ਵਿਚ ਉਨ੍ਹਾਂ ਨੂੰ ਦੇਖਿਆ ਤਾਂ ਮੈਨੂੰ ਵੀ ਓਪਰਾ ਓਪਰਾ ਜਿਹਾ ਲੱਗਿਆ ਸੀ। ਲੋਕ ਵੀ ਕਈ ਵਾਰੀ ਮਖੌਲ ਕਰ ਜਾਂਦੇ। ਇਸ ਗੱਲ ਤੋਂ ਦੁਖੀ ਹੋ ਕੇ ਸੰਤ ਜਸਵੰਤ ਸਿੰਘ ਆਪਣੇ ਸਿਰ ਦੇ ਕੇਸ ਵੀ ਕਟਵਾਉਣ ਵਾਸਤੇ ਨਾਈ ਦੀ ਦੁਕਾਨ ਤੇ ਜਾਣ ਵਾਸਤੇ ਘਰੋਂ ਤੁਰ ਪਿਆ। ਸੜਕੇ ਸੜਕ ਤੁਰਿਆ ਜਾਂਦਾ ਹੈ। ਸੰਤ ਜਸਵੰਤ ਸਿੰਘ ਕਹਿੰਦੇ ਕਿ ਮੈਂ ਸੋਚਿਆ ਹੁਣ ਕਿਹੜਾ ਕੋਈ ਦੇਖਦੈ, ਇਹ ਵੀ ਕੰਮ ਨਿਬੇੜ ਹੀ ਦਿੰਦੇ ਹਾਂ। ਤੁਰੇ ਜਾਂਦੇ ਨੂੰ ਉਦੋਂ ਹੀ ਪਤਾ ਲੱਗਿਆ ਜਦੋਂ ਪਿਛੋਂ ਕਾਰ ਵਿਚ ਆ ਕੇ ਸੰਤ ਮਹਾਰਾਜ ਜੀਆਂ ਨੇ ਗੱਡੀ ਰੋਕਕੇ ਬਾਂਹ ਫੜ ਲਈ। ਵਚਨ ਕੀਤਾ, ਕਿੱਧਰ ਨੂੰ ਚੱਲਿਐਂ, ਇਹ ਕੰਮ ਆਪਾਂ ਨਹੀਂ ਕਰਨਾ। ਜੀਹਨੇ ਕੇਸ ਦਿੱਤੇ ਨੇ ਉਹ ਦਾੜ੍ਹੀ ਮੁੱਛਾਂ ਵੀ ਆਪੇ ਹੀ ਦੇ ਦੇਉ, ਵਾਪਸ ਮੁੜ ਜਾਹ।

ਅੰਤਰਜਾਮੀ ਪੁਰਖੁ ਸੁਆਮੀ

ਅਨਬੋਲਤ ਸਭੁ ਜਾਨਉ ਹਾਲ॥

ਸੰਤ ਜਸਵੰਤ ਸਿੰਘ ਨੀਵੀਂ ਜਿਹੀ ਪਾ ਕੇ ਘਰ ਵਾਪਸ ਮੁੜ ਆਏ। ਘਰ ਆ ਕੇ ਕੁਝ ਹੋਸ਼ ਜਿਹੀ ਆਈ ਤਾਂ ਸਮਝ ਪਈ ਕਿ ਕਿੱਡਾ ਵੱਡਾ ਗੁਨਾਹ ਅੱਜ ਕਰਨ ਚੱਲਿਆ ਸੀ ਸੰਤ ਮਹਾਰਾਜ ਜੀਆਂ ਨੇ ਆਪ ਹੀ ਹੱਥ ਦੇ ਕੇ ਬਚਾ ਲਿਆ। ਉਸ ਦਿਨ ਤੋਂ ਥੋੜ੍ਹੇ ਦਿਨਾਂ ਬਾਅਦ ਜਸਵੰਤ ਸਿੰਘ ਦੇ ਥੋੜ੍ਹੀ ਥੋੜ੍ਹੀ ਦਾੜ੍ਹੀ ਉਤਰਨ ਲੱਗ ਪਈ। ਤਕਰੀਬਨ 50 ਸਾਲ ਦੀ ਉਮਰ ਵਿਚ ਬਿਲਕੁਲ ਕਾਲੀ ਦਾੜ੍ਹੀ ਉੱਤਰੀ। ਬਾਅਦ ਵਿਚ ਸੰਤ ਮਹਾਰਾਜ ਜੀਆਂ ਨੇ ਜਸਵੰਤ ਸਿੰਘ ਨੂੰ ਇਕ ਸਮੇਂ 'ਸੰਤ ਦਾ ਖਿਤਾਬ ਵੀ ਬਖਸ਼ਿਆ ਸੀ। ਅੱਜ ਸੰਤ ਜਸਵੰਤ ਸਿੰਘ ਦੀ ਉਮਰ ਤਕਰੀਬਨ 80-85 ਸਾਲ ਦੀ ਹੋ ਚੁੱਕੀ ਹੈ ਪਰ ਸੰਤ ਮਹਾਰਾਜ ਜੀਆਂ ਦਾ ਧੰਨਵਾਦ ਕਰਦੇ ਨਹੀਂ ਥੱਕਦੇ।

ਗੁਰਬਾਣੀ:-

ਜੋ ਮਾਗਹਿ ਠਾਕੁਰ ਅਪਨੇ ਤੇ ਸੋਈ ਸੋਈ ਦੇਵੈ॥

ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥

# ਸਾਧ ਬਚਨ ਅਟਲਾਧਾ

ਸਾਧ ਜਾਂ ਸੰਤ ਕਿਸੇ ਭੇਖ ਦਾ ਨਾਮ ਨਹੀਂ ਹੈ। ਗੁਰਬਾਣੀ ਵਿਚ ਸਾਧ ਸ਼ਬਦ ਦੀ ਵਿਆਖਿਆ ਵਿਚ ਵਚਨ ਹਨ ਕਿ 'ਸਾਧ ਨਾਮ ਨਿਰਮਲ ਤਾ ਕੇ ਕਰਮ।' ਪ੍ਰਮੇਸ਼ਰ ਦਾ ਨਾਮ ਜਪਣਾ ਜਪਾਉਣਾ, ਪਰਉਪਕਾਰ ਕਰਨੇ, ਗਰੀਬ ਅਨਾਥ ਦੀ ਸੇਵਾ ਕਰਨੀ, ਕਾਮਨਾ ਤੋਂ ਰਹਿਤ ਨਿਸ਼ਕਾਮ ਹੋ ਕੇ ਜੀਵਨ ਜਿਉਣਾ ਅਤੇ ਹੋਰਨਾਂ ਨੂੰ ਐਸੇ ਜੀਵਨ ਜਿਉਣ ਦੀ ਜਾਚ ਸਿਖਾਉਣੀ, ਕਹਿਣੀ ਅਤੇ ਕਥਨੀ ਵਿਚ ਇਕਸਾਰਤਾ ਹੋਈ, ਐਸੇ ਪੁਰਸ਼ ਨੂੰ ਹੀ ਸਾਧ ਆਖਿਆ ਗਿਆ ਹੈ। ਐਸੇ ਪ੍ਰਮੇਸ਼ਰ ਦੇ ਭੈਅ ਵਿਚ ਰਹਿਣ ਵਾਲੇ ਸਾਧੂ, ਜੋ ਵੀ ਵਚਨ ਕਰ ਦੇਣ ਭਾਵੇਂ ਸੁਤੇ ਸਿਧ ਹੀ ਵਚਨ ਕਰ ਦੇਣ ਉਹ ਅਟੱਲ ਹੁੰਦਾ ਹੈ ਅਵੱਸ਼ ਪੂਰਾ ਹੋਵੇਗਾ ਹੀ ਹੋਵੇਗਾ। ਐਸੇ ਹੀ ਮੇਰੇ ਗੁਰਦੇਵ ਸੰਤ ਮਹਾਰਾਜ ਜੀਆਂ ਦੀ ਸਿਧ ਸਰ ਕਾਲਜ ਦੀ ਇਕ ਸਾਖੀ ਆਉਂਦੀ ਹੈ ਜੋ ਇਸ ਤਰ੍ਹਾਂ ਹੈ—

ਬਾਬਾ ਸੀਹਾਂ ਸਿੰਘ ਖਾਲਸਾ ਕਾਲਜ ਸਿਧ ਸਰ ਬਾਰੇ ਪਾਠਕ ਜਨ ਪਹਿਲਾਂ ਪੜ੍ਹ ਚੁੱਕੇ ਹਨ। ਕਾਲਜ, ਗੁਰਦੁਆਰਾ ਸਾਹਿਬ, ਬਾਬਾ ਸੀਹਾਂ ਸਿੰਘ ਜੀਆਂ ਦੀ ਸਮਾਧ, ਬਾਬਾ ਊਧਮ ਦਾਸ ਜੀਆਂ ਦਾ ਡੇਰਾ ਇਕੱਠੇ ਹੀ ਹਨ। ਪ੍ਰੰਤੂ ਇਹ ਜਮੀਨ ਅਲੱਗ ਅਲੱਗ ਪਿੰਡਾਂ ਦੀ ਹੈ। ਕਾਲਜ ਨਿਜਾਮਪੁਰ ਪਿੰਡ ਦੀ ਜਮੀਨ ਵਿਚ ਹੈ। ਗੁਰਦੁਆਰਾ ਸਾਹਿਬ 1 ਵਿਘਾ 15 ਵਿਸਵੇ ਸਿਹੌੜੇ ਪਿੰਡ ਦੀ ਜਮੀਨ ਵਿਚ ਹੈ। ਬਾਬਾ ਸੀਹਾਂ ਸਿੰਘ ਜੀਆਂ ਦੀ ਸਮਾਧ ਲਸਾੜੇ ਪਿੰਡ ਦੀ ਸਾਢੇ ਸੱਤ ਵਿਘੇ ਜਮੀਨ ਵਿਚ ਹੈ। ਬਾਬਾ ਊਧਮ ਦਾਸ ਜੀਆਂ ਦਾ ਡੇਰਾ ਅਤੇ ਗੁਰਦੁਆਰਾ ਸਾਹਿਬ ਦੇ ਲੰਗਰ ਦੀ ਇਮਾਰਤ ਲਸਾੜੇ ਪਿੰਡ ਦੀ ਜਮੀਨ ਵਿਚ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਜਦੋਂ ਪਹਿਲੀ ਵਾਰੀ ਪੰਜਾਬ ਦੇ ਮੁੱਖ ਮੰਤਰੀ ਬਣੇ ਤਾਂ ਉਹ ਸਿਧ ਸਰ ਕਾਲਜ ਵਿਚ ਆਏ। ਉਹ ਸੰਤ ਮਹਾਰਾਜ ਜੀਆਂ ਨੂੰ ਮਿਲਣ ਵਾਸਤੇ ਗੁਰਦੁਆਰਾ ਸਾਹਿਬ ਵੀ ਆਏ। ਸੰਤ ਮਹਾਰਾਜ ਜੀਆਂ ਨੇ ਕਾਲਜ ਨੂੰ ਸਰਕਾਰੀ ਕੰਟਰੋਲ ਵਿਚ ਕਰਨ ਵਾਸਤੇ ਬਾਦਲ ਸਾਹਿਬ ਨੂੰ ਕਿਹਾ। ਤਾਂ ਬਾਦਲ ਸਾਹਿਬ ਨੇ ਹਾਸੇ ਹਾਸੇ ਵਿਚ ਹੀ ਕਹਿ ਦਿੱਤਾ ਕਿ ਛੱਡੋ ਜੀ, ਏਥੇ ਪੜ੍ਹੇ ਹੋਏ ਕਿਹੜਾ ਜੱਜ ਬਣਨੇ ਨੇ। ਉਸੇ ਟਾਈਮ ਨਾਲ ਦੀ ਨਾਲ ਸੰਤ ਮਹਾਰਾਜ ਜੀਆਂ ਬਾਦਲ ਸਾਹਿਬ ਨੂੰ ਜਵਾਬ ਦਿੱਤਾ ਕਿ "ਇਕੱਲੇ ਜੱਜ ਨਹੀਂ, ਏਥੇ ਦੇ ਪੜ੍ਹੇ ਹੋਏ ਤਾਂ ਸ਼ੈਸ਼ਨ ਜੱਜ ਬਣਨਗੇ, ਤੁਸੀਂ ਕੀ ਸਮਝਦੇ

ਹੋ।" ਇਸਤੋਂ ਪਿਛੋਂ ਬਾਦਲ ਸਾਹਿਬ ਚਲੇ ਗਏ। ਪ੍ਰੰਤੂ ਸਰਕਾਰ ਨੇ ਆਪਣੇ ਕੰਟਰੋਲ ਵਿਚ ਨਹੀਂ ਲਿਆ। ਸੰਨ 1983 ਵਿਚ ਇਹ ਕਾਲਜ ਸਰਕਾਰੀ ਕੰਟਰੋਲ ਅਧੀਨ ਆਇਆ। ਸ਼ੈਸ਼ਨ ਜੱਜ ਬਣਨ ਵਾਲੇ ਵਚਨ ਬਿਲਕੁਲ ਸੱਚ ਸਾਬਤ ਹੋਏ। ਏਥੋਂ ਦੇ ਪੜ੍ਹੇ ਹੋਏ ਮੋਰਾਂਵਾਲੀ ਪਿੰਡ ਦਾ ਇਕ ਨੌਜੁਆਨ ਚੰਡੀਗੜ੍ਹ ਜੱਜ ਲੱਗੇ ਹੋਏ ਹਨ ਅਤੇ ਦੂਜੇ ਸਰਦਾਰ ਰਜਿੰਦਰ ਸਿੰਘ ਰਾਏ ਅੱਜ ਦੀ ਤਾਰੀਖ ਵਿਚ ਸ਼ੈਸ਼ਨ ਜੱਜ ਕਪੂਰਥਲੇ ਹਨ। ਏਸੇ ਸਿਧ ਸਰ ਕਾਲਜ ਦੇ ਵਿਦਿਆਰਥੀ ਹਨ। ਸੰਤ ਮਹਾਰਾਜ ਜੀਆਂ ਦੇ ਏਸ ਵਚਨ ਨੇ ਹਲੀ ਪਤਾ ਨਹੀਂ ਕਿੰਨਾ ਕੁ ਫਲੀਭੂਤ ਹੋਣਾ ਹੈ। ਪਤਾ ਨਹੀਂ ਹੋਰਾਂ ਕਿੰਨਿਆਂ ਕੁ ਨੇ ਸ਼ੈਸ਼ਨ ਜੱਜ ਬਣਨਾ ਹੈ।

ਨੋਟ:- ਇਸ ਸਾਖੀ ਦਾਸ ਨੂੰ ਬਾਬਾ ਦਲਬਾਰਾ ਦਾਸ ਲਸਾੜੇ ਵਾਲਿਆਂ ਨੇ ਵਿਸਥਾਰ ਨਾਲ ਲਿਖਾਈ ਸੀ। ਹੋਰ ਵੀ ਬਹੁਤ ਸਾਰੀ ਜਾਣਕਾਰੀ ਉਨ੍ਹਾਂ ਤੋਂ ਪ੍ਰਾਪਤ ਹੋਈ ਹੈ।

## ਬੀਬੀ ਸਵਰਨ ਕੌਰ ਕੰਗਣਵਾਲ ਨੂੰ ਭਾਗ ਲਾਉਣੇ

ਗੁਰਬਾਣੀ ਦਾ ਫੁਰਮਾਨ ਹੈ ਕਿ ਪ੍ਰਮੇਸ਼ਰ ਦਾ ਵਾਸਾ ਇਕ ਪੂਰਨ ਮਹਾਂਪੁਰਖ ਦੀ ਰਸਨਾ ਤੇ ਹੁੰਦਾ ਹੈ। ਜੋ ਵਚਨ ਉਨ੍ਹਾਂ ਨੇ ਆਪਣੀ ਰਸਨਾ ਤੋਂ ਕਹਿ ਦਿੱਤਾ ਉਹ ਪੱਥਰ ਦੀ ਲਕੀਰ ਹੁੰਦਾ ਹੈ। ਅਵੱਸ਼ ਪੂਰਾ ਹੋਵੇਗਾ।

ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥

ਮੇਰੇ ਗੁਰੂਦੇਵ ਸੰਤ ਮਹਾਰਾਜ ਜੀ ਇਕ ਪੂਰਨ ਮਹਾਂਪੁਰਖ ਸਾਧੂ ਹੋਏ ਹਨ। ਮੈਨੂੰ ਮੇਰੇ ਗੁਰੂਦੇਵ ਜੀਆਂ ਤੇ ਮਾਣ ਹੈ। ਕੋਈ ਵੀ ਸਵਾਲੀ ਉਨ੍ਹਾਂ ਦੇ ਦਰ ਤੇ ਆਇਆ, ਆਪਣਾ ਦੁੱਖ ਦੱਸਿਆ ਏਸ ਦਰ ਤੋਂ ਖਾਲੀ ਨਹੀਂ ਗਿਆ। ਸੰਤ ਮਹਾਰਾਜ ਜੀਆਂ ਨੇ ਸਭ ਦੀਆਂ ਝੋਲੀਆਂ ਭਰੀਆਂ ਹਨ।

ਸੂਕੇ ਹਰੇ ਕੀਏ ਖਿਨ ਮਾਹਿ ॥

ਸੰਤ ਖਾਲਸਾ ਦਲ ਦੇ ਕਥਾਗਰ ਗਿਆਨੀ ਗੁਰਮੇਲ ਸਿੰਘ ਕੰਗਣਵਾਲ ਜੀਆਂ ਦੇ ਭੋਗੀਵਾਲ ਪਿੰਡ ਤੋਂ ਮਾਮੇ ਕਰਤਾਰ ਸਿੰਘ ਦੀ ਲੜਕੀ ਬੀਬੀ ਸਵਰਨ ਕੌਰ ਕੰਗਣਵਾਲ ਭਾਈ ਮੁਕੰਦ ਸਿੰਘ ਨੂੰ ਵਿਆਹੀ ਹੋਈ ਸੀ। ਵਿਆਹ ਹੋਏ ਨੂੰ 16 ਸਾਲ ਹੋ ਗਏ ਸਨ ਪਰ ਔਲਾਦ ਕੋਈ ਨਹੀਂ ਸੀ। ਗਿਆਨੀ ਗੁਰਮੇਲ ਸਿੰਘ 19 ਜਨਵਰੀ 1987 ਨੂੰ ਸ੍ਰੀ ਫਤਹਿਗੜ੍ਹ ਸਾਹਿਬ ਸੰਤ ਮਹਾਰਾਜ ਜੀਆਂ ਦੇ ਦਰਸ਼ਨ ਕਰਨ ਵਾਸਤੇ ਗਏ। ਉਨ੍ਹਾਂ ਨੂੰ ਸੰਤ ਮਹਾਰਾਜ ਜੀਆਂ ਨੇ ਦੋ ਸੰਤਰੇ ਦਿਤੇ ਅਤੇ ਵਚਨ ਕੀਤਾ ਕਿ ਛਕ ਲੈ। ਗਿਆਨੀ ਗੁਰਮੇਲ ਸਿੰਘ ਨੇ ਸੰਤ ਮਹਾਰਾਜ ਜੀਆਂ ਦੇ ਚਰਨਾਂ ਵਿਚ ਆਪਣੇ ਮਾਮੇ ਦੀ ਲੜਕੀ ਬੀਬੀ ਸਵਰਨ ਕੌਰ ਬਾਰੇ ਬੇਨਤੀ ਕੀਤੀ ਕਿ ਮਹਾਰਾਜ 16 ਸਾਲ ਹੋ ਗਏ ਵਿਆਹ ਹੋਏ ਨੂੰ ਔਲਾਦ ਨਹੀਂ ਹੋਈ ਆਪ ਜੀ ਕਿਰਪਾ ਕਰ ਦਿਉ। ਸੰਤ ਮਹਾਰਾਜ ਜੀਆਂ ਨੇ ਗਿਆਨੀ ਗੁਰਮੇਲ ਸਿੰਘ ਨੂੰ ਇਕ ਸੰਤਰਾ ਦਿੱਤਾ ਅਤੇ ਵਚਨ ਕੀਤਾ ਕਿ ਬਾਹਰ ਜਾ ਕੇ ਕੰਗਣਵਾਲ ਵੱਲ ਨੂੰ ਮੂੰਹ ਕਰਕੇ ਇਹਨੂੰ ਸੁੱਟ ਦੇਹ ਜਾਂ ਕਿਸੇ ਲੜਕੇ ਨੂੰ ਖਾਣ ਨੂੰ ਦੇ ਦੇਈਂ। ਮਾਲਕ ਕਿਰਪਾ ਕਰੂ, ਲੜਕਾ ਹੋ ਜਾਊ। ਗਿਆਨੀ ਜੀਆਂ ਨੇ ਸੰਤ ਮਹਾਰਾਜ ਜੀਆਂ ਦੇ ਹੁਕਮ ਅਨੁਸਾਰ ਬਾਹਰ ਆ ਕੇ ਉਹ ਸੰਤਰਾ ਇਕ ਲੜਕੇ ਨੂੰ ਦੇ ਦਿੱਤਾ। ਉਹਨੇ ਉਹ ਛਕ ਲਿਆ। ਮਾਲਕ ਦੀ ਐਸੀ ਕਿਰਪਾ ਹੋਈ, ਉਸੇ ਮਹੀਨੇ ਹੀ ਉਹ ਬੀਬੀ ਨੂੰ ਬੱਚਾ ਨਿੰਮ ਗਿਆ। ਉਸਤੋਂ ਬਾਅਦ ਸਮਾਂ ਲੰਘਦਾ ਗਿਆ। ਬੱਚੇ ਦੇ ਜਨਮ

ਦੇ ਪੂਰੇ ਸਮੇਂ ਤੇ ਡਾਕਟਰਾਂ ਨੇ ਇਹ ਕਹਿ ਦਿੱਤਾ ਕਿ ਬੱਚੇ ਦੀ ਪੁਜੀਸ਼ਨ ਠੀਕ ਨਹੀਂ ਹੈ। ਮਾਂ ਦੇ ਪੇਟ ਵਿੱਚ ਬੱਚਾ ਟੇਢਾ ਹੈ। ਵੱਡੇ ਅਪ੍ਰੇਸ਼ਨ ਨਾਲ ਹੀ ਬੱਚੇ ਨੂੰ ਜਨਮ ਦੁਆਉਣਾ ਪਵੇਗਾ। ਗਿਆਨੀ ਗੁਰਮੇਲ ਸਿੰਘ ਨੇ ਕਿਹਾ ਕਿ ਜਿਹਨਾਂ ਨੇ ਇਹ ਦਾਤ ਬਖਸ਼ੀ ਹੈ, ਮੈਂ ਪਹਿਲਾਂ ਉਨ੍ਹਾਂ ਕੋਲ ਜਾ ਕੇ ਆਊਂ। ਉਸ ਸੰਤ ਮਹਾਰਾਜ ਜੀਆਂ ਕੋਲ ਸ੍ਰੀ ਫਤਹਿਗੜ੍ਹ ਸਾਹਿਬ ਫੇਰ ਗਏ। ਸੰਤ ਮਹਾਰਾਜ ਜੀਆਂ ਨੂੰ ਨਮਸ਼ਕਾਰ ਕਰਕੇ ਸਾਰੀ ਵਿਥਿਆ ਦੱਸ ਦਿੱਤੀ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਅਪ੍ਰੇਸ਼ਨ ਕੋਈ ਨਹੀਂ, ਕਰਵਾਉਣਾ ਬੱਚਾ ਸਹੀ ਸਲਾਮਤ ਜਨਮ ਲਊ। ਬੇਫਿਕਰ ਹੋ ਕੇ ਘਰ ਜਾਉ। ਅੱਸੂ ਮਹੀਨੇ ਦੀ ਸੰਗਰਾਂਦ ਤੋਂ ਦੋ ਦਿਨ ਪਹਿਲਾਂ ਉਸ ਬੱਚੇ ਨੇ ਸਹੀ ਸਲਾਮਤ ਜਨਮ ਲਿਆ। ਕੋਈ ਅਪ੍ਰੇਸ਼ਨ ਦੀ ਜ਼ਰੂਰਤ ਹੀ ਨਹੀਂ ਪਈ। ਸੰਤ ਮਹਾਰਾਜ ਜੀਆਂ ਨੇ ਉਸ ਬੱਚੇ ਦਾ ਨਾਮ ਵੀ ਹੁਕਮਨਾਮਾ ਸਾਹਿਬ ਲੈ ਕੇ ਰੱਖਿਆ। ਹੁਕਮਨਾਮਾ ਸਾਹਿਬ ਸੀ—

ਜਿਨੁ ਕੀਨੇ ਬਸਿ ਅਪੁਨੇ ਤ੍ਰੈ ਗੁਣ ਭਵਣ ਚਤੁਰ ਸੰਸਾਰਾ॥

ਇਸ ਹੁਕਮਨਾਮਾ ਸਾਹਿਬ ਵਿਚੋਂ ਸੰਤ ਮਹਾਰਾਜ ਜੀਆਂ ਨੇ ਉਸ ਬੱਚੇ ਦਾ ਨਾਮ ਤ੍ਰਿਲੋਚਨ ਸਿੰਘ ਰੱਖਿਆ ਸੀ ਜੋ ਅੱਜ ਨੌਜੁਆਨ ਹੈ ਅਤੇ ਅਗੋਂ ਉਹਦੀ ਵੀ ਸ਼ਾਦੀ ਹੋ ਚੁੱਕੀ ਹੈ।

ਗੁਰਬਾਣੀ:-

ਜੋ ਇਛੈ ਸੋਈ ਫਲੁ ਪਾਵੈ॥
ਸਾਧ ਕੈ ਸੰਗਿ ਨ ਬਿਰਥਾ ਜਾਵੈ॥

ਜਿਹੜੀ ਬੀਬੀ ਔਲਾਦ ਨੂੰ ਤਰਸ ਰਹੀ ਸੀ। ਸੋਲਾਂ ਸਾਲ ਵਿਆਹ ਨੂੰ ਹੋ ਗਏ ਸਨ ਘਰ ਉਜਾੜ ਵਰਗਾ ਲਗਦਾ ਸੀ ਅੱਜ ਉਹੀ ਘਰ ਸੰਤ ਮਹਾਰਾਜ ਜੀਆਂ ਦੀ ਕਿਰਪਾ ਦਾ ਸਦਕਾ ਇਕ ਸੁਰਗ ਦਾ ਨਮੂਨਾ ਬਣ ਗਿਆ ਹੈ—

ਆਗਿਆਕਾਰੀ ਪੁਤ੍ਰ ਹੋਇ ਅਰ ਮਿਠ ਬੋਲੀ ਨਾਰ।
ਧਨ ਅਪਣਾ ਸੰਤੋਖ ਮਨ ਚਾਰੇ ਸੁਰਗ ਸੰਸਾਰ।

## ਆਪਣੇ ਪਿਆਰਿਆਂ ਦੇ ਕਾਰਜ ਕਰਨੇ

ਭਗਵਾਨ ਅਤੇ ਉਹਦੇ ਪਿਆਰੇ ਸਾਧੂ ਮਹਾਂਪੁਰਖਾਂ ਵਿਚ ਕੋਈ ਭੇਦ ਨਹੀਂ ਹੁੰਦਾ। ਗੁਰਬਾਣੀ ਵਿਚ ਬੇਅੰਤ ਪ੍ਰਮਾਣ ਮਿਲਦੇ ਹਨ। ਆਪਣੇ ਪਿਆਰਿਆਂ ਦੇ ਹਰ ਕੰਮ ਵਿਚ ਸਹਾਈ ਹੋਣਾ ਆਪਣੇ ਪਿਆਰਿਆਂ ਦੀ ਲਾਜ ਰੱਖਣੀ ਭਗਵਾਨ ਦਾ ਬਿਰਦ ਹੈ। ਏਸੇ ਤਰ੍ਹਾਂ ਮਹਾਂਪੁਰਖ ਵੀ ਇਹ ਮਰਿਯਾਦਾ ਨੂੰ ਸਦਾ ਹੀ ਨਿਭਾਉਂਦੇ ਆਏ। ਇਕ ਨਿਹੰਗ ਰਾਮ ਸਿੰਘ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦੇ ਨਾਲ ਸੰਤ ਅਜਾਇਬ ਸਿੰਘ ਜੀਆਂ ਪਾਸ ਬੇਪਾਰਾਣੇ ਅਧਿਆਤਮਕ ਵਿੱਦਿਆ ਪੜ੍ਹਦਾ ਹੁੰਦਾ ਸੀ ਉਦੋਂ ਤਕਰੀਬਨ 1953-54 ਦਾ ਸਮਾਂ ਸੀ। ਉਹ ਨਿਹੰਗ ਰਾਮ ਸਿੰਘ ਬਾਅਦ ਵਿਚ ਗ੍ਰਹਿਸਥੀ ਹੋ ਗਿਆ ਉਸਦੀ ਲੜਕੀ ਦੀ ਸ਼ਾਦੀ ਸੀ। ਉਹ ਸ੍ਰੀ ਫਤਹਿਗੜ੍ਹ ਸਾਹਿਬ 1997 ਵਿਚ ਸੰਤ ਮਹਾਰਾਜ ਜੀਆਂ ਨੂੰ ਮਿਲਣ ਵਾਸਤੇ ਆਇਆ। ਤਕਰੀਬਨ 44 ਸਾਲ ਬਾਅਦ ਜਦੋਂ ਮਿਲੇ ਸੰਤ ਮਹਾਰਾਜ ਜੀ ਨੇ ਉਹਨੂੰ ਗਲਵਕੜੀ ਵਿਚ ਲੈ ਲਿਆ। ਬਹੁਤ ਵਚਨ ਕੀਤੇ ਜਿਸ ਤਰ੍ਹਾਂ ਕ੍ਰਿਸ਼ਨ ਜੀ ਮਹਾਰਾਜ ਅਤੇ ਸੁਦਾਮੇ ਦੇ ਹੋਏ ਸਨ। ਉਹੀ ਖੇਡ ਵਰਤੀ। ਨਿਹੰਗ ਰਾਮ ਸਿੰਘ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ ਮੇਰੀ ਲੜਕੀ ਦੀ ਸ਼ਾਦੀ ਹੈ ਆਪ ਜੀ ਜਰੂਰ ਦਰਸ਼ਨ ਦੇਣੇ। ਸੰਤ ਮਹਾਰਾਜ ਜੀਆਂ ਨੇ ਉਹਨੂੰ ਕਿਹਾ ਕਿ ਪ੍ਰੀਵਾਰ ਤੇਰਾ ਨਹੀਂ ਉਹ ਪ੍ਰੀਵਾਰ ਤਾਂ ਮੇਰਾ ਹੈ ਅਸੀਂ ਜਰੂਰ ਪਹੁੰਚਾਂਗੇ ਅਤੇ ਅਨੰਦ ਕਾਰਜ ਵੀ ਕਰਵਾਵਾਂਗੇ। ਉਸ ਨਿਹੰਗ ਸਿੰਘ ਦਾ ਪਿੰਡ ਰਾਜਸਥਾਨ ਵਿਚ ਹਰਿਆਣੇ ਦੇ ਵਾਰਡਰ ਦੇ ਨਾਲ ਸੀ। ਅਨੰਦ ਕਾਰਜ ਵਾਲੇ ਦਿਨ ਸੰਤ ਮਹਾਰਾਜ ਜੀ ਉਥੇ ਪਹੁੰਚੇ। ਜਥੇ ਵਿਚੋਂ ਭਾਈ ਨਿਰਮਲ ਸਿੰਘ ਨੂੰ ਨਾਲ ਲੈ ਗਏ ਸਨ। ਅਨੰਦ ਕਾਰਜ ਸਮੇਂ ਭਾਈ ਨਿਰਮਲ ਸਿੰਘ ਨੂੰ ਸੰਤ ਮਹਾਰਾਜ ਨੇ ਕਿਹਾ ਕਿ ਤੂੰ ਵਾਜਾ ਵਜਾ, ਮੈਂ ਕੀਰਤਨ ਕਰੂੰ। ਇਵੇਂ ਹੀ ਹੋਇਆ ਸੰਤ ਮਹਾਰਾਜ ਜੀਆਂ ਦੀਆਂ ਨਿੱਤ ਨਵੀਆਂ ਖੇਡਾਂ ਨਵੇਂ ਕੌਤਕ। ਬਾਅਦ ਵਿਚ ਨਿਰਮਲ ਸਿੰਘ ਨੂੰ ਕਿਹਾ ਕਿ ਹੁਣ ਤੂੰ ਹੀ ਕੀਰਤਨ ਕਰ। ਨਿਧੜਕ ਹੋ ਕੇ ਕਰ ਅਸੀਂ ਤੇਰੇ ਵਿੱਚ ਬੋਲਾਂਗੇ। ਇਉਂ ਨਵੇਂ ਹੀ ਰੰਗ ਵਿਚ ਉਸ ਲੜਕੀ ਦਾ ਅਨੰਦ ਕਾਰਜ ਕਰਵਾਇਆ ਅਤੇ ਅਨੰਦਾਂ ਤੋਂ ਬਾਅਦ ਬਹੁਤ ਸਾਰੀ ਮਾਇਆ, ਸੋਨੇ ਦੇ ਗਹਿਣੇ ਅਤੇ ਬਹੁਤ ਸਾਰੇ ਕੱਪੜੇ ਨਿਹੰਗ ਰਾਮ ਸਿੰਘ ਨੂੰ ਫੜਾਏ ਕਿ ਇਹ ਸਭ ਕੁਝ ਲੜਕੀ ਨੂੰ ਦੇਣਾ ਹੈ। ਨਿਰਮਲ ਸਿੰਘ ਨੇ ਦੱਸਿਆ ਕਿ ਕੱਪੜਿਆਂ ਦੀ ਵੱਡੀ ਸਾਰੀ ਪੰਡ ਬੰਨ੍ਹੀ ਹੋਈ ਸੀ ਜਿਹੜੇ ਉਸ ਲੜਕੀ ਨੂੰ ਦੇ ਕੇ ਆਏ। ਇਉਂ ਸੰਤ ਮਹਾਰਾਜ ਜੀਆਂ ਨੇ ਆਪਣੇ

ਪੁਰਾਣੇ ਬੇਲੀਆਂ ਦੇ ਕਾਰਜ ਖੁਦ ਆਪ ਜਾ ਕੇ ਕੀਤੇ।

ਗੁਰਬਾਣੀ:-

ਜਹ ਜਹ ਕਾਜ ਕਿਰਤਿ ਸੇਵਕ ਕੀ
ਤਹਾ ਤਹਾ ਉਠਿ ਧਾਵੈ॥

ਏਸੇ ਤਰ੍ਹਾਂ ਹੀ ਇਕ ਹੋਰ ਸਾਖੀ ਆਉਂਦੀ ਹੈ। ਚੰਡੀਗੜ੍ਹ ਸੰਤ ਮਹਾਰਾਜ ਜੀਆਂ ਦੇ ਰਾਤ ਦੇ ਦੀਵਾਨ ਲੱਗ ਰਹੇ ਸਨ। ਭਾਈ ਗੁਬਿੰਦਰ ਸਿੰਘ ਬਾਲੇਵਾਲ ਅਤੇ ਦਾਸ ਦੀ ਉਥੇ ਦੀਵਾਨਾਂ ਵਿਚ ਕੀਰਤਨ ਦੀ ਡਿਊਟੀ ਖਾਸ ਕਰਕੇ ਸੰਤ ਮਹਾਰਾਜ ਜੀਆਂ ਨੇ ਲਾ ਦਿੱਤੀ। ਦੋ ਦੀਵਾਨ ਅਸੀਂ ਭੁਗਤਾਏ। ਤੀਜੇ ਦੀਵਾਨ ਵਾਲੇ ਦਿਨ ਭਾਈ ਗੁਬਿੰਦਰ ਸਿੰਘ ਦੀ ਭਾਣਜੀ ਦਾ ਵਿਆਹ ਸੀ। ਦੂਜੇ ਦਿਨ ਦੀ ਸਮਾਪਤੀ ਤੋਂ ਸ੍ਰੀ ਫਤਹਿਗੜ੍ਹ ਸਾਹਿਬ ਆ ਕੇ ਅਸੀਂ ਇਸ ਵਿਆਹ ਬਾਰੇ ਸੰਤ ਮਹਾਰਾਜ ਜੀਆਂ ਨੂੰ ਬੇਨਤੀ ਕਰ ਦਿੱਤੀ ਅਤੇ ਗੁਬਿੰਦਰ ਸਿੰਘ ਅਗਲੇ ਦਿਨ ਦੀਵਾਨ ਤੋਂ ਛੁੱਟੀ ਮੰਗੀ। ਹੁਕਮ ਹੋਇਆ ਕਿ ਥੋੜ੍ਹਾ ਚਿਰ ਰੁਕੋ। ਥੋੜ੍ਹੀ ਦੇਰ ਬਾਅਦ ਸੰਤ ਮਹਾਰਾਜ ਜੀ ਅੰਦਰੋਂ ਫੇਰ ਬਾਹਰ ਆ ਗਏ ਸਾਨੂੰ ਬੁਲਾ ਲਿਆ। ਸੰਤ ਮਹਾਰਾਜ ਜੀਆਂ ਨੇ ਲੜਕੀ ਵਾਸਤੇ ਬਹੁਤ ਵਧੀਆ ਵਧੀਆ ਲਾਲ ਸੂਹੇ ਰੰਗ ਦੇ ਸੂਟ, ਮਾਇਆ ਅਤੇ ਕੁਝ ਗਹਿਣੇ ਸਾਨੂੰ ਫੜਾਏ ਅਤੇ ਹੁਕਮ ਕੀਤਾ ਕਿ ਇਹ ਸ਼ਗਨ ਵਿਆਹ ਵਾਲੀ ਲੜਕੀ ਦਾ ਹੈ। ਸਾਡੇ ਵੱਲੋਂ ਦੇ ਦੇਣਾ। ਅਨੰਦ ਕਾਰਜ ਕਰਵਾਉਣ ਤੋਂ ਬਾਅਦ ਰਾਤ ਨੂੰ ਦੀਵਾਨ ਵਿੱਚ ਪਹੁੰਚ ਜਾਇਉ। ਅਸੀਂ ਅਗਲੇ ਦਿਨ ਗੁਬਿੰਦਰ ਸਿੰਘ ਦੀ ਭੈਣ ਦੇ ਪਿੰਡ ਪਲੇ ਅਲੂਣੇ ਪਹੁੰਚੇ। ਭੈਣ ਨੂੰ ਸੰਤ ਮਹਾਰਾਜ ਜੀਆਂ ਦਾ ਦਿੱਤਾ ਹੋਇਆ ਸ਼ਗਨ ਫੜਾਇਆ। ਸਾਰਾ ਪ੍ਰੀਵਾਰ ਬਹੁਤ ਖੁਸ਼ ਹੋਇਆ। ਵਿਆਹ ਵਾਲੀ ਕੁੜੀ ਨੇ ਸੰਤ ਮਹਾਰਾਜ ਜੀਆਂ ਵੱਲੋਂ ਭੇਜੇ ਹੋਏ ਸੂਟ ਸੰਭਾਲਕੇ ਪੇਟੀ ਵਿਚ ਰਖ ਲਏ ਕਹਿੰਦੀ ਮਹਾਰਾਜ ਜੀਆਂ ਦੀ ਨਿਸ਼ਾਨੀ ਹੈ ਇਹ ਮੈਂ ਸੰਭਾਲਕੇ ਰੱਖੂੰ। ਅਨੰਦ ਕਾਰਜ ਹੋਏ। ਅਸੀਂ ਰਾਤ ਦੇ ਦੀਵਾਨ ਵਿੱਚ ਸਮੇਂ ਵਿਚ ਪਹੁੰਚ ਗਏ। ਇਉਂ ਸੰਤ ਮਹਾਰਾਜ ਨੇ ਇਸ ਪ੍ਰੀਵਾਰ ਨੂੰ ਖੁਸ਼ੀਆਂ ਵਰਤਾਂਈਆਂ ਇਹ ਵੀ ਵਰਨਣਯੋਗ ਹੈ ਕਿ ਭਾਈ ਗੁਬਿੰਦਰ ਸਿੰਘ ਸੰਤ ਮਹਾਰਾਜ ਜੀਆਂ ਦੇ ਢੋਲਕਈ ਰਹੇ ਹਨ। ਉਨ੍ਹਾਂ ਨੇ ਸੰਤ ਮਹਾਰਾਜ ਜੀਆਂ ਨਾਲ ਦੀਵਾਨਾਂ ਵਿਚ ਕੀਰਤਨ ਸਮੇਂ ਢੋਲਕ ਵਜਾਉਣ ਦੀ ਸੇਵਾ ਬਹੁਤ ਕੀਤੀ ਹੈ ਅਤੇ ਇਹ ਭਾਈ ਬਚਿੱਤਰ ਸਿੰਘ ਵਿਰੱਕਤ ਦੇ ਛੋਟੇ ਭਰਾ ਹਨ।

# ਦੀਵੇ ਤੋਂ ਦੀਵਾ

ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੇ ਆਪਣੇ ਪੂਰੇ ਜੀਵਨ ਵਿਚ ਵਿਚਰਦਿਆਂ ਅਨੇਕਾਂ ਨੂੰ ਭਾਗ ਲਾਏ ਅਤੇ ਕੀਰਤਨ ਕਥਾ ਕਰਨ ਲਈ ਅਨੇਕਾਂ ਹੀ ਸਿੰਘਾਂ ਨੂੰ ਜਾਗ ਲਾਏ। ਅਕਸਰ ਹੀ ਵਚਨ ਕਰਿਆ ਕਰਦੇ ਸਨ ਕਿ ਕਿਸੇ ਗੁਰੂ ਮਹਾਂਪੁਰਖ ਉਸਤਾਦ ਦਾ ਜਿਹੜਾ ਚੰਡਿਆ ਹੋਵੇ ਉਹ ਜਿੰਦਗੀ ਵਿਚ ਕਦੇ ਧੋਖਾ ਨਹੀਂ ਖਾਦਾ ਹੁੰਦਾ। ਜਿਹੜੇ ਸਿੰਘਾਂ ਨੇ ਸੰਤ ਮਹਾਰਾਜ ਜੀਆਂ ਦੇ ਕੋਲ ਰਹਿਕੇ ਸੇਵਾ ਕੀਤੀ ਉਨ੍ਹਾਂ ਵਿਚੋਂ ਅੱਜ ਬਹੁਤ ਸਾਰੇ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਵੀ ਕਥਾਹਰ ਪਾਠੀ ਮੁਲਾਜਮ ਹਨ। ਵੱਖੋ ਵੱਖ ਥਾਵਾਂ ਤੇ ਆਪਣੀਆਂ ਸੇਵਾਵਾਂ ਕਰ ਰਹੇ ਹਨ ਅਤੇ ਬਹੁਤ ਸਾਰੇ ਆਪਣੇ ਅਸਥਾਨਾਂ ਤੇ ਟਿਕਕੇ ਸੇਵਾ ਕਰਦੇ ਹਨ। ਇਨ੍ਹਾਂ ਵਿਚੋਂ ਸਭ ਤੋਂ ਪਹਿਲਾਂ ਸੰਤ ਹਰੀ ਸਿੰਘ ਰੰਧਾਵੇ ਵਾਲਿਆਂ ਦਾ ਨਾਮ ਆਉਂਦਾ ਹੈ। ਜਿਨ੍ਹਾਂ ਨੂੰ ਸੰਤ ਮਹਾਰਾਜ ਜੀਆਂ ਨੇ ਚਲੈਲੇ ਰਹਿੰਦੇ ਹੋਏ ਖੁਦ ਪੜ੍ਹਾਇਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਸੰਥਿਆ ਕਰਵਾਈ ਅਤੇ ਕੀਰਤਨ ਕਥਾ ਕਰਨ ਦੇ ਗੁਰ ਦੱਸੇ।

ਗਿਆਨੀ ਗੁਰਮੇਲ ਸਿੰਘ ਕੰਗਣਵਾਲ ਸੰਤ ਖਾਲਸਾ ਦਲ ਦੇ ਕਥਾ ਵਾਚਕ ਗ੍ਰਿਹਸਥੀ ਹਨ ਅਤੇ ਸੰਤ ਖਾਲਸਾ ਦਲ ਦੀਆਂ ਸਟੇਜਾਂ ਤੇ ਵੱਖੋ ਵੱਖ ਸਮੇਂ ਆਪਣੀ ਡਿਊਟੀ ਨਿਭਾਉਂਦੇ ਹਨ।

ਗਿਆਨੀ ਗੁਰਮੇਲ ਸਿੰਘ ਕੰਗਣਵਾਲ ਵਾਲਿਆਂ ਤੋਂ ਪੜ੍ਹਕੇ ਅੱਗੇ ਇਕ ਹੋਰ ਗਿਆਨੀ ਗੁਰਮੇਲ ਸਿੰਘ ਕਥਾਵਾਚਕ ਹਨ ਜੋ ਅੱਜ ਕੱਲ੍ਹ ਪਿੰਡ ਭਿੱਲ ਸੇਵਾ ਕਰਦੇ ਹਨ। ਉਨ੍ਹਾਂ ਦੀ ਰਿਹਾਇਸ਼ ਪਟਿਆਲੇ ਹੈ। ਅਤੇ ਗਿਆਨੀ ਲਾਭ ਸਿੰਘ ਰੋੜੇਵਾਲ ਵਾਲੇ ਬਹਾਦਰਗੜ੍ਹ ਕਥਾਵਾਚਕ ਹਨ ਅਤੇ ਉਥੇ ਹੀ ਭਾਈ ਹਾਕਮ ਸਿੰਘ ਇੱਛੇਵਾਲੀਆ ਕੀਰਤਨ ਦੀ ਸੇਵਾ ਕਰਦੇ ਹਨ। ਇਨ੍ਹਾਂ ਤੋਂ ਇਲਾਵਾ ਭਾਈ ਗੁਲਾਬ ਸਿੰਘ ਪਿੰਡ ਹੰਡਿਆਇਆ ਦੇ ਇਤਿਹਾਸਕ ਗੁਰਦੁਆਰਾ ਸਾਹਿਬ ਵਿਖੇ ਗ੍ਰੰਥੀ ਦੀ ਡਿਊਟੀ ਕਰਦੇ ਹਨ। ਅਤੇ ਭਾਈ ਝੰਡਾ ਸਿੰਘ ਨੇ ਬਿਜਨੋਰ (ਯੂ.ਪੀ.) ਵਿਖੇ ਗੁਰਅਸਥਾਨ ਬਣਵਾਇਆ ਹੈ ਉਹ ਉਥੇ ਆਪਣੀ ਸੇਵਾ ਨਿਭਾਅ ਰਹੇ ਹਨ। ਏਸੇ ਤਰ੍ਹਾਂ ਹੋਰ ਵੀ ਬਹੁਤ ਸਾਰੇ ਸਿੰਘ ਸੰਤ ਮਹਾਰਾਜ ਜੀਆਂ ਵਲੋਂ ਬਖਸ਼ਿਆਂ ਹੋਇਆ ਕਿਣਕਾ ਅੱਗੇ ਵਰਤਾ ਰਹੇ ਹਨ ਅਤੇ "...ਵਿਰੇਸਾਣੇ ਬਹੁ ਤੇਰੇ' ਵਾਲਾ ਵਚਨ ਬਿਲਕੁਲ ਸੱਚ ਸਾਬਤ ਹੋ ਰਿਹਾ ਹੈ। ਇਕ ਜਗਿਆ ਹੋਇਆ ਦੀਪਕ ਹੋਰ ਕਿੰਨਿਆਂ ਨੂੰ ਹੀ ਜਗਾ ਗਿਆ

## ਹੁਕਮ ਵਿਚ ਰਹਿਣ ਦਾ ਉਪਦੇਸ਼

ਜਿਸ ਤਰ੍ਹਾਂ ਪਹਿਲਾਂ ਵੀ ਵਰਨਣ ਕੀਤਾ ਜਾ ਚੁੱਕਿਆ ਹੈ ਕਿ ਸੰਤ ਮਹਾਰਾਜ ਜੀਆਂ ਨੇ ਗੁਰਮਤਿ ਦਾ ਪ੍ਰਚਾਰ ਅਤੇ ਗੁਰ ਅਸਥਾਨਾਂ ਦੀ ਸੇਵਾ ਕਰਵਾਉਣ ਵਾਸਤੇ ਦਿਨ ਰਾਤ ਇਕ ਕੀਤਾ ਹੋਇਆ ਸੀ। ਬਾਬਾ ਪੂਰਨ ਦਾਸ ਜੀ ਮਹਾਰਾਜ ਦੇ ਸਮਿਆਂ ਵਿਚ ਜਦੋਂ ਵੀ ਰੋੜੇਵਾਲ ਤੋਂ ਬਾਹਰ ਕਿਸੇ ਪਿੰਡ ਜਾਂ ਸ਼ਹਿਰ ਸਮਾਗਮ ਤੇ ਜਾਣਾ ਤਾਂ ਪਹਿਲਾਂ ਬਾਬਾ ਪੂਰਨ ਦਾਸ ਜੀ ਮਹਾਰਾਜ ਨੂੰ ਨਮਸ਼ਕਾਰ ਕਰਕੇ ਅਤੇ ਉਨ੍ਹਾਂ ਤੋਂ ਆਗਿਆ ਲੈ ਕੇ ਪੁੱਛਕੇ ਜਾਣਾ ਕਿ ਮਹਾਰਾਜ ਜੀ ਮੈਂ ਉਥੇ ਸਮਾਗਮ ਵਿਚ ਕੀ ਬੋਲਾਂ। ਬਾਬਾ ਪੂਰਨ ਦਾਸ ਜੀ ਮਹਾਰਾਜ ਨੇ ਵਚਨ ਕਰਨੇ ਕਿ ਭਾਈ ਕਦੇ ਵੀ ਕਿਸੇ ਦੂਜੇ ਦੀ ਨੁਕਤਾਚੀਨੀ ਜਾਂ ਨਿੰਦਿਆ ਦੇ ਸ਼ਬਦ ਨਹੀਂ ਬੋਲਣੇ ਅਤੇ ਨਾ ਹੀ ਕਿਸੇ ਦੂਜੇ ਧਰਮ ਵਾਲਿਆਂ ਦੇ ਧਰਮ ਅਸਥਾਨ ਬਾਰੇ ਗਲਤ ਬੋਲਣਾ ਹੈ ਸਭ ਨੂੰ ਬੁੱਕਲ ਵਿਚ ਲਵੋ। ਆਪਣੇ ਧਰਮ ਵਿਚ ਪਰਪੱਕ ਰਹਿਕੇ ਉਹਦਾ ਪ੍ਰਚਾਰ ਕਰੋ ਅਤੇ ਦੂਜਿਆਂ ਸਭ ਧਰਮਾਂ ਦਾ ਸਤਿਕਾਰ ਕਰੋ। ਇਉਂ ਬਾਬਾ ਪੂਰਨ ਦਾਸ ਜੀਆਂ ਨੇ ਵਚਨ ਕਰਕੇ ਸੰਤ ਮਹਾਰਾਜ ਜੀਆਂ ਨੂੰ ਤੋਰਨਾ ਅਤੇ ਸੰਤ ਮਹਾਰਾਜ ਜੀਆਂ ਨੇ ਆਪਣੀ ਸਾਰੀ ਆਯੂ ਇਨ੍ਹਾਂ ਵਚਨਾਂ ਤੇ ਪਹਿਰਾ ਦਿੱਤਾ ਅਤੇ ਗੁਰੂ ਮਹਾਂਪੁਰਖਾਂ ਦੇ ਹੁਕਮ ਵਿਚ ਰਹਿਕੇ ਘਾਲਣਾ ਘਾਲੀ।

ਰੋੜੇਵਾਲ ਦੇ ਨੇੜੇ ਹੀ ਕਿਸੇ ਪਿੰਡ ਵਿਚ ਧਰਮਸ਼ਾਲਾ ਬਣਾਉਣੀ ਸੀ। ਉਥੇ ਇਸ ਸੇਵਾ ਦੇ ਸੰਬੰਧ ਵਿਚ ਸ੍ਰੀ ਅਖੰਡ ਪਾਠ ਸਾਹਿਬ ਪ੍ਰਕਾਸ਼ ਕੀਤੇ। ਇਹ ਸਾਖੀ ਸੰਤ ਮਹਾਰਾਜ ਜੀਆਂ ਨੇ ਇਕ ਵਾਰੀ ਆਪ ਦਾਸ ਨੂੰ ਲਿਖਾਈ ਸੀ। ਬਾਬਾ ਪੂਰਨ ਦਾਸ ਜੀ ਮਹਾਰਾਜ ਉਸ ਸਮੇਂ ਰੋੜੇਵਾਲ ਸਾਹਿਬ ਮੌਜੂਦ ਬੈਠੇ ਸਨ। ਭੋਗ ਵਾਲੇ ਦਿਨ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੇ ਕੀਰਤਨ ਕੀਤਾ। ਭੋਗ ਤੋਂ ਪਿਛੋਂ ਪਿੰਡ ਵਾਲਿਆਂ ਨੇ ਮਾਇਆ ਭੇਟਾ ਸੰਤ ਮਹਾਰਾਜ ਜੀਆਂ ਨੂੰ ਫੜਾ ਦਿੱਤੀ। ਉਹ ਮਾਇਆ ਲੈ ਕੇ ਸੰਤ ਮਹਾਰਾਜ ਰੋੜੇਵਾਲ ਸਾਹਿਬ ਆ ਗਏ। ਅਤੇ ਬਾਬਾ ਪੂਰਨ ਦਾਸ ਜੀਆਂ ਦੇ ਅੱਗੇ ਰੱਖਕੇ ਨਮਸ਼ਕਾਰ ਕਰ ਦਿੱਤੀ। ਬਾਬਾ ਪੂਰਨ ਦਾਸ ਜੀਆਂ ਨੇ ਪੁੱਛਿਆ ਕਿ ਇਹ ਮਾਇਆ ਕਾਹਦੀ ਹੈ। ਸੰਤ ਮਹਾਰਾਜ ਨੇ ਸਭ ਕੁਝ ਦੱਸ ਦਿੱਤਾ ਕਿ ਮਹਾਰਾਜ ਪਿੰਡ ਵਾਲਿਆਂ ਦੇ ਦਿੱਤੀ ਹੈ। ਬਾਬਾ ਪੂਰਨ ਦਾਸ ਜੀ ਮਹਾਰਾਜ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨਾਲ ਬਹੁਤ ਗੁੱਸੇ ਹੋਏ ਅਤੇ ਹੁਕਮ ਕੀਤਾ ਕਿ ਚਾਹ ਪਾਣੀ ਕੁੱਛ ਨਹੀਂ ਛਕਣਾ ਹੁਣੇ

ਓਹਨੀਂ ਪੈਰੀਂ ਵਾਪਸ ਮੁੜ ਜਾ, ਜਿਥੋਂ ਇਹ ਮਾਇਆ ਲੈ ਕੇ ਆਇਐਂ ਉਥੇ ਹੀ ਵਾਪਸ ਮੋੜ ਕੇ ਆ। ਫੇਰ ਚਾਹ ਪਾਣੀ ਮਿਲੂ। ਸੰਤ ਮਹਾਰਾਜ ਜੀ ਕਹਿੰਦੇ ਅਸੀਂ ਉਹਨੀਂ ਪੈਰੀਂ ਵਾਪਸ ਜਾ ਕੇ ਉਹ ਮਾਇਆ ਮੋੜਕੇ ਆਏ। ਆਇਆਂ ਨੂੰ ਫੇਰ ਬਾਬਾ ਪੂਰਨ ਦਾਸ ਜੀ ਕਹਿੰਦੇ ਕਿ ਅੱਗੇ ਵਾਸਤੇ ਇਉਂ ਨਹੀਂ ਕਰਨਾ, ਕਿਸੇ ਵੀ ਸੰਤ ਸਮਾਗਮ ਤੋਂ ਮਾਇਆ ਭੇਟਾ ਨਹੀਂ ਲੈ ਕੇ ਆਉਣੀ। ਬਾਬਾ ਪੂਰਨ ਦਾਸ ਜੀ ਮਹਾਰਾਜ ਦੇ ਇਨ੍ਹਾਂ ਵਚਨਾਂ ਨੂੰ ਸੰਤ ਮਹਾਰਾਜ ਜੀਆਂ ਨੇ ਸਾਰੀ ਆਯੂ ਪੁਗਾਇਆ ਕਿਸੇ ਕਾਲਜ, ਸਕੂਲ, ਧਰਮਸ਼ਾਲਾ ਜਾਂ ਕਿਸੇ ਗੁਰ ਅਸਥਾਨ ਦੀ ਸੇਵਾ ਕਰਵਾਉਂਦੀ ਤਾਂ ਇਕ ਪਾਈ ਵੀ ਉਥੋਂ ਮਾਇਆ ਨਹੀਂ ਲਿਆਂਦੀ। ਸਗੋਂ ਉਥੇ ਆਪਣੇ ਕੋਲੋਂ ਦੇ ਕੇ ਆਉਂਦੀ।

ਗੁਰਬਾਣੀ:-ਸਾਹਿਬੁ ਹੋਇ ਦਇਆਲ ਕਿਰਪਾ ਕਰੇ ਤਾਂ ਸਾਈ ਕਾਰ ਕਰਾਇਸੀ ॥

ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ ॥
ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ [illegible] ਮਹਲੁ ਪਾਇਸੀ ॥
ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ ॥
ਤਾ ਦਰਗਹ ਪੈਧਾ ਜਾਇਸੀ ॥

## ਮਾਲੇਰਕੋਟਲੇ ਦੀ ਇੱਕ ਬੀਬੀ ਤੇ ਕਿਰਪਾ ਕਰਨੀ

ਮਾਲੇਰਕੋਟਲੇ ਤੋਂ ਇਕ ਬੀਬੀ ਬਲਜਿੰਦਰ ਕੌਰ ਸਿਹਤ ਵਿਭਾਗ ਵਿਚ ਨਰਸ ਦੀ ਡਿਊਟੀ ਕਰਦੀ ਹੈ। ਉਹ ਪ੍ਰੀਵਾਰ ਸੰਤ ਮਹਾਰਾਜ ਜੀਆਂ ਦਾ ਅਨਿੰਨ ਸੇਵਕ ਹੈ। ਇਹ ਬੀਬੀ ਆਪਣੇ ਲੜਕੇ ਹਰਮਨਦੀਪ ਸਿੰਘ ਨੂੰ ਨਾਲ ਲੈ ਕੇ ਸੰਨ 2014 ਵਿਚ ਬਾਬਾ ਪੂਰਨ ਦਾਸ ਜੀ ਮਹਾਰਾਜ ਜੀਆਂ ਦੀ ਬਰਸੀ ਮੌਕੇ ਰੋੜੇਵਾਲ ਸਾਹਿਬ ਗਈ। ਮਾਂ ਪੁੱਤ ਸਰੋਵਰ ਦੇ ਕਿਨਾਰੇ ਪਲਾਹ ਦੇ ਦਰੱਖਤ ਕੋਲ ਖੜ੍ਹੇ ਸਨ। ਉਧਰੋਂ ਸਮਾਧਾਂ ਤੇ ਨਮਸ਼ਕਾਰ ਕਰਕੇ ਸੰਤ ਮਹਾਰਾਜ ਜੀ ਆ ਰਹੇ ਸਨ। ਇਨ੍ਹਾਂ ਦੋਵਾਂ ਨੇ ਨਮਸ਼ਕਾਰ ਕੀਤੀ। ਉਸ ਬੀਬੀ ਨੇ ਬੇਨਤੀ ਕੀਤੀ ਕਿ ਮਹਾਰਾਜ ਇਸ ਬੱਚੇ ਤੇ ਕਿਰਪਾ ਕਰ ਦਿਉ। ਇਹ ਤਾਂ ਬਹੁਤਾ ਪੜ੍ਹਿਆ ਵੀ ਨਹੀਂ। ਪਲੱਸ ਟੂ ਕਰਕੇ ਵਿਹਲਾ ਈ ਫਿਰਦਾ। ਸੰਤ ਮਹਾਰਾਜ ਜੀ ਉਸ ਬੀਬੀ ਦੀਆਂ ਗੱਲਾਂ ਸੁਣਕੇ ਹੱਸ ਪਏ। ਉਸ ਬੀਬੀ ਨੇ ਨਾਲ ਹੀ ਬੇਨਤੀ ਕਰ ਦਿਤੀ ਕਿ ਮਹਾਰਾਜ ਤੁਸੀਂ ਤਾਂ ਹਰ ਵਾਰੀ ਮੇਰੀ ਗੱਲ ਨੂੰ ਹਾਸੇ ਵਿਚ ਹੀ ਟਾਲ ਦਿੰਦੇ ਹੋ। ਤਾਂ ਸੰਤ ਮਹਾਰਾਜ ਜੀਆਂ ਨੇ ਖੁਸ਼ੀਆਂ ਵਿਚ ਵਚਨ ਕੀਤੇ ਕਿ "ਕੂੜੇ ਤੂੰ ਤਾਂ ਭੋਲੀ ਐਂ ਭੋਲੀ, ਤੂੰ ਐਵੇਂ ਕਾਹਨੂੰ ਦਿਮਾਗ ਤੇ ਬੋਝ ਚੱਕਿਆ, ਇਹਦਾ ਫਿਕਰ ਨਾ ਕਰ ਇਹ ਤਾਂ ਜਹਾਜਾਂ ਵਿਚ ਘੁੰਮੂਗਾ। " ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦੀ ਕਿਰਪਾ ਦਾ ਸਦਕਾ ਉਹ ਬੱਚਾ ਥੋੜ੍ਹੇ ਜਿਹੇ ਮਹੀਨਿਆਂ ਵਿਚ ਹੀ ਅਮਰੀਕਾ ਚਲਿਆ ਗਿਆ। ਇਉਂ ਸੰਤ ਮਹਾਰਾਜ ਜੀਆਂ ਨੇ ਏਸ ਪ੍ਰੀਵਾਰ ਨੂੰ ਵੀ ਖੁਸ਼ੀਆਂ ਵਰਤਾਂਈਆਂ।

# ਚਮਤਕਾਰੀ ਚੁੰਬਕੀ ਖਿੱਚ

ਆਪਣੇ ਜੀਵਨ ਕਾਲ ਵਿਚ ਵਿਚਰਦਿਆਂ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੇ ਸ਼ਦਾ ਹੀ ਗੁਰਉਪਦੇਸ਼ ਦ੍ਰਿੜ੍ਹ ਕਰਵਾਇਆ। ਲੱਖਾਂ ਕਰੋੜਾਂ ਦੀ ਗਿਣਤੀ ਵਿਚ ਸੰਗਤ ਆਉਂਦੀ ਸੀ ਸਭ ਨੂੰ ਇਹੀ ਉਪਦੇਸ਼ ਸੀ ਕਿ ਭਾਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਗਤ ਗੁਰੂ ਹਨ। ਇਨ੍ਹਾਂ ਦੀ ਬਾਣੀ ਦਾ ਵੱਧ ਤੋਂ ਵੱਧ ਪਾਠ ਸਿਮਰਨ ਕਰੋ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜ਼ਾਗਤ ਜੋਤ ਗੁਰੂ ਹਨ, ਇਨ੍ਹਾਂ ਦਾ ਵੱਧ ਤੋਂ ਵੱਧ ਸਤਿਕਾਰ ਕਰੋ। ਇਨ੍ਹਾਂ ਦੀ ਬਾਣੀ ਧੁਰ ਕੀ ਬਾਣੀ ਹੈ, ਅਕਾਲ ਦੀ ਬਾਣੀ ਹੈ। ਇਸ ਪੁਸਤਕ ਵਿਚ ਪਿੱਛੇ ਵੀ ਆ ਚੁੱਕਿਆ ਹੈ ਕਿ ਸੰਤ ਮਹਾਰਾਜ ਜੀਆਂ ਲੱਖਾਂ ਪ੍ਰਾਣੀਆਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ। ਉਨ੍ਹਾਂ ਦਾ ਇਹੀ ਉਪਦੇਸ਼ ਹੋਇਆ ਕਰਦਾ ਸੀ ਕਿ ਭਾਈ ਜੇ ਕਲਯੁਗ ਦੀਆਂ ਹਨ੍ਹੇਰੀਆਂ ਤੋਂ ਬਚਣਾ ਹੈ ਤਾਂ ਏਸ ਸੱਚੇ ਗੁਰੂ ਦੇ ਲੜ ਲੱਗੋ, ਏਸ ਸੱਚੇ ਗੁਰੂ ਦੀ ਬਾਣੀ ਦੇ ਵਚਨਾਂ ਨੂੰ ਕਮਾਉ। ਉਨ੍ਹਾਂ ਨੇ ਸਾਰੀ ਜ਼ਿੰਦਗੀ ਵਿਚ ਕਦੀ ਵੀ ਕਿਸੇ ਨੂੰ ਇਹ ਨਹੀਂ ਸੀ ਕਿਹਾ ਕਿ ਸਾਡੇ ਲੜ ਲੱਗੋ। ਸੰਗਤਾਂ ਨੇ ਦੇਖਿਆ ਹੀ ਹੋਵੇਗਾ ਕਿ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਵਿਚ ਕੁਦਰਤੀ ਹੀ ਇਕ ਐਸੀ ਚੁੰਬਕ ਵਾਲੀ ਖਿੱਚ ਸੀ ਜਿਸ ਦਾ ਸਦਕਾ ਕੱਟੜ ਤੋਂ ਕੱਟੜ ਵੀ ਝੁਕ ਜਾਂਦਾ ਸੀ। ਹਰ ਇਕ ਇਹ ਚਾਹੁੰਦਾ ਹੁੰਦਾ ਸੀ ਕਿ ਮੈਂ ਸੰਤ ਮਹਾਰਾਜ ਜੀਆਂ ਦੇ ਨੇੜੇ ਹੋ ਕੇ ਉਨ੍ਹਾਂ ਦੇ ਚਰਨੀਂ ਹੱਥ ਲਾਵਾਂ। ਚਰਨਾਂ ਨੂੰ ਹੱਥ ਲਾ ਕੇ ਹਰ ਕੋਈ ਆਪਣੇ ਆਪ ਨੂੰ ਸੁਭਾਗਾ ਸਮਝਦਾ ਹੁੰਦਾ ਸੀ। ਲੋਕ ਉਮੰਡ ਉਮੰਡ ਕੇ ਅੱਗੇ ਹੁੰਦੇ ਹੁੰਦੇ ਸਨ। ਸੰਤ ਮਹਾਰਾਜ ਜੀਆਂ ਨੇੜੇ ਜਾ ਕੇ ਚਰਨੀ ਹੱਥ ਲਾਉਣ ਵਾਲਿਆਂ ਦਾ ਐਨਾ ਧੱਕਾ ਪੈਂਦਾ ਹੁੰਦਾ ਸੀ ਕਿ ਸਰੀਰ ਕਰਕੇ ਕਮਜ਼ੋਰ ਵਿਅਕਤੀ ਤਾਂ ਨੇੜੇ ਨਹੀਂ ਸੀ ਪਹੁੰਚ ਸਕਦਾ। ਇਹ ਤਾਂ ਸ਼ਰਧਾ ਵਾਲਿਆਂ ਦੀ ਗੱਲ ਹੋਈ ਪ੍ਰੰਤੂ ਦੂਜੇ ਪਾਸੇ ਏਸ ਗੱਲ ਤੇ ਕਿੰਤੂ ਪ੍ਰੰਤੂ ਕਰਨ ਵਾਲੇ ਵੀ ਬਹੁਤ ਆਏ। ਆਦਮਪਾਲ ਪਿੰਡ ਦੀ ਹੀ ਘਟਨਾ ਹੈ। ਜਦੋਂ ਸੰਤ ਮਹਾਰਾਜ ਜੀ ਦੀਵਾਨਾਂ ਤੇ ਆਇਆ ਕਰਦੇ ਸਨ ਤਾਂ ਹਰ ਪਿੰਡ ਦੀ ਸੰਗਤ ਵਿਚੋਂ ਅਕਸਰ ਹੀ ਸਵਾਗਤ ਵਾਸਤੇ ਕੁਝ ਚੋਣਵੇਂ ਸੇਵਾਦਾਰ ਜੀ ਆਇਆਂ ਵਜੋਂ ਉਨ੍ਹਾਂ ਦੇ ਗਲ ਵਿਚ ਹਾਰ ਪਾ ਕੇ ਚਰਨੀਂ ਹੱਥ ਲਾ ਦਿੰਦੇ

ਸਨ। ਆਦਮਪਾਲ ਪਿੰਡ ਦਾ ਹੀ ਇਕ ਆਦਮੀ, ਜਿਸਦਾ ਦਾ ਮੈਂ ਨਾਮ ਨਹੀਂ ਲਿਖਣਾ, ਭਾਈ ਜਰਨੈਲ ਸਿੰਘ, ਭਾਈ ਗੁਰਦੇਵ ਸਿੰਘ ਹੋਰਾਂ ਨੂੰ ਕਹਿੰਦਾ ਕਿ ਤੁਸੀਂ ਸੰਤਾਂ ਦੇ ਪੈਰੀਂ ਹੱਥ ਕਿਉਂ ਲਾਉਂਦੇ ਹੋ, ਐਵੇਂ ਹੀ ਮੱਥੇ ਟੇਕੀ ਜਾਂਦੇ ਹੋ। ਉਨ੍ਹਾਂ ਨੇ ਰਾਏ ਕਰਕੇ ਉਸ ਆਦਮੀ ਨੂੰ ਅਗਲੇ ਦਿਨ ਹਾਰ ਫੜਾਕੇ ਸੰਤ ਮਹਾਰਾਜ ਜੀਆਂ ਦੇ ਸਵਾਗਤ ਵਾਸਤੇ ਆਪ ਤੋਂ ਮੂਹਰੇ ਖੜ੍ਹਾ ਲਿਆ। ਜਦੋਂ ਸੰਤ ਮਹਾਰਾਜ ਜੀ ਦੀਵਾਨ ਤੇ ਪਹੁੰਚੇ, ਗੱਡੀ ਵਿਚੋਂ ਹਲੀ ਉੱਤਰੇ ਹੀ ਸੀ, ਉਹ ਆਦਮੀ ਜਿਹੜਾ ਨੁਕਤਾਚੀਨੀਆਂ ਕਰਦਾ ਸੀ ਉਹੀ ਸਾਰਿਆਂ ਤੋਂ ਪਹਿਲਾਂ ਸੰਤ ਮਹਾਰਾਜ ਦੇ ਚਰਨਾਂ ਤੇ ਪਿਆ ਸੀ। ਦੀਵਾਨ ਦੀ ਸਮਾਪਤੀ ਤੋਂ ਪਿੱਛੋਂ ਭਾਈ ਗੁਰਦੇਵ ਸਿੰਘ, ਜਰਨੈਲ ਸਿੰਘ ਹੋਰਾਂ ਨੇ ਉਸ ਆਦਮੀ ਨੂੰ ਪੁੱਛਿਆ ਕਿ ਤੈਨੂੰ ਕੀ ਹੋ ਗਿਆ, ਤੂੰ ਤਾਂ ਸਾਡੇ ਤੇ ਟੀਕਾ ਟਿੱਪਣੀਆਂ ਕਰਦਾ ਸੀ, ਅੱਜ ਤੂੰ ਹੀ ਸਭ ਤੋਂ ਮੂਹਰੇ ਚਰਨਾਂ ਤੇ ਪਿਆ ਸੀ। ਉਸ ਬੰਦੇ ਨੇ ਹੱਥ ਬੰਨ੍ਹ ਲਏ ਅਤੇ ਕਿਹਾ ਕਿ ਬਈ ਸੱਚੀ ਗੱਲ ਹੈ ਪਤਾ ਨਹੀਂ ਮੈਨੂੰ ਕਿਹੜੀ ਸ਼ਕਤੀ ਨੇ ਖਿੱਚ ਲਿਆ, ਮੈਥੋਂ ਰਿਹਾ ਹੀ ਨਹੀਂ ਗਿਆ। ਮੈਨੂੰ ਤਾਂ ਇਉਂ ਹੋ ਗਿਆ ਕਿ ਪਹਿਲਾਂ ਮੈਂ ਹੀ ਮੱਥਾ ਟੇਕਾਂ। ਸੋ ਇਸ ਤਰ੍ਹਾਂ ਸੰਤ ਮਹਾਰਾਜ ਜੀਆਂ ਵਿਚ ਕੋਈ ਅਗੰਮੀ ਕਸ਼ਿਸ਼ ਖਿੱਚ ਹੀ ਐਸੀ ਸੀ ਕਿ ਹਰ ਕੋਈ ਝੁਕ ਜਾਂਦਾ ਸੀ ਪਰ ਆਪਣੇ ਆਪ ਉਨ੍ਹਾਂ ਨੇ ਕਦੇ ਕਿਸੇ ਨੂੰ ਨਹੀਂ ਕਿਹਾ ਸੀ।

ਏਸੇ ਤਰ੍ਹਾਂ ਦੀ ਹੀ ਇਕ ਹੋਰ ਘਟਨਾ ਹੈ। ਸੰਨ 2012-13 ਦੀ ਹੀ ਗੱਲ ਹੈ। ਟੀਕਾ ਟਿੱਪਣੀਆਂ ਕਰਨ ਵਾਲੇ ਵੀ ਨਾਲ ਹੀ ਰਹਿੰਦੇ ਹੁੰਦੇ ਨੇ। ਉਨ੍ਹਾਂ ਲੋਕਾਂ ਨੂੰ ਮਾਲਕ ਨੇ ਬੁੱਧੀ ਹੀ ਐਸੀ ਬਖਸ਼ੀ ਹੁੰਦੀ ਹੈ। ਗੁਰਬਾਣੀ ਵਿਚ ਵੀ ਆਉਂਦਾ ਹੈ ਕਿ—

ਨਾਨਕ ਵੀਚਾਰਹਿ ਸੰਤ ਮੁਨਿ ਜਨਾ ਚਾਰ ਵੇਦ ਕਹੰਦੇ॥
ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ॥
ਪ੍ਰਗਟ ਪਾਹਾਰੈ ਜਾਪਦਾ ਸਭ ਲੋਕ ਸੁਣੰਦੇ॥
ਸੁਖੁ ਨਾ ਪਾਇਨ ਮੁਗਧ ਨਰ ਸੰਤ ਨਾਲਿ ਖਹੰਦੇ॥
ਓਇ ਲੋਚਨ ਓਨਾ ਗੁਣੈ ਨੋ ਓਇ ਅਹੰਕਾਰ ਸੜੰਦੇ॥
ਓਇ ਵਿਚਾਰੇ ਕਿਆ ਕਰਹਿ ਜਾ ਭਾਗ ਧੁਰ
ਮੰਦੇ॥ ..............॥

ਐਸੇ ਲੋਕਾਂ ਨੇ ਸ੍ਰੀ ਅਕਾਲ ਤਖਤ ਸਾਹਿਬ ਤੇ ਇਕ ਚਿੱਠੀ

ਲਿਖਕੇ ਭੇਜ ਦਿੱਤੀ ਕਿ ਸੰਤ ਸਿਉੜੇ ਵਾਲੇ ਪੈਰੀਂ ਹੱਥ ਲਵਾਉਂਦੇ ਹਨ, ਉਹ ਸੋਨਾ ਪਾਉਂਦੇ ਹਨ,ਉਹ ਗੁਰੂ ਕਹਾਉਂਦੇ ਹਨ, ਹੋਰ ਪਤਾ ਨਹੀਂ ਕੀ ਕੁਝ ਲਿਖਿਆ ਹੋਊ। ਲਉ ਜੀ, ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਸੰਤ ਮਹਾਰਾਜ ਜੀਆਂ ਨੂੰ ਸ੍ਰੀ ਅਕਾਲ ਤਖ਼ਤ ਤੇ ਸੱਦ ਲਿਆ। ਮਿਥੀ ਤਾਰੀਖ ਤੇ ਸੰਤ ਮਹਾਰਾਜ ਜੀ ਉਥੇ ਪਹੁੰਚ ਗਏ। ਪੰਜ ਸਿੰਘ ਸਾਹਿਬਾਨ ਬੈਠੇ ਸੀ। ਸੰਤ ਮਹਾਰਾਜ ਜੀਆਂ ਨੇ ਉਨ੍ਹਾਂ ਸਿੰਘ ਸਾਹਿਬਾਨਾਂ ਨੂੰ ਵੀ ਇਹੀ ਕਿਹਾ ਕਿ ਅਸੀਂ ਕਿਸੇ ਨੂੰ ਪੈਰੀਂ ਹੱਥ ਲਾਉਣ ਨੂੰ ਨਹੀਂ ਕਹਿੰਦੇ। ਪੰਜ ਸਿੰਘ ਸਾਹਿਬਾਨਾਂ ਦੇ ਸਾਹਮਣੇ ਹੀ ਪ੍ਰਕਰਮਾ ਵਿਚ ਲੋਕੀ ਚਰਨੀਂ ਹੱਥ ਲਾਈ ਜਾਣ। ਸੰਤ ਮਹਾਰਾਜ ਜੀ ਕਹਿੰਦੇ ਕਿ ਐਹਨਾਂ ਨੂੰ ਦੱਸੋ ਮੈਂ ਕਦੋਂ ਕਿਹਾ ਕਿ ਮੇਰੇ ਪੈਰੀਂ ਹੱਥ ਲਾਉ। ਇਕ ਸਿੰਘ ਸਾਹਿਬਾਨ ਨੇ ਸਵਾਲ ਕੀਤਾ ਕਿ ਤੁਸੀਂ ਸੋਨਾ ਛਾਪਾਂ ਕਿਉਂ ਪਾਉਂਦੇ ਹੋ। ਸੰਤ ਮਹਾਰਾਜ ਜੀ ਕਹਿੰਦੇ ਕਿ ਸ਼ਰਧਾ ਵਾਲੇ ਪਾ ਦਿੰਦੇ ਨੇ ਅਸੀਂ ਕਿਹੜਾ ਆਪ ਸੁਨਿਆਰੇ ਕੋਲ ਗਏ ਹਾਂ ਅਸੀਂ ਕੀਹਨੂੰ ਕੀਹਨੂੰ ਰੋਕ ਦੇਈਏ। ਕੀ ਪਾ ਦੇਵੇ, ਕੋਈ ਲਾਹ ਲਵੇ। ਅਖੀਰ ਨੂੰ ਸਾਰੇ ਸਿੰਘ ਸਾਹਿਬਾਨਾਂ ਨੇ ਇਹੀ ਕਿਹਾ ਕਿ ਮਹਾਰਾਜ ਤੁਸੀਂ ਜਿਵੇਂ ਮਰਜੀ ਵਿਚਰੋ, ਤੁਹਾਡੀ ਤਾਂ ਕਮਾਈ ਹੀ ਧੰਨ ਹੈ। ਆਪ ਜੈਸੇ ਮਹਾਂਪੁਰਖਾਂ ਦੀ ਤਾਂ ਪੰਥ ਨੂੰ ਲੋੜ ਹੈ।

ਸ਼ੋ ਧੰਨ ਹਨ ਸੰਤ ਮਹਾਰਾਜ ਅਤੇ ਧੰਨ ਸੀ ਉਨ੍ਹਾਂ ਦੀ ਕਮਾਈ। ਉਨ੍ਹਾਂ ਦੀ ਯਾਦ ਵਿਚ ਅੱਜ ਸਿਰ ਝੁਕਦਾ ਹੈ। ਬੇਅੰਤ ਹਨ ਮੇਰੇ ਬਾਪੂ ਦੀਆਂ ਵਡਿਆਈਆਂ।

# ਸ਼ੁੱਧ ਆਚਾਰ, ਸ਼ੁੱਧ ਵੀਚਾਰ ਅਤੇ ਸ਼ੁੱਧ ਵਿਵਹਾਰ ਦਾ ਉਪਦੇਸ਼

ਸੰਤ ਮਹਾਰਾਜ ਜੀਆਂ ਨੇ ਆਪਣੇ ਸਾਰੇ ਜੀਵਨ ਕਾਲ ਦੌਰਾਨ ਸ਼ਰਧਾਲੂ ਸਿੱਖ ਸੰਗਤ ਨੂੰ ਜੀਵਨ ਦੇ ਹਰ ਪਹਿਲੂ ਬਾਰੇ ਪੈਰ ਪੈਰ ਤੇ ਸੁਚੇਤ ਕੀਤਾ। ਅਚਾਰ ਉੱਚਾ ਰੱਖਣ ਬਾਰੇ ਤਾਂ ਉਹ ਇਹੀ ਵਚਨ ਕਰਿਆ ਕਰਦੇ ਸਨ ਕਿ ਜਿਸ ਮਨੁੱਖ ਦਾ ਆਪਣਾ ਆਚਾਰ ਹੀ ਉੱਚਾ ਸੁੱਚਾ ਨਹੀਂ ਹੈ ਉਹ ਤਾਂ ਪਸ਼ੂਆਂ ਨਾਲੋਂ ਵੀ ਭੈੜਾ ਹੈ। ਉਹ ਅਕਸਰ ਹੀ ਕਹਿ ਦਿਆ ਕਰਦੇ ਸਨ ਕਿ ਮਾਇਆ, ਪੈਸਾ ਤਾਂ ਵੇਸਵਾਵਾਂ ਕੋਲ ਵੀ ਬਥੇਰਾ ਹੁੰਦਾ ਹੈ ਪਰ ਬੰਦੇ ਦਾ ਸਭ ਤੋਂ ਵੱਡਾ ਧਨ ਉਹਦਾ ਆਚਰਣ ਹੈ।

ਗੁਰਬਾਣੀ:- ਸਚਹੁ ਓਰੈ ਸਭ ਕੋ ਉਪਰਿ ਸਚੁ ਆਚਾਰੁ ॥

ਸੰਤ ਮਹਾਰਾਜ ਜੀਆਂ ਦਾ ਉਪਦੇਸ਼ ਇਹੀ ਸੀ ਕਿ ਮਾਇਆ ਧਨ ਥੋੜੀ ਮਿਹਨਤ ਕਰਕੇ ਕਮਾਇਆ ਜਾ ਸਕਦਾ ਹੈ ਅਤੇ ਜੇ ਆਚਰਣ ਕਿਸੇ ਕਾਰਨ ਮਨੁੱਖ ਕੋਲੋਂ ਖੁੱਸ ਜਾਵੇ ਤਾਂ ਇਹ ਦੁਬਾਰਾ ਪ੍ਰਾਪਤ ਕੀਤਾ ਜਾ ਸਕਦਾ ਹੈ ਪ੍ਰੰਤੂ ਇੱਜਤ ਆਚਰਣ ਉੱਚਾ ਕਰਨਾ ਅਤੇ ਇਹ ਕਾਇਮ ਰੱਖਣਾ ਕਠਿਨ ਘਾਲਣਾ ਦੀ ਲੋੜ ਹੈ। ਆਚਰਣ ਉੱਚਾ ਰੱਖਕੇ ਉਹਨੂੰ ਕਾਇਮ ਰਖਣ ਵਾਲਾ ਸਭ ਤੋਂ ਵੱਡਾ ਤਪੀ ਹੁੰਦਾ ਹੈ।

ਏਸੇ ਤਰ੍ਹਾਂ ਸੰਤ ਮਹਾਰਾਜ ਜੀਆਂ ਦਾ ਹਮੇਸ਼ਾਂ ਇਹ ਉਪਦੇਸ਼ ਹੁੰਦਾ ਸੀ ਕਿ ਭਾਈ ਸਭ ਦਾ ਭਲਾ ਮੰਗੋ, ਸਭ ਦਾ ਭਲਾ ਸੋਚੋ। ਕਿਸੇ ਦਾ ਬੁਰਾ ਕਰਨ ਦਾ ਫੁਰਨਾ ਵੀ ਨਹੀਂ ਆਉਣਾ ਚਾਹੀਦਾ। ਆਪਣੇ ਵੀਚਾਰ ਸ਼ੁੱਧ ਰੱਖੋ। ਜੇ ਮਨੁੱਖ ਦੇ ਵੀਚਾਰ, ਉਹਦੇ ਮਨ ਦੇ ਫੁਰਨੇ ਸ਼ੁੱਧ ਹੋਣਗੇ ਤਾਂ 'ਸਦਾ ਰਹੈ ਕੰਚਨੁ ਕੀ ਕਾਇਆ ਸੋਗੁ ਨ ਕਬਹੂ ਬਿਆਪੈ' ਵਾਲੀ ਅਵਸਥਾ ਬਣੀ ਰਹੇਗੀ। ਜੇ ਕਿਸੇ ਦੇ ਮਨ ਵਿਚ ਬੁਰਿਆਈ ਹੈ ਤਾਂ ਸਾਰੀ ਦੁਨੀਆਂ ਹੀ ਉਹਨੂੰ ਬੁਰੀ ਲੱਗੇਗੀ ਪਰ ਇਸਦੇ ਉਲਟ ਜੇ ਕਿਸੇ ਦੇ ਮਨ ਵਿਚ ਸਰਬੱਤ ਦੇ ਭਲੇ ਵਾਲੇ ਵੀਚਾਰ ਹੋਣਗੇ ਤਾਂ ਸਾਰੀ ਦੁਨੀਆਂ ਹੀ ਉਹਨੂੰ ਐਹੋ ਜਿਹੀ ਹੀ ਭਾਸੇਗੀ। ਆਪਣੇ ਵੀਚਾਰ ਸ਼ੁੱਧ ਰੱਖਣ ਵਾਲੇ ਦਾ ਸਰੀਰ ਵੀ ਸ਼ੁੱਧ, ਬੀਮਾਰੀ ਤੋਂ ਰਹਿਤ, ਰਹਿੰਦਾ ਹੈ। ਕਿਉਂਕਿ--

- ਜੈਸੀ ਮਨਸਾ ਤੈਸੀ ਦਸਾ ॥

ਅਤੇ

ਜੈਸੀ ਦ੍ਰਿਸ਼ਟੀ ਤੈਸੀ ਸ੍ਰਿਸ਼ਟੀ।

ਕਿਸੇ ਦਾ ਬੁਰਾ ਨਾ ਤੱਕੋ। ਹਮੇਸ਼ਾ ਗੁਰੂ ਦੇ ਭੈਅ ਵਿਚ ਰਹੋ। ਸਭ ਨਾਲ ਪਿਆਰ ਰੱਖੋ, ਸਭਨਾਂ ਨਾਲ ਸਦਭਾਵਨਾ ਵਾਲੀ ਸੋਚ ਅਪਣਾਉ।

ਤੁਲਸੀ ਇਸ ਸੰਸਾਰ ਮੇਂ ਭਾਂਤ ਭਾਂਤ ਕੇ ਲੋਗ।
ਸਭਸੇ ਮਿਲ ਕਰ ਚੱਲੀਏ ਨਦੀ ਨਾਵ ਸੰਜੋਗ।

ਜਦੋਂ ਇਹ ਅਵਸਥਾ ਬਣ ਗਈ ਫਿਰ ਐਸੀ ਅਵਸਥਾ ਆਉਣ ਤੇ ਹੀ ਭਗਤ ਨਾਮਦੇਵ ਜੀ ਨੇ ਫੁਰਮਾਇਆ ਹੈ ਕਿ--

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥

ਘਟਾਂ ਘਟਾਂ ਵਿਚ ਪਰਮੇਸ਼ਰ ਹੀ ਪਰਮੇਸ਼ਰ ਨਜਰ ਆਵੇਗਾ। ਏਸੇ ਤਰ੍ਹਾਂ ਤੀਜਾ ਵਿਵਹਾਰ ਹੈ। ਸੰਤ ਮਹਾਰਾਜ ਜੀ ਸਦਾ ਹੀ ਇਹੀ ਉਪਦੇਸ਼ ਦ੍ਰਿੜ ਕਰਵਾਉਂਦੇ ਸਨ ਕਿ ਭਾਈ ਜੋ ਅਸੀਂ ਬੋਲਦੇ ਹਾਂ ਉਸੇ ਤਰ੍ਹਾਂ ਦਾ ਹੀ ਕਰਮ ਹੋਣਾ ਚਾਹੀਦਾ ਹੈ। ਇਹ ਨਾ ਹੋਵੇ ਕਿ ਬੋਲੋ ਕੁਝ ਹੋਰ ਅਤੇ ਕਰਨੀ ਕੁਝ ਹੋਰ ਹੋਵੇ। 'ਅਵਰ ਉਪਦੇਸੈ ਆਪਿ ਨ ਕਰੈ' ਵਾਲਾ ਜੀਵਨ ਨਹੀਂ ਹੋਣਾ ਚਾਹੀਦਾ। ਸੰਤ ਮਹਾਰਾਜ ਜੀ ਕੀਰਤਨ ਸਮੇਂ ਧਾਰਨਾ ਵੀ ਪੜ੍ਹਿਆ ਕਰਦੇ ਸਨ 'ਸੱਚ ਬੋਲੀਏ ਕਮਾਈ ਕਰੀਏ ਧਰਮ ਦੀ ਬਾਬਾ ਬੇੜਾ ਬੰਨੇ ਲਾਊਗਾ' ਅਤੇ 'ਸੁਣਿਆ ਮੰਨਿਆ ਅਮਲ ਕੀਤਾ ਮੰਨਕੇ ਉਨ੍ਹਾਂ ਦੇ ਬੇੜੇ ਪਾਰ ਹੋਣਗੇ' ਇਨ੍ਹਾਂ ਧਾਰਨਾਵਾਂ ਰਾਹੀਂ ਵੀ ਇਹੀ ਉਪਦੇਸ਼ ਸੀ ਕਿ ਆਪਣੇ ਧਰਮ ਤੇ ਪਰਪੱਕ ਰਹੋ, ਸੱਚ ਧਰਮ ਅਪਣਾਉ। ਗੁਰਉਪਦੇਸ਼ ਨੂੰ ਸੁਣਕੇ ਮੰਨੀਏ। ਜਦੋਂ ਮਨ ਮੰਨ ਜਾਵੇ ਫੇਰ ਉਸ ਗੁਰਉਪਦੇਸ਼ ਅਨੁਸਾਰ ਘਾਲਣਾ ਘਾਲੀਏ। ਆਪਣੇ ਜੀਵਨ ਨੂੰ ਗੁਰ ਉਪਦੇਸ਼ ਵਾਲੀ ਟਕਸਾਲ ਵਿਚ ਢਾਲੀਏ। ਉਨ੍ਹਾਂ ਦਾ ਸਦਾ ਹੀ ਇਹੀ ਉਪਦੇਸ਼ ਰਿਹਾ ਹੈ ਕਿ ਧਰਮ ਦੇ ਸੱਚੇ ਸੁੱਚੇ ਰਸਤੇ ਨੂੰ ਅਪਣਾਕੇ ਸੱਚ ਤੇ ਪਹਿਰਾ ਦੇਵੋ, ਕਹਿਣੀ ਤੇ ਕਰਨੀ ਵਿਚ ਫਰਕ ਨਹੀਂ ਹੋਣਾ ਚਾਹੀਦਾ। ਅਤੇ ਗੁਰੂ ਤੇ ਭਰੋਸਾ ਦ੍ਰਿੜ ਕਰਕੇ ਗੁਰੂ ਵਚਨਾਂ ਤੇ ਪਹਿਰਾ ਦੇਵੋ।

ਗੁਰਬਾਣੀ:-

ਧੰਨ ਧੰਨ ਸੁ ਗੁਰਸਿਖ ਕਹੀਐ
ਜੋ ਗੁਰ ਕੇ ਭਾਣੈ ਚਲਿਆ ਭਲਾ ॥

## ਮਿਸਤਰੀ ਅਵਤਾਰ ਸਿੰਘ ਕਸਬਾ ਭਰਾਲ ਦੀ ਸਾਖੀ

ਪਿੰਡ ਕਸਬਾ ਭਰਾਲ ਤੋਂ ਮਿਸਤਰੀ ਅਵਤਾਰ ਸਿੰਘ ਦੀ ਸੰਦੌੜ ਕਾਲਜ ਦੇ ਨੇੜੇ ਟਰੈਕਟਰਾਂ ਦੀ ਵਰਕਸਾਪ ਹੈ। ਉਨ੍ਹਾਂ ਨੂੰ ਇਥੇ ਵਰਕਸ਼ਾਪ ਕੀਤੀ ਨੂੰ ਤਾਂ ਤੀਹ ਸਾਲ ਤੋਂ ਵੀ ਵੱਧ ਦਾ ਸਮਾਂ ਹੋ ਚੁੱਕਿਆ ਹੈ ਪਰ ਉਹ ਸੰਤ ਮਹਾਰਾਜ ਜੀਆਂ ਕੋਲ ਕਦੀ ਨਹੀਂ ਸਨ ਆਏ। ਸੰਨ 1994-95 ਦੀ ਗੱਲ ਹੈ ਇਨ੍ਹਾਂ ਦੇ ਘਰੋਂ ਬੀਬੀ ਸੁਖਵਿੰਦਰ ਕੌਰ ਦੀ ਛਾਤੀ ਵਿਚ ਕਾਫੀ ਵੱਡੀ ਰਸੋਲੀ ਜਿਹੀ ਬਣ ਗਈ। ਬਹੁਤ ਡਾਕਟਰਾਂ ਕੋਲ ਗਏ। ਬੜੀਆਂ ਦਵਾਈਆਂ ਵਰਤੀਆਂ ਪਰ ਉਹ ਘਟਣ ਦੀ ਬਜਾਏ ਵਧਦੀ ਹੀ ਜਾਂਦੀ ਸੀ ਅਤੇ ਦਵਾਈਆਂ ਕਰਕੇ ਮਿਹਦੇ ਵਿਚ ਵੀ ਨੁਕਸ ਪੈ ਗਿਆ। ਅਵਤਾਰ ਸਿੰਘ ਦਾ ਚਾਚਾ ਸੰਤ ਮਹਾਰਾਜ ਜੀਆਂ ਦਾ ਸ਼ਰਧਾਲੂ ਸੀ। ਉਹ ਇਹਨਾਂ ਦੋਵਾਂ ਜੀਆਂ ਨੂੰ ਸੰਤ ਮਹਾਰਾਜ ਜੀਆਂ ਕੋਲ ਸ੍ਰੀ ਫਤਹਿਗੜ੍ਹ ਸਾਹਿਬ ਲੈ ਗਿਆ। ਅਵਤਾਰ ਸਿੰਘ ਨੇ ਦੱਸਿਆ ਕਿ ਜਦੋਂ ਉਹ ਸੰਤ ਮਹਾਰਾਜ ਜੀਆਂ ਦੇ ਸਾਹਮਣੇ ਹੋਇਆ ਤਾਂ ਜਿਵੇਂ ਕਰੰਟ ਲਗ ਗਿਆ ਹੁੰਦਾ ਇਉਂ ਸਰੀਰ ਨੂੰ ਇਕ ਝਟਕਾ ਜਿਹਾ ਲੱਗਿਆ ਅਤੇ ਕੋਈ ਪਤਾ ਨਾ ਲੱਗੇ ਕਿ ਅਸੀਂ ਕਿੱਥੇ ਖੜ੍ਹੇ ਹਾਂ। ਉਸਨੇ ਦੱਸਿਆ ਕਿ ਅਸੀਂ ਹੈਰਾਨ ਸੀ ਕਿ ਆਹ ਕੀ ਹੋ ਗਿਆ। ਥੋੜ੍ਹੀ ਦੇਰ ਬਾਅਦ ਜੋ ਤਕਲੀਫ਼ ਸੀ ਉਸ ਬਾਰੇ ਬੇਨਤੀ ਕਰ ਦਿੱਤੀ ਤਾਂ ਸੰਤ ਮਹਾਰਾਜ ਜੀਆਂ ਨੇ ਸੰਜੀਵਨੀ (ਜਵੈਣ) ਦੀ ਚੁਟਕੀ ਉਸ ਬੀਬੀ ਦੇ ਉੱਪਰ ਮਾਰੀ ਅਤੇ ਨਾਲ ਛਕਣ ਵਾਸਤੇ ਵੀ ਦਿੱਤੀ ਅਤੇ ਵਚਨ ਕੀਤਾ ਕਿ ਜਾਓ ਇਹ ਤਾਂ ਠੀਕ ਹੈ ਹੁਣ, ਪਰ ਤੂੰ ਪੱਕਾ ਰਹੀਂ। ਉਸਨੇ ਕਿਹਾ ਕਿ ਉਸ ਦਿਨ ਤੋਂ ਅਸੀਂ ਸਾਰੀਆਂ ਦਵਾਈਆਂ ਬੰਦ ਕਰ ਦਿੱਤੀਆਂ। ਐਸੀ ਕਿਰਪਾ ਹੋਈ ਉਹ ਰਸੌਲੀ ਦਾ ਨਾਮ ਨਿਸ਼ਾਨ ਵੀ ਮਿਟ ਗਿਆ ਥੋੜ੍ਹੇ ਜਿਹੇ ਦਿਨਾਂ ਵਿਚ ਹੀ ਠੀਕ ਹੋ ਗਈ। ਬੀਬੀ ਸੁਖਵਿੰਦਰ ਕੌਰ ਸੰਤ ਮਹਾਰਾਜ ਜੀਆਂ ਦਾ ਸ਼ੁਕਰਾਨਾ ਕਰਦੀ ਹੋਈ ਦਸਦੀ ਸੀ ਕਿ ਮੈਨੂੰ ਤਾਂ ਜੀਵਨ ਹੀ ਉਨ੍ਹਾਂ ਨੇ ਬਖਸ਼ਿਆ ਹੈ।

ਏਸੇ ਤਰ੍ਹਾਂ ਹੀ ਏਸ ਪ੍ਰੀਵਾਰ ਦੀ ਇਕ ਹੋਰ ਸਾਖੀ ਆਉਂਦੀ ਹੈ। ਅਵਤਾਰ ਸਿੰਘ ਦਾ ਰਿਸ਼ਤੇਦਾਰ ਪਿੰਡ ਧੂਰੇ ਤੋਂ ਪਾਗਲਾਂ ਵਾਂਗੂੰ ਹੋ ਗਿਆ। ਬਹੁਤ ਡਾਕਟਰਾਂ ਨੂੰ ਦਿਖਾਇਆ। ਟੂਣੇ ਵਾਲਿਆਂ ਕੋਲ ਵੀ ਬਥੇਰਾ ਫਿਰੇ ਪਰ ਕਿਤੋਂ ਖੈਰ ਨਹੀਂ ਪਈ। ਕੰਮ ਬਿਲਕੁਲ ਠੱਪ ਹੋ ਗਿਆ। ਗਰੀਬੀ ਆ ਗਈ। ਇਹ ਗੱਲ ਤਕਰੀਬਨ 1996 ਦੀ ਹੈ। ਇਕ

ਵਿਨ ਪੰਜ ਛੇ ਬੰਦਿਆਂ ਨੂੰ ਨਾਲ ਲੈ ਕੇ ਅਵਤਾਰ ਸਿੰਘ ਸੰਤ ਮਹਾਰਾਜ ਜੀਆਂ ਕੋਲ ਸ੍ਰੀ ਫਤਹਿਗੜ੍ਹ ਸਾਹਿਬ ਲੈ ਗਿਆ। ਉਹ ਬਹੁਤ ਅਵਾ ਤਵਾ ਬੋਲ ਰਿਹਾ ਸੀ। ਜਦੋਂ ਸੰਤ ਮਹਾਰਾਜ ਜੀਆਂ ਦੇ ਸਾਹਮਣੇ ਹੋਇਆ ਤਾਂ ਬਿਲਕੁਲ ਸ਼ਾਂਤ ਹੋ ਗਿਆ। ਅਵਤਾਰ ਸਿੰਘ ਨੇ ਉਹਦੇ ਬਾਰੇ ਸੰਤ ਮਹਾਰਾਜ ਜੀਆਂ ਨੂੰ ਬੇਨਤੀ ਕਰ ਦਿੱਤੀ। ਦਇਆਲੂ ਕਿਰਪਾਲੂ ਮਹਾਂਪੁਰਖਾਂ ਨੇ ਉਹਦੇ ਤੇ ਨਦਰ ਕੀਤੀ ਅਤੇ ਜਵੈਣ ਛਕਣ ਵਾਸਤੇ ਦੇ ਦਿੱਤੀ ਅਤੇ ਵਚਨ ਕੀਤਾ ਕਿ ਜਾਉ ਠੀਕ ਹੋ ਜਾਊ। ਇਹ ਤਾਂ ਘੋੜੇ ਵਰਗਾ ਹੈ ਇਹਨੂੰ ਕੁਝ ਨਹੀਂ ਹੋਇਆ। ਘਰ ਆਏ ਤਾਂ ਕੁਝ ਕੁ ਦਿਨਾਂ ਬਾਅਦ ਉਹਦੇ ਸਿਰ ਵਿਚ ਇਕ ਵੱਡੇ ਸਾਰੇ ਫੋੜੇ ਵਾਂਗੂੰ ਹੋ ਗਿਆ ਅਤੇ ਫੇਰ ਕੁਝ ਦਿਨਾਂ ਬਾਅਦ ਉਹ ਆਪੇ ਹੀ ਠੀਕ ਹੋ ਗਿਆ। ਉਹ ਜਵੈਣ ਵਰਤਦੇ ਗਏ। ਹੌਲੀ ਹੌਲੀ ਉਹ ਬਿਲਕੁਲ ਤੰਦਰੁਸਤ ਹੋ ਗਿਆ। ਸੰਤ ਮਹਾਰਾਜ ਦੀ ਦ੍ਰਿਸ਼ਟੀ ਐਸੀ ਪਈ ਉਸ ਤੋਂ ਪਿਛੋਂ ਉਹੀ ਬੰਦਾ ਬਦੇਸ਼ਾਂ ਵਿਚ ਵੀ ਚਲਿਆ ਗਿਆ। ਅੱਜ ਉਹੀ ਪ੍ਰੀਵਾਰ ਆਪਣੇ ਘਰ ਰੰਗੀਂ ਵਸਦਾ ਹੈ। ਉਹ ਵੀ ਸਮਾਂ ਸੀ ਜਦੋਂ ਏਸ ਪ੍ਰੀਵਾਰ ਨੂੰ ਦੋ ਡੰਗ ਦੀ ਰੋਟੀ ਦਾ ਫਿਕਰ ਸੀ। ਇਹ ਸਭ ਮੇਰੇ ਬਾਪੂ ਸੰਤ ਮਹਾਰਾਜ ਜੀਆਂ ਦੀ ਕਿਰਪਾ ਦ੍ਰਿਸ਼ਟੀ ਦਾ ਸਦਕਾ ਹੀ ਹੈ। ਅੱਜ ਇਹ ਪ੍ਰੀਵਾਰ ਸੰਤ ਮਹਾਰਾਜ ਜੀਆਂ ਦਾ ਸ਼ੁਕਰਾਨਾ ਧੰਨਵਾਦ ਕਰਕੇ ਨਹੀਂ ਥਕਦੇ। ਅਵਤਾਰ ਸਿੰਘ ਦਸਦਾ ਸੀ ਕਿ ਸਾਨੂੰ ਸੰਤ ਮਹਾਰਾਜ ਜੀਆਂ ਨੇ ਆਪ ਹੱਥ ਦੇ ਕੇ ਕਿਰਪਾ ਕਰਕੇ ਅਉਖੀ ਘੜੀ ਤੋਂ ਬਚਾ ਲਿਆ। ਅਸੀਂ ਤਾਂ ਅੱਜ ਉਨ੍ਹਾਂ ਦੇ ਆਸਰੇ ਨਾਲ ਹੀ ਫਿਰਦੇ ਹਾਂ।

# ਗੁੱਝੀਆਂ ਰਮਜ਼ਾਂ ਮਾਰ ਗਿਆ ਪਰ ਸਾਨੂੰ ਸਮਝ ਨਾ ਆਈ

ਸੰਨ 1975 ਦੇ ਆਰੰਭ ਦੀ ਗੱਲ ਹੈ। ਰੋੜੇਵਾਲ ਕੋਠੀ ਸਾਹਿਬ ਵਿਚ ਸੰਤ ਮਹਾਰਾਜ ਖੜ੍ਹੇ ਸਨ। ਕੋਲ ਉਸ ਸਮੇਂ ਦਾ ਗੜਵੱਈ ਭਾਈ ਹਰਦੇਵ ਸਿੰਘ ਨਿਰਬਾਣ ਭਾਈ ਬਚਿੱਤਰ ਸਿੰਘ ਵਿਰੱਕਤ ਅਤੇ ਦਾਸ ਸਰਵਣ ਸਿੰਘ ਖੜ੍ਹੇ ਸੀ। ਮੈਨੂੰ ਅਤੇ ਬਚਿੱਤਰ ਸਿੰਘ ਨੂੰ ਸ੍ਰੀ ਅਖੰਡ ਪਾਠ ਸਾਹਿਬ ਦੀ ਡਿਊਟੀ ਵਾਸਤੇ ਕੋਈ ਪ੍ਰੋਗਰਾਮ ਸਮਝਾਉਣਾ ਸੀ। ਸੰਤ ਮਹਾਰਾਜ ਜੀ ਵਚਨ ਕਰਨ ਲੱਗੇ ਅਤੇ ਮੈਨੂੰ ਕਹਿਣ ਲੱਗੇ ਜੇ ਲਿਖਣਾ ਤਾਂ ਲਿਖ ਵੀ ਲੈ। ਮੇਰੇ ਕੋਲ ਕਾਪੀ ਪੈਨ ਸੀ ਮੈਂ ਲਿਖਣ ਲੱਗ ਪਿਆ। ਵਚਨ ਹੋਏ ਕਿ ਇਕ ਵਾਰੀ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਕੋਲ ਜਥੇ ਦੇ ਸਿੰਘਾਂ ਵਿਚੋਂ ਪੰਜ ਸਿੰਘ ਭੋਰਾ ਸਾਹਿਬ ਵਿਚ ਚਲੇ ਗਏ। ਬਾਬਾ ਈਸ਼ਰ ਸਿੰਘ ਜੀਆਂ ਕੋਲ ਜਾ ਕੇ ਨਮਸ਼ਕਾਰ ਕਰਕੇ ਬੈਠ ਗਏ। ਸੰਤ ਮਹਾਰਾਜ ਜੀਆਂ ਨੇ ਉਨ੍ਹਾਂ ਸਿੰਘਾਂ ਵਿਚੋਂ ਦੋ ਕੁ ਦੇ ਨਾਉਂ ਵੀ ਦੱਸੇ ਸਨ ਪਰ ਮੈਂ ਏਥੇ ਨਾਉਂ ਨਹੀਂ ਲਿਖ ਰਿਹਾ। ਉਨ੍ਹਾਂ ਸਿੰਘਾਂ ਵਿਚੋਂ ਇਕ ਨੇ ਮੂਹਰੇ ਹੋ ਕੇ ਬੇਨਤੀ ਕਰ ਦਿੱਤੀ ਕਿ ਮਹਾਰਾਜ ਜੀ, ਭਾਈ ਗੁਰਦਾਸ ਜੀਆਂ ਦੀ ਵਾਰ ਹੈ ਕਿ 'ਚੱ ਲੀ ਪੀੜ੍ਹੀ ਸੋਢੀਆਂ ਰੂਪ ਦਿਖਾਵਨ ਵਾਰੋ ਵਾਰੀ', ਹੁਣ ਤੁਹਾਡਾ ਸਰੀਰ ਬਿਰਧ ਹੋ ਗਿਆ, ਆਪ ਜੀ ਅੱਗੇ ਕਿਰਪਾ ਹੁਣ ਕਰ ਦਿਉ। ਐਨਾ ਕਹਿਣ ਦੀ ਦੇਰ ਸੀ। ਬਾਬਾ ਈਸ਼ਰ ਸਿੰਘ ਜੀ ਮਹਾਰਾਜ ਸਭ ਕੁਝ ਸਮਝ ਗਏ ਅਤੇ ਕਹਿਣ ਲੱਗੇ ਕਿ ਹਲੀ ਤਾਂ ਮੈਂ ਬੈਠਾ ਹਾਂ, ਮੈਂ ਮਰਿਆ ਨਹੀਂ, ਥੋਨੂੰ ਹੁਣੇ ਈ ਗੱਦੀ ਸੰਭਾਲਣ ਦੀ ਪੈ ਗਈ, ਥੋਡੇ ਵਿਚੋਂ ਕੀਹਦੀ ਕਮਾਈ ਐ, ਦੱਸੋ, ਮੈਂ ਐਵੇਂ ਕੀਹਨੂੰ ਸੰਭਾਲ ਦਿਆਂ। ਜਾਉ ਦਫ਼ਾ ਹੋ ਜਾਉ ਸਾਰੇ। ਇਹ ਕਹਿਕੇ ਉਨ੍ਹਾਂ ਸਿੰਘਾਂ ਨੂੰ ਭੋਰੇ ਵਿਚੋਂ ਬਾਹਰ ਕੱਢ ਦਿਤਾ। ਇਹ ਸਾਰੀ ਵਾਰਤਾ ਸੰਤ ਮਹਾਰਾਜ ਜੀਆਂ ਨੇ ਸਾਨੂੰ ਦੱਸੀ ਅਤੇ ਵਚਨ ਕਰਨ ਲੱਗੇ ਕਿ ਬਾਬਾ ਈਸ਼ਰ ਸਿੰਘ ਜੀ ਨਿਆਣੇ ਸੀ? ਸੰਤ ਮਹਾਰਾਜ ਜੀ ਵਚਨ ਕਰਦੇ ਕਰਦੇ ਕਹਿੰਦੇ ਕਿ ਭਾਈ ਜਿਹੜੇ ਮਾਲੀ ਦੇ ਬਾਗ ਲਾਇਆ ਹੁੰਦੈ, ਮਿਹਨਤ ਕਰਕੇ ਉਹਨੂੰ ਪਾਲਿਆ ਹੁੰਦੈ ਉਹਨੂੰ ਆਪਣੇ ਬਾਗ ਬਗੀਚੇ ਦੇ ਇਕੱਲੇ ਇਕੱਲੇ ਬੂਟੇ ਬਾਰੇ ਪਤਾ ਹੁੰਦੈ। ਕਈ ਬਹੁਤੇ ਸਿਆਣੇ ਸੰਤਾਂ ਨੂੰ ਵੀ ਪੜ੍ਹਾਉਣ ਲੱਗ ਜਾਂਦੇ ਨੇ, ਸੰਤਾਂ ਤੇ ਦਬਾਅ ਪਾਉਣ ਲੱਗ ਜਾਂਦੇ ਨੇ। ਪਰ ਪੂਰਨ ਸਾਧੂ ਜਿਹੜਾ ਹੁੰਦੈ ਉਹ ਕਿਸੇ ਦਬਾਅ ਹੇਠ ਨਹੀਂ ਆਉਂਦਾ ਹੁੰਦਾ ਅਤੇ ਨਾ ਹੀ ਉਹ ਕਿਸੇ ਦੀ

ਈਨ ਮੰਨਦਾ ਹੁੰਦਾ। ਦੁਨੀਆਂ ਦੇ ਲੋਕ ਬੜੇ ਵਿੰਗੇ ਟੇਢੇ ਢੰਗ ਤਰੀਕੇ ਅਪਣਾਉਂਦੇ ਹੁੰਦੇ ਨੇ ਪਰ ਪੂਰਨ ਸਾਧੂ ਤਾਂ ਕਮਲ ਫੁੱਲ ਵਾਂਗ ਹੀ ਰਹਿੰਦਾ ਹੈ। ਭਾਵੇਂ ਉਹ ਖੜ੍ਹਾ ਚਿੱਕੜ ਵਿਚ ਹੁੰਦੇ ਪਰ ਚਿੱਕੜ ਵਿਚ ਐਨਾ ਬਲ ਨਹੀਂ ਹੁੰਦਾ ਜੀਹਦੇ ਨਾਲ ਕਮਲ ਫੁੱਲ ਨੂੰ ਮੈਲਾ ਕਰ ਦੇਵੇ। ਇਨ੍ਹਾਂ ਲੋਕਾਂ ਦੀਆਂ ਛੋਟੀਆਂ ਛੋਟੀਆਂ ਮੱਤਾਂ ਹੁੰਦੀਆਂ ਨੇ ਜੀਹਦੇ ਨਾਲ ਸੰਤਾਂ ਨੂੰ

ਘੋੜੇ ਦੀ ਸਵਾਰੀ ਕਰਦੇ ਹੋਏ

ਸਮਝਾਉਣ ਲੱਗ ਜਾਂਦੇ ਨੇ, ਕਿ ਜੀ ਹੁਣ ਤੁਸੀਂ ਇਉਂ ਕਰੋ ਤੁਸੀਂ ਇਉਂ ਨਾ ਕਰੋ। ਪਰ ਸੰਤਾਂ ਦੀ ਉੱਚੀ ਸੁੱਚੀ ਮੱਤ ਤੱਕ ਇਨ੍ਹਾਂ ਲੋਕਾਂ ਦੀ ਪਹੁੰਚ ਨਹੀਂ ਹੁੰਦੀ। ਇਹ ਵਚਨ ਸੰਤ ਮਹਾਰਾਜ ਜੀਆਂ ਦੇ ਹਨ ਕੋਈ ਇਹ ਨਾ ਸੋਚੇ ਕਿ ਮੈਂ ਆਪਣੇ ਕੋਲੋਂ ਬਣਾਕੇ ਲਿਖੇ ਨੇ। ਐਨੇ ਵਚਨ ਕਰਕੇ ਸਾਨੂੰ ਅਗਲਾ ਪ੍ਰੋਗਰਾਮ ਸਾਰਾ ਸਮਝਾਕੇ ਤੋਰ ਦਿੱਤਾ। ਸੰਨ 1975 ਦੇ ਸ਼ੁਰੂਆਤ ਦੇ ਕੀਤੇ ਹੋਏ ਵਚਨਾਂ ਦੀ 24 ਜੂਨ 2014 ਨੂੰ ਸਮਝ ਆਈ ਕਿ ਜੋ ਜੋ ਹੁਣ ਵਾਪਰਿਆ ਹੈ ਇਹ ਸਭ ਸਾਨੂੰ ਉਸ ਦਿਨ ਦੱਸ ਗਏ ਸਨ। ਸਾਨੂੰ ਨਹੀਂ ਪਤਾ ਸੀ ਕਿ ਇਹ ਸਭ ਕੁੱਝ ਆਪਣੇ ਘਰ ਹੀ ਵਰਤਣਾ ਹੈ। ਅੰਤਰਯਾਮੀ ਸੰਤ ਮਹਾਰਾਜ ਜੀਆਂ ਨੇ ਤਾਂ ਰਮਜ਼ਾਂ ਬਥੇਰੀਆਂ ਦੇ ਦਿੱਤੀਆਂ ਸੀ। ਏਥੇ ਵੀ ਬਿਲਕੁਲ ਉਨ੍ਹਾਂ ਵਚਨਾਂ ਅਨੁਸਾਰ ਹੀ ਹੋਇਆ। ਕੋਈ ਆਖਣ ਲੱਗ ਪਿਆ ਕਿ ਐਹਨੂੰ ਪੱਗ ਬੰਨ੍ਹ ਦਿਉ, ਕੋਈ ਆਖਣ ਲੱਗ ਪਿਆ ਐਥੇ ਜਾਉ ਐਥੇ ਨਾ ਜਾਉ। ਪਰ ਮੇਰੇ ਬਾਪੂ ਸੰਤ ਮਹਾਰਾਜ ਕਮਲ ਦੇ ਫੁੱਲ ਵਾਂਗੂੰ ਰਹੇ। ਜਿਸ ਤਰ੍ਹਾਂ ਇਕ ਹੀਰੇ ਨੂੰ ਫਰਸ਼ ਦੇ ਉੱਪਰ ਰੱਖਕੇ ਉਪਰੋਂ ਕਿਸੇ ਚੀਜ਼ ਨਾਲ ਉਹਦੇ ਉੱਪਰ ਦਬਾਅ ਪਾ ਦੇਈਏ ਤਾਂ ਉਹ ਹੀਰਾ ਦਬਾਅ ਹੇਠੋਂ ਨਿਕਲਕੇ ਬੁੜ੍ਹਕਕੇ ਔਰ ਦੂਰ ਚਲਿਆ ਜਾਂਦਾ ਹੈ।

ਅੰਗਰੇਜ਼ੀ ਦੇ ਕਿਸੇ ਵਿਦਵਾਨ ਨੇ ਲਿਖਿਆ ਹੈ ਕਿ Never test good people because they are like diamonds. When you hit them, they will not break, but they will only slip away from your life.

ਬਿਲਕੁਲ ਇਵੇਂ ਹੀ ਹੋਇਆ, ਪਰ ਸਾਨੂੰ ਉਹ ਹੀਰਾ ਨਹੀਂ ਮੁੜਕੇ ਮਿਲਣਾ। ਨਹੀਂ ਮੁੜਕੇ ਲੱਭਣਾ ਇਹੋ ਜਿਹਾ ਬਾਪੂ।

ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ॥
ਤੁਧ ਬਿਨ ਰੋਗ ਰਜਾਈਆਂ ਦੇ ਓਢਣ ਨਾਗ ਨਿਵਾਸਾਂ ਦਾ ਰਹਿਣਾ॥
ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆਂ ਦਾ ਸਹਿਣਾ॥
ਯਾਰੜੇ ਦਾ ਸਾਨੂੰ ਸੱਥਰ ਚੰਗਾ ਭੱਠ ਖੇੜਿਆਂ ਦਾ ਰਹਿਣਾ॥

ਧਾਰਨਾ: - ਯਾਦਾਂ ਈ ਰਹਿ ਗਈਆਂ ਨੇ, ਮੁੜਕੇ ਨਹੀਂ ਮਿਲਣਾ ਪਿਆਰਾ

# ਮੇਰੇ ਲਾਲਨ ਕੀ ਸੋਭਾ

ਜਿਲ੍ਹੇ ਸੰਗਰੂਰ ਦੇ ਛੋਟੇ ਜਿਹੇ ਸ਼ਹਿਰ ਮੰਡੀ ਅਹਿਮਦਗੜ੍ਹ ਦੇ ਨੇੜੇ ਇਕ ਪਿੰਡ ਅਕਬਰਪੁਰ ਛੰਨਾ ਹੈ। ਉਸ ਪਿੰਡ ਦੇ ਸਰਦਾਰ ਅੱਛਰਾ ਸਿੰਘ ਦਾ ਪੋਤਰਾ ਅਤੇ ਸ.ਹਰਜੀਤ ਸਿੰਘ ਦਾ ਸਪੁੱਤਰ ਕਾਕਾ ਨਵਜੋਤ ਸਿੰਘ ਹੈ ਜਿਸਦੀ ਇਹ ਹੱਡਬੀਤੀ ਹੈ ਅਤੇ ਜਿਸਨੂੰ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੇ ਨਵਾਂ ਜਨਮ ਹੀ ਬਖਸ਼ਿਆ ਹੈ। ਕਾਕਾ ਨਵਜੋਤ ਸਿੰਘ ਦਾ ਚਾਚਾ ਸ. ਨਿਰਮਲਜੀਤ ਸਿੰਘ ਯੂ.ਐਸ.ਏ.ਰਹਿੰਦੇ ਹਨ। ਉਹ ਵੀ ਉਧਰੋਂ ਆਏ ਹੋਏ ਸਨ। ਸਾਰਾ ਪ੍ਰੀਵਾਰ ਰੰਗਾਂ ਵਿਚ ਖੇਡ ਰਿਹਾ ਸੀ। ਸ.ਨਿਰਮਲਜੀਤ ਸਿੰਘ ਵੀ ਯੂ.ਐਸ.ਏ. ਵਾਪਸ ਮੁੜ ਗਏ। ਕਾਕਾ ਨਵਜੋਤ ਸਿੰਘ ਹੋਰੀ ਸਾਰਾ ਪ੍ਰੀਵਾਰ ਉਨ੍ਹਾਂ ਨੂੰ ਜਹਾਜ ਚੜ੍ਹਾਕੇ ਆਏ। ਨਵਜੋਤ ਸਿੰਘ ਦੇ ਪੇਟ ਵਿਚ ਦਰਦ ਹੋਣ ਲਗ ਪਿਆ। ਇਹਦੀ ਵੀ ਯੂ.ਐਸ.ਏ. ਦੀ ਫਲਾਈਟ ਸੀ। ਦਰਦ ਹੋਣ ਤੋਂ ਮੰਡੀ ਅਹਿਮਦਗੜ੍ਹ ਡਾਕਟਰ ਕੋਲ ਲੈ ਗਏ। ਉਥੋਂ ਦਵਾਈ ਖਾਧੀ ਪਰ ਕੋਈ ਆਰਾਮ ਨਾ ਆਇਆ। ਤਕਲੀਫ਼ ਵਧਦੀ ਹੀ ਵਧਦੀ ਜਾਂਦੀ ਸੀ। ਅਗਲੇ ਦਿਨ ਲੁਧਿਆਣੇ ਅਰੋੜਾ ਹਸਪਤਾਲ ਲੈ ਗਏ। ਉਥੇ ਡਾਕਟਰਾਂ ਨੇ ਉਹਨੂੰ ਦਾਖਲ ਕਰ ਲਿਆ। ਆਪਣਾ ਇਲਾਜ ਉਨ੍ਹਾਂ ਨੇ ਸ਼ੁਰੂ ਕਰ ਦਿੱਤਾ। ਕੁਝ ਕੁ ਦਿਨ ਰੱਖਕੇ ਉਨ੍ਹਾਂ ਨੇ ਅਪੋਲੋ ਹਸਪਤਾਲ ਲੁਧਿਆਣਾ ਭੇਜ ਦਿਤਾ। ਉਨ੍ਹਾਂ ਨੇ ਆਪਣਾ ਇਲਾਜ ਸ਼ੁਰੂ ਕਰ ਦਿੱਤਾ। ਉਧਰ ਅਮਰੀਕਾ ਤੋਂ ਸ.ਨਿਰਮਲਜੀਤ ਸਿੰਘ ਤੇਰਵੇਂ ਦਿਨ ਆਪਣੇ ਭਤੀਜੇ ਦੇ ਹਸਪਤਾਲ ਦਾਖਲ ਹੋਣ ਕਰਕੇ ਵਾਪਸ ਆ ਗਏ। ਹਸਪਤਾਲਾਂ ਦੇ ਖਰਚਿਆਂ ਤੋਂ ਅਸੀਂ ਸਭ ਜਾਣਦੇ ਹਾਂ। ਘਰ ਟਰਾਲਾ ਸੀ ਉਹ ਵੀ ਵੇਚ ਦਿੱਤਾ ਕਿ ਸਾਨੂੰ ਆਪਣੇ ਬੱਚੇ ਤੋਂ ਵੱਧਕੇ ਕੋਈ ਵੀ ਚੀਜ਼ ਕੀਮਤੀ ਨਹੀਂ। ਇਹਦੇ ਇਲਾਜ ਦੀ ਕੋਈ ਕਸਰ ਨਹੀਂ ਛੱਡਣੀ ਪ੍ਰੀਵਾਰ ਦੇ ਦੱਸਣ ਮੁਤਾਬਕ ਤਕਰੀਬਨ 60-70 ਲੱਖ ਰੁਪਿਆ ਖਰਚ ਆ ਗਿਆ। ਅਪੋਲੋ ਹਸਪਤਾਲ ਵਿਚ ਕਾਕਾ ਨਵਜੋਤ ਸਿੰਘ ਐਮਰਜੈਂਸੀ ਵਿਭਾਗ ਦੇ ਆਈ.ਸੀ.ਯੂ. ਵਿਚ ਸੱਤ ਮਹੀਨੇ ਰਿਹਾ, ਆਖਰਕਾਰ ਡਾਕਟਰਾਂ ਦੀ ਬੇਵਾਹ ਹੋ ਗਈ। ਉਸ ਬੱਚੇ ਨੂੰ ਆਰਾਮ ਨਹੀਂ ਆ ਰਿਹਾ ਸੀ। ਇਕ ਦਿਨ ਡਾਕਟਰਾਂ ਨੇ ਆਕਸੀਜਨ ਗੁਲੂਕੋਜ਼ ਆਦਿਕ ਆਪਣਾ ਸਾਰਾ ਇਲਾਜ ਬੰਦ ਕਰਕੇ ਕਾਕਾ ਨਵਜੋਤ ਸਿੰਘ ਨੂੰ ਆਦਿਕ ਆਪਣਾ ਸਾਰਾ ਇਲਾਜ ਬੰਦ ਕਰਕੇ ਕਾਕਾ ਨਵਜੋਤ ਸਿੰਘ ਨੂੰ ਆਈ.ਸੀ.ਯੂ ਤੋਂ ਬਾਹਰ ਭੇਜ ਦਿੱਤਾ ਕਿ ਇਹਨੂੰ ਘਰ ਲੈ

ਜਾਊ,ਇਹ ਘੜੀ ਪਲਾਂ ਦਾ ਹੀ ਹੈ। ਸ.ਜਰਨੈਲ ਸਿੰਘ ਬੌੜਹਾਈ ਵਾਲੇ ਸੰਤ ਮਹਾਰਾਜ ਜੀਆਂ ਦੇ ਬਹੁਤ ਹੀ ਅਨਿੰਨਸੇਵਕ ਹਨ। ਉਨ੍ਹਾਂ ਦਾ ਏਸ ਪ੍ਰੀਵਾਰ ਨਾਲ ਵਧੀਆ ਸਹਿਚਾਰ ਹੈ। ਜਰਨੈਲ ਸਿੰਘ ਇਨ੍ਹਾਂ ਨੂੰ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਕੋਲ ਸ੍ਰੀ ਫਤਹਿਗੜ੍ਹ ਸਾਹਿਬ ਲੈ ਗਿਆ। ਨਵਜੋਤ ਸਿੰਘ ਦੇ ਮਾਤਾ, ਪਿਤਾ ਅਤੇ ਪ੍ਰੀਵਾਰ ਦੇ ਹੋਰ ਮੈਂਬਰ ਸੰਤ ਮਹਾਰਾਜ ਜੀਆਂ ਦੇ ਚਰਨਾਂ ਵਿਚ ਪਹੁੰਚੇ। ਸੰਤ ਮਹਾਰਾਜ ਜੀਆਂ ਨੂੰ ਨਮਸ਼ਕਾਰ ਕਰਨ ਸਮੇਂ ਨਵਜੋਤ ਸਿੰਘ ਦੇ ਮਾਤਾ ਜੀ ਭੁੱਬਾਂ ਮਾਰ ਮਾਰਕੇ ਰੋਣ ਲਗ ਪਈ ਕਿ ਮਹਾਰਾਜ ਸਾਡਾ ਪ੍ਰੀਵਾਰ ਉੱਜੜ ਜਾਊ। ਸਾਡੇ ਤੇ ਕਿਰਪਾ ਕਰ ਦਿਉ। ਸਾਰੀ ਗੱਲ ਦੀ ਭਾਈ ਜਰਨੈਲ ਸਿੰਘ ਨੇ ਸੰਤ ਮਹਾਰਾਜ ਜੀਆਂ ਨੂੰ ਬੇਨਤੀ ਕਰ ਦਿੱਤੀ। ਨਵਜੋਤ ਦੀ ਮਾਤਾ ਨੂੰ ਸੰਤ ਮਹਾਰਾਜ ਜੀਆਂ ਨੇ ਹੌਸਲਾ ਦਿੱਤਾ ਕਿ ਬੱਚੇ ਨੂੰ ਕੁਝ ਨਹੀਂ ਹੋਊਗਾ। ਉਹ ਤਾਂ ਠੀਕ ਐ। ਪ੍ਰੀਵਾਰ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ ਡਾਕਟਰਾਂ ਨੇ ਤਾਂ ਜਵਾਬ ਦੇ ਦਿਤੇ ਹਨ ਤਾਂ ਵਚਨ ਹੋਇਆ ਕਿ "ਭਾਈ ਤੁਸੀਂ ਬੇਫਿਕਰ ਹੋ ਜਾਉ। ਥੋਡੇ ਜਾਂਦਿਆਂ ਨੂੰ ਆਪੇ ਪਤਾ ਲੱਗ ਜਾਊ। ਆਹ ਵਸਤੂ ਲੈ ਜਾਉ। ਇੱਕੀ ਦਿਨ ਇਹਨੂੰ ਵਰਤਿਉ ਫੇਰ ਆਇਉ।" ਉੱਧਰ ਸ੍ਰੀ ਫਤਹਿਗੜ੍ਹ ਸਾਹਿਬ ਸੰਤ ਮਹਾਰਾਜ ਜੀਆਂ ਨੇ ਵਚਨ ਕੀਤੇ, ਇੱਧਰ ਹਸਪਤਾਲ ਵਿਚ ਨਵਜੋਤ ਸਿੰਘ ਨੇ ਅੱਖਾਂ ਖੋਲ੍ਹ ਲਈਆਂ। ਐਡਾ ਵੱਡਾ ਕ੍ਰਿਸ਼ਮਾ ਹੋਇਆ। ਅਸੀਂ ਮੇਰੇ ਗੁਰੂਦੇਵ ਮਹਾਰਾਜ ਜੀਆਂ ਦਾ ਦੇਣ ਦੇ ਦੇਵਾਂਗੇ?

ਗੁਰਬਾਣੀ:-

ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥

ਧਾਰਨਾ:-

ਮੂਏ ਪਏ 'ਚ ਸੁਆਸ ਪਾਤੇ ਸੰਤਾਂ ਨੇ, ਵਿਛੜੇ ਮਿਲਾਤੇ ਆਣਕੇ।

ਸ੍ਰੀ ਫਤਹਿਗੜ੍ਹ ਸਾਹਿਬ ਤੋਂ ਪ੍ਰੀਵਾਰ ਦੇ ਮੈਂਬਰ ਜਦੋਂ ਹਸਪਤਾਲ ਪਹੁੰਚੇ ਤਾਂ ਉਨ੍ਹਾਂ ਦੀ ਖੁਸ਼ੀ ਦੀ ਹੱਦ ਨਾ ਰਹੀ। ਸੰਤ ਮਹਾਰਾਜ ਜੀਆਂ ਦਾ ਕੋਟਾਨ ਕੋਟ ਸ਼ੁਕਰ ਕਰ ਰਹੇ ਸਨ। ਅੱਖਾਂ ਖੋਲ੍ਹਣ ਤੋਂ ਡਾਕਟਰਾਂ ਨੇ ਫੇਰ ਆਪਣਾ ਇਲਾਜ ਸ਼ੁਰੂ ਕਰ ਦਿਤਾ। ਪ੍ਰੀਵਾਰ ਵਾਲੇ ਡਾਕਟਰਾਂ ਤੋਂ ਚੋਰੀ ਸੰਤ ਮਹਾਰਾਜ ਜੀਆਂ ਦੀ ਦਿੱਤੀ ਹੋਈ ਵਸਤੂ( ਅਜਵੈਣ, ਸੰਜੀਵਨੀ) ਨਵਜੋਤ ਸਿੰਘ ਨੂੰ ਦਿੰਦੇ ਰਹੇ। ਉਸਦੀ ਹਾਲਤ ਵਿਚ ਸੁਧਾਰ ਹੁੰਦਾ ਗਿਆ। ਇੱਕੀਵੇਂ ਦਿਨ ਪ੍ਰੀਵਾਰ ਦੇ ਉਹੀ ਮੈਂਬਰ ਫੇਰ ਸੰਤ ਮਹਾਰਾਜ

ਜੀਆਂ ਦੇ ਚਰਨਾਂ ਵਿਚ ਪਹੁੰਚੇ। ਸੰਤ ਮਹਾਰਾਜ ਜੀਆਂ ਨੇ ਬੱਚੇ ਦਾ ਹਾਲ ਚਾਲ ਪੁੱਛਿਆ ਅਤੇ ਫੇਰ ਉਹੀ ਵਸਤੂ ਆਪਣੇ ਪਵਿਤਰ ਕਰ ਕਮਲਾਂ ਨਾਲ ਫੜਾ ਦਿੱਤੀ ਕਿ ਇੱਕੀ ਦਿਨ ਹੋਰ ਵਰਤੋਂ ਫੇਰ ਆਇਓ। ਪ੍ਰੀਵਾਰ ਵਾਲੇ ਸੰਤ ਮਹਾਰਾਜ ਜੀਆਂ ਦੇ ਹੁਕਮ ਮੁਤਾਬਕ ਉਹ ਵਸਤੂ ਉਸੇ ਤਰ੍ਹਾਂ ਵਰਤਦੇ ਰਹੇ। ਅੱਜ ਹਾਲਤ ਹੋਰ ਕੱਲ੍ਹ ਹੋਰ ਠੀਕ ਹੁੰਦੀ ਗਈ। ਨਵਜੋਤ ਸਿੰਘ ਨੂੰ ਹਸਪਤਾਲ ਤੋਂ ਵੀ ਛੁੱਟੀ ਦੇ ਕੇ ਘਰ ਭੇਜ ਦਿੱਤਾ। ਅੱਜ ਉਹ ਬਿਲਕੁਲ ਠੀਕ ਹੈ। ਨਵਜੋਤ ਸਿੰਘ ਦੇ ਤੰਦਰੁਸਤ ਹੋਣ ਤੇ ਪ੍ਰੀਵਾਰ ਨੇ ਉਹਨੂੰ ਨਾਲ ਲੈ ਕੇ ਸੰਤ ਮਹਾਰਾਜ ਜੀਆਂ ਦੇ ਚਰਨਾਂ ਵਿਚ ਪਹੁੰਚਣਾ ਸੀ। ਉਧਰ ਸੰਤ ਮਹਾਰਾਜ ਜੀ ਆਪ ਭਾਣਾ ਵਰਤਾ ਗਏ। ਸੱਚਖੰਡ ਚਲੇ ਗਏ।

ਨਵਜੋਤ ਸਿੰਘ ਦੇ ਦਾਦਾ ਸ.ਅੱਛਰਾ ਸਿੰਘ ਨਾਲ ਗਲ ਕਰਨ ਤੋਂ ਉਨ੍ਹਾਂ ਨੇ ਦੱਸਿਆ ਕਿ ਸਾਨੂੰ ਤਾਂ ਸੰਤ ਮਹਾਰਾਜ ਜੀਆਂ ਨੇ ਪ੍ਰਤੱਖ ਦਿਖਾ ਦਿੱਤਾ ਹੈ। ਡਾਕਟਰ ਵੀ ਹੈਰਾਨ ਸਨ। ਸ.ਅੱਛਰਾ ਸਿੰਘ ਨੇ ਦੱਸਿਆ ਕਿ ਸਾਡਾ ਤਾਂ ਸਾਰਾ ਪ੍ਰੀਵਾਰ ਕਮਲਾ ਹੋਇਆ ਪਿਆ ਸੀ। ਸਾਨੂੰ ਤਾਂ ਜਰਨੈਲ ਸਿੰਘ ਬੌੜਹਾਈ ਵਾਲੇ ਇਕ ਫਰਿਸ਼ਤਾ ਬਣਕੇ ਬਹੁਤੇ ਜਿਹਨਾਂ ਨੇ ਰਾਹ ਪਾ ਦਿਤੇ। ਉਹ ਕਹਿੰਦੇ ਕਿ ਸੰਤ ਮਹਾਰਾਜ ਜੀਆਂ ਦਾ ਦੇਣ ਅਸੀਂ ਕਦੇ ਵੀ ਨਹੀਂ ਦੇ ਸਕਦੇ। ਉਨ੍ਹਾਂ ਦੇ ਸਚਖੰਡ ਜਾਣ ਤੇ ਸੰਗਤ ਨੂੰ ਤਾਂ ਘਾਟਾ ਪਿਆ ਹੀ ਹੈ। ਪਰ ਸਾਡੇ ਘਰ ਦਾ ਚਿਰਾਗ ਜਗਾਉਣ ਵਾਲੇ ਤਾਂ ਉਹੀ ਸੀ, ਅਸੀਂ ਉਨ੍ਹਾਂ ਨੂੰ ਕਦੇ ਵੀ ਭੁਲਾ ਨਹੀਂ ਸਕਦੇ। ਸ.ਅੱਛਰਾ ਸਿੰਘ ਕਹਿੰਦੇ ਕਿ ਅਸੀਂ ਆਪਣੇ ਆਪ ਨੂੰ ਬਹੁਤ ਹੀ ਘਾਟ ਮਹਿਸੂਸ ਕਰ ਰਹੇ ਹਾਂ ਜਿਹੜੇ ਸੰਤ ਮਹਾਰਾਜ ਜੀਆਂ ਦਾ ਧੰਨਵਾਦ ਵੀ ਨਹੀਂ ਕਰ ਸਕੇ। ਉਨ੍ਹਾਂ ਦੇ ਜਾਣ ਤੋਂ ਬਾਅਦ ਹੁਣ ਰੋੜੇਵਾਲ ਸਾਹਿਬ ਨਵਜੋਤ ਸਿੰਘ ਦੀ ਨਮਸ਼ਕਾਰ ਕਰਵਾਕੇ ਲਿਆਏ ਹਨ। ਇਥੇ ਜਰਨੈਲ ਸਿੰਘ ਬੌੜਹਾਈ ਵਾਲਿਆਂ ਦਾ ਜਿਕਰ ਕਰਨਾ ਵੀ ਬਹੁਤ ਜਰੂਰੀ ਬਣਦਾ ਹੈ ਕਿਉਂਕਿ ਉਨ੍ਹਾਂ ਨੇ ਇਸ ਪ੍ਰੀਵਾਰ ਤੇ ਪਰਉਪਕਾਰ ਕੀਤਾ ਇਸ ਪ੍ਰੀਵਾਰ ਦੇ ਭਲੇ ਵਾਸਤੇ ਸੰਤ ਮਹਾਰਾਜ ਜੀਆਂ ਕੋਲ ਪਹੁੰਚ ਕੀਤੀ। ਭਾਈ ਜਰਨੈਲ ਸਿੰਘ ਬੌੜਹਾਈ ਵਿਚ ਪਰਉਪਕਾਰ ਕਰਨ ਦਾ ਇਹ ਗੁਣ ਵੀ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦੀ ਦ੍ਰਿੜ ਕਰਵਾਈ ਹੋਈ ਸਿੱਖਿਆ ਕਰਕੇ ਹੀ ਹੈ। ਪਰਉਪਕਾਰ ਕਰਨ ਵਾਲੇ ਨੂੰ ਗੁਰਬਾਣੀ ਵਿਚ ਬਹੁਤ ਉੱਚਾ ਦਰਜਾ ਦਿੱਤਾ ਗਿਆ ਹੈ।

ਪਰਉਪਕਾਰੀ ਗੁਰਹਿ ਪਿਆਰਾ ॥

ਸੋ ਇਸ ਤਰ੍ਹਾਂ ਸੰਤ ਮਹਾਰਾਜ ਜੀਆਂ ਨੇ ਆਪ ਕਿਰਪਾ ਕਰਕੇ ਇਸ ਪ੍ਰੀਵਾਰ ਨੂੰ ਦੁੱਖ ਦੀ ਘੜੀ ਤੋਂ ਬਚਾਇਆ। ਇਥੇ ਇਕ ਗੱਲ ਲਿਖਣੀ ਮੈਂ ਬਹੁਤ ਜਰੂਰੀ ਸਮਝਦਾ ਹਾਂ ਇਹ ਵਾਰਤਾ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਨੇ ਇਕ ਵਾਰੀ ਆਪ ਖੁਦ ਆਪਣੀ ਰਸਨਾ ਤੋਂ ਮੇਰੇ ਗੁਰ ਭਾਈ ਅਤੇ ਗੁਰਦੁਆਰਾ ਗੁਫਾਸਰ ਸਾਹਿਬ ਰੋੜੇਵਾਲ ਦੇ ਮੁਖ ਪ੍ਰਬੰਧਕ ਭਾਈ ਗੁਰਚਰਨ ਸਿੰਘ ਨੂੰ ਗੱਡੀ ਵਿਚ ਜਾਂਦਿਆ ਜਾਂਦਿਆਂ ਸੁਣਾਈ ਸੀ। ਸੰਤ ਮਹਾਰਾਜ ਨੇ ਆਪਣੀ ਛੋਟੀ ਅਵਸਥਾ ਦੀ ਗੱਲ ਦੱਸੀ ਕਿ ਸਾਡੀ ਵੱਡੀ ਭੈਣ ਬੀਬੀ ਬਚਨ ਕੌਰ ਸਾਨੂੰ ਛੋਟੇ ਹੁੰਦੇ ਇਸ਼ਨਾਨ ਕਰਵਾਇਆ ਕਰਦੀ ਸੀ। ਇਕ ਦਿਨ ਸੰਤ ਮਹਾਰਾਜ ਜੀਆਂ ਨੇ ਵੱਡੀ ਭੈਣ ਨੂੰ ਪੁੱਛਿਆ ਕਿ ਹੋਰ ਵੀ ਭਾਈ ਹੈਗੇ ਨੇ, ਉਨ੍ਹਾਂ ਨੂੰ ਤੁਸੀਂ ਇਉਂ ਮਲ ਮਲ ਕੇ ਨਹੀਂ ਨੁਹਾਉਂਦੇ, ਮੇਰੇ ਪੈਰਾਂ ਨੂੰ ਐਨਾ ਕਿਉਂ ਮਲ ਮਲ ਕੇ ਸਾਫ਼ ਕਰੀ ਜਾਂਦੇ ਹੋ ਤਾਂ ਵੱਡੀ ਭੈਣ ਨੇ ਜਵਾਬ ਦਿੱਤਾ ਕਿ ਮੈਂ ਤਾਂ ਤੈਨੂੰ ਵੱਧ ਮਲ ਮਲਕੇ ਨੁਹਾਉਂਦੀ ਹਾਂ ਕਿਉਂਕਿ ਮੈਨੂੰ ਤੇਰੇ ਵਿਚੋਂ ਕੋਈ ਨੂਰ ਨਜ਼ਰ ਆਉਂਦਾ ਹੈ, ਮੈਨੂੰ ਤਾਂ ਇਉਂ ਲਗਦੈ ਕਿ ਵੱਡਾ ਹੋ ਕੇ ਪਤਾ ਨਹੀਂ ਤੈਂ ਕਿੰਨਿਆਂ ਕੁ ਦਾ ਭਲਾ ਕਰਨਾ ਹੈ, ਪਤਾ ਨਹੀਂ ਕਿੰਨਿਆਂ ਕੁ ਨੂੰ ਤਾਰਨਾ ਹੈ। ਐਨੇ ਵਚਨ ਕਰਕੇ ਸੰਤ ਮਹਾਰਾਜ ਭਾਵੁਕ ਹੋ ਗਏ ਅਤੇ ਚੁੱਪ ਕਰ ਗਏ। ਬਿਲਕੁਲ ਸੱਚ ਹੈ, ਪਤਾ ਹੀ ਨਹੀਂ ਕਿੰਨਿਆਂ ਕੁ ਨੂੰ ਸੰਤ ਮਹਾਰਾਜ ਜੀਆਂ ਨੇ ਤਾਰਿਆਂ ਹੈ, ਪਤਾ ਨਹੀਂ ਕਿੰਨਿਆਂ ਕੁ ਦੇ ਬੇੜੇ ਪਾਰ ਲਾਏ ਨੇ ਅਤੇ ਹਲੀ ਵੀ ਅੰਤ ਨਹੀਂ। ਆਉਣ ਵਾਲੇ ਸਮੇਂ ਵਿਚ ਵੀ ਉਹ ਗੁਪਤ ਰੂਪ ਵਿਚ ਪਤਾ ਨਹੀਂ ਕਿੰਨਿਆਂ ਦੇ ਭਲੇ ਕਰਨਗੇ

ਗੁਰਬਾਣੀ:-

ਜਗਤ ਉਧਾਰਣ ਸੇਈ ਆਏ ਜੋ ਜਨ ਦਰਸ ਪਿਆਸਾ ॥
ਉਨਕੀ ਸਰਣਿ ਪਰੈ ਸੋ ਤਰਿਆ ਸੰਤ ਸੰਗਿ ਪੂਰਨ ਆਸਾ ॥

ਅਥਵਾ:-

ਪਾਰਬ੍ਰਹਮਿ ਜਿਸੁ ਕੀਨੀ ਦਇਆ ॥
ਬਾਹ ਪਕੜਿ ਰੋਗਹੁ ਕਢਿ ਲਇਆ ॥
ਤੂਟੇ ਬੰਧਨ ਸਾਧ ਸੰਗੁ ਪਾਇਆ ॥
ਕਹੁ ਨਾਨਕ ਗੁਰਿ ਰੋਗੁ ਮਿਟਾਇਆ ॥

ਅਤੇ—

ਤੇਰੇ ਦਰ ਤੇ ਜਿਹੜਾ ਆਇਆ
ਖਾਲੀ ਕੋਈ ਨਾ ਮੁੜਿਆ।
ਨਦੀਆਂ ਨਾਲੇ ਸੁੱਕ ਸੁੱਕ ਜਾਂਦੇ
ਪਰ ਸਾਗਰ ਕਦੇ ਨਾ ਥੁੜਿਆ।

# ਰੱਬ ਦੇ ਦਰਸ਼ਨਾਂ ਦੀ ਗੱਲ

ਸੰਤ ਅਵਤਾਰ ਸਿੰਘ ਜੀ ਧੂਲਕੋਟ ਵਾਲੇ ਇਕ ਦਿਨ ਮੇਰੇ ਕੋਲ ਘਰ ਆਏ ਤਾਂ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਬਾਰੇ ਵੀਚਾਰ ਚੱਲ ਪਈ। ਏਥੇ ਇਹ ਗੱਲ ਮੈਂ ਲਿਖਣਾ ਜ਼ਰੂਰੀ ਸਮਝਦਾ ਹਾਂ ਕਿ ਸੰਤ ਅਵਤਾਰ ਸਿੰਘ ਧੂਲਕੋਟ ਵਾਲੇ ਜਦੋਂ ਵੀ ਮੈਨੂੰ ਮਿਲਦੇ ਹਨ ਜਾਂ ਜਦੋਂ ਵੀ ਘਰ ਆਉਂਦੇ ਹਨ ਤਾਂ ਮੇਰੇ ਗੁਰੂਦੇਵ ਸੰਤ ਮਹਾਰਾਜ ਜੀਆਂ ਦੀਆਂ ਸਿਫਤਾਂ ਵਡਿਆਈਆਂ ਤੋਂ ਬਿਨਾਂ ਕਦੇ ਵੀ ਅਸੀਂ ਹੋਰ ਕੋਈ ਗੱਲ ਹੀ ਨਹੀਂ ਕੀਤੀ। ਮੈਨੂੰ ਵੀ ਮਾਣ ਹੁੰਦਾ ਹੈ ਕਿ ਮੇਰੇ ਬਾਪੂ ਦੀ ਸਿਫਤ ਸਾਲਾਹ ਹੋ ਰਹੀ ਹੈ ਅਤੇ ਮੈਨੂੰ ਚਾਉ ਵੀ ਹੁੰਦਾ ਹੈ ਕਿ ਮੈਂ ਆਪਣੇ ਬਾਪੂ ਦੀ ਕੋਈ ਨਾ ਕੋਈ ਗੱਲ ਕਰਾਂ। ਸੋ ਏਸ ਦਿਨ ਵੀ ਸੰਤ ਮਹਾਰਾਜ ਜੀਆਂ ਬਾਰੇ ਵਚਨ ਚੱਲ ਪਏ। ਸੰਤ ਅਵਤਾਰ ਸਿੰਘ ਧੂਲਕੋਟ ਵਾਲੇ ਮੈਨੂੰ ਦੱਸਣ ਲੱਗੇ ਕਿ ਉਹ ਪਿੰਡ ਵਿਰਕ ਜਿਲਾ ਲੁਧਿਆਣਾ ਛੇਵੇਂ ਪਾਤਸਾਹ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀਆਂ ਦੇ ਅਸਥਾਨ ਤੇ ਸੇਵਾ ਕਰਵਾ ਰਹੇ ਸਨ। ਕਹਿੰਦੇ ਉਦੋਂ ਸਾਨੂੰ ਪਾਠ ਜਾਂ ਕੀਰਤਨ ਬਾਰੇ ਕੁਝ ਨਹੀਂ ਸੀ ਪਤਾ ਹੁੰਦਾ ਸਿਰਫ਼ ਸੇਵਾ ਹੀ ਕਰਵਾਇਆ ਕਰਦੇ । ਇਹ ਗੱਲ ਸੰਨ 1968-69 ਦੇ ਗੇੜ ਦੀ ਹੈ। ਉਥੇ ਸੇਵਾ ਕਰਾਉਂਦਿਆਂ ਤੋਂ ਇਕ ਸਿੰਘ ਆ ਗਿਆ। ਉਸਦਾ ਨਾਮ ਤਰਨ ਸਿੰਘ ਸੀ। ਉਹ ਕਹਿੰਦਾ ਮੈਂ ਬੰਬਈ ਤੋਂ ਆਇਆ ਹਾਂ। ਕਾਫ਼ੀ ਦਿਨ ਉਥੇ ਪਿੰਡ ਵਿਰਕਾਂ ਸੇਵਾ ਕਰਵਾਉਂਦਾ ਰਿਹਾ। ਸੰਤ ਧੂਲਕੋਟ ਵਾਲੇ ਕਹਿੰਦੇ ਕਿ ਇਕ ਦਿਨ ਮੈਨੂੰ ਉਹ ਕਹਿੰਦਾ ਕਿ ਰੱਬ ਦੇ ਦਰਸ਼ਨ ਕਰਾਵਾਂ। ਕਹਿੰਦੇ ਅਸੀਂ ਆਖਿਆ ਐਵੇਂ ਬੋਲੀ ਜਾਂਦੈ, ਕੱਲ ਅਜੇ ਆਇਆ, ਅੱਜ ਰੱਬ ਬਾਰੇ ਖ਼ਬਰਾਂ ਦੇਣ ਲੱਗ ਪਿਆ। ਉਹ ਬਾਬਾ ਤਰਨ ਸਿੰਘ ਕਹਿੰਦਾ ਕਿ ਸੱਚੀ ਗੱਲ ਐ ਮੇਰੇ ਨਾਲ ਚੱਲੋ। ਸੰਤ ਧੂਲਕੋਟ ਵਾਲੇ ਪੁੱਛਣ ਲੱਗੇ ਕਿ ਕਿੱਥੇ ਹੈ ਰੱਬ, ਚੱਲ ਚਲਦਿਆਂ ਅਸੀਂ, ਸਾਨੂੰ ਮਿਲਾ। ਉਹ ਬਾਬਾ ਤਰਨ ਸਿੰਘ ਕਹਿੰਦਾ ਕਿ ਰੱਬ ਸਿਓੜੇ ਆਇਆ ਹੈ ਉਥੇ ਚੱਲਣਾ ਪਊ। ਅਗਲੇ ਦਿਨ ਸੰਤ ਅਵਤਾਰ ਸਿੰਘ ਉਸ ਬਾਬੇ ਤਰਨ ਸਿੰਘ ਨੂੰ ਨਾਲ ਲੈ ਕੇ ਗੱਡੀ ਵਿਚ ਸਿਓੜੇ ਨੂੰ ਚੱਲ ਪਏ। ਕਹਿੰਦੇ ਅਸੀਂ ਇਧਰਲੇ ਪਿੰਡਾਂ ਵਿਚ ਕਦੇ ਨਹੀਂ ਸੀ ਗਏ। ਸਿਓੜੇ ਦੇ ਨਾਲ ਲਗਦੇ ਪਿੰਡ ਲਹਿਲ ਦੀਵਾਨ ਸਨ। ਕਹਿੰਦੇ ਅਸੀਂ ਸਿਓੜਾ ਲੰਘਕੇ ਅੱਗੋਂ ਨਹਿਰ ਦਾ ਪੁਲ ਪਾਰ ਕਰਕੇ ਧਮੋਟ ਵੱਲ ਨੂੰ ਚੱਲ ਪਏ। ਉਧਰੋਂ ਸੰਤ ਮਹਾਰਾਜ ਜੀਆਂ ਦੀ ਗੱਡੀ ਸਾਡੇ ਕੋਲੋਂ ਦੀ ਲੰਘ ਗਈ। ਉਹ ਬਾਬਾ ਤਰਨ ਸਿੰਘ ਕਹਿੰਦਾ ਕਿ ਰੱਬ ਤਾਂ ਆਹ ਗਿਆ। ਸੰਤ

ਧੂਲਕੋਟ ਵਾਲੇ ਕਹਿੰਦੇ ਕਿ ਸਾਡੇ ਕੋਲੋਂ ਤਕਰੀਬਨ ਦੋ ਤਿੰਨ ਸੌ ਗਜ ਪਰ੍ਹਾਂ ਤੋਂ ਹੀ ਸੰਤ ਮਹਾਰਾਜ ਸਾਨੂੰ ਵਾਪਸ ਮੁੜਨ ਵਾਸਤੇ ਇਸਾਰੇ ਕਰਨ ਲੱਗ ਪਏ ਕਿ ਇਧਰ ਨੂੰ ਮੁੜਕੇ ਪਿੱਛੇ ਆ ਜਾਉ। ਕਹਿੰਦੇ ਅਸੀਂ ਗੱਡੀ ਵਾਪਸ ਮੋੜ ਲਈ ਅਤੇ ਦੀਵਾਨ ਅਸਥਾਨ ਤੇ ਪਹੁੰਚੇ । ਦੀਵਾਨ ਦਾ ਆਨੰਦ ਮਾਣਿਆ। ਸੰਤ ਧੂਲਕੋਟ ਵਾਲੇ ਕਹਿੰਦੇ ਕਿ ਸੰਤ ਮਹਾਰਾਜ ਜੀਆਂ ਦੀ ਅਮਤਰਯਾਮਤਾ ਦੀ ਗੱਲ ਉਸ ਦਿਨ ਪ੍ਰਤੱਖ ਦੇਖੀ ਨਹੀਂ ਅਸੀਂ ਕਿਹੜਾ ਉਨ੍ਹਾਂ ਨੂੰ ਦੱਸਿਆ ਸੀ ਕਿ ਅਸੀਂ ਤੁਹਾਡੇ ਦਰਸ਼ਨ ਕਰਨ ਵਾਸਤੇ ਆਏ ਹਾਂ। ਦੀਵਾਨ ਦੀ ਸਮਾਪਤੀ ਤੋਂ ਬਾਅਦ ਕਹਿੰਦੇ ਉਹ ਬਾਬਾ ਤਰਨ ਸਿੰਘ ਸੰਤ ਮਹਾਰਾਜ ਜੀਆਂ ਦੇ ਮੂਹਰੇ ਹੋ ਗਿਆ ਅਤੇ ਬੇਨਤੀ ਕੀਤੀ ਕਿ ਰੱਬਾ ਸਾਡੀ ਗੱਡੀ ਵਿਚ ਚੱਲ। ਸੰਤ ਮਹਾਰਾਜ ਮੰਨ ਗਏ। ਸੰਤ ਧੂਲਕੋਟ ਵਾਲੇ ਕਹਿੰਦੇ ਕਿ ਉਹ ਤਰਨ ਸਿੰਘ ਪਿੱਛੇ ਬੈਠ ਗਿਆ ਸੰਤ ਮਹਾਰਾਜ ਮੂਹਰਲੀ ਸੀਟ ਤੇ ਬੈਠ ਗਏ ਅਤੇ ਅਸੀਂ ਗੱਡੀ ਚਲਾਉਂਦੇ ਸੀ। ਕਹਿੰਦੇ ਸੰਤ ਮਹਾਰਾਜ ਜੀਆਂ ਤੋਂ ਐਨਾ ਭੈਅ ਆਵੇ, ਸਾਡੇ ਪੈਰ ਕੰਬਣ, ਹੱਥ ਕੰਬਣ। ਕਹਿੰਦੇ ਮੇਰੇ ਪੈਰ ਬਰੇਕਾਂ ਜਾਂ ਐਕਸੀ ਲੀਟਰ ਹੀ ਨਾ ਦੱਬਣ ਐਨਾ ਡਰ ਆਉਂਦਾ ਸੀ। ਕਹਿੰਦੇ ਇਉਂ ਲਗਦਾ ਸੀ ਜਿਵੇਂ ਕੋਈ ਬੱਬਰ ਸ਼ੇਰ ਭਬਕਾਂ ਮਾਰਦਾ ਹੁੰਦਾ। ਜਿਥੇ ਜਲ ਪਾਣੀ ਛਕਣਾ ਸੀ ਉਥੇ ਪਹੁੰਚੇ। ਬਾਬਾ ਤਰਨ ਸਿੰਘ ਆਖੇ ਅੱਜ ਸੰਤ ਮਹਾਰਾਜ ਜੀਆਂ ਕੋਲ ਹੀ ਰਹਾਂਗੇ, ਸੰਤ ਕਹਿੰਦੇ ਮੈਨੂੰ ਡਰ ਲੱਗੇ, ਇਉਂ ਹੋਵੇ ਕਿ ਕਦੋਂ ਸੰਤ ਮਹਾਰਾਜ ਤੋਂ ਛੁੱਟੀ ਮੰਗੀਏ। ਕਹਿੰਦੇ ਮੈਂ ਡਰਦੇ ਡਰਦੇ ਨੇ ਬੇਨਤੀ ਕਰ ਦਿੱਤੀ ਕਿ ਮਹਾਰਾਜ ਛੁੱਟੀ ਦੇ ਦਿਉ ਸੇਵਾ ਚਲਦੀ ਹੈ ਉਥੇ ਜਾਣਾ ਹੈ। ਸੰਤ ਮਹਾਰਾਜ ਜੀਆਂ ਨੇ ਸਿਰੋਪਾ ਦੇ ਕੇ ਵਿਦਾ ਕਰ ਦਿੱਤੇ। ਸੰਤ ਧੂਲਕੋਟ ਵਾਲੇ ਕਹਿੰਦੇ ਅਸੀਂ ਵਾਪਸ ਵਿਰਕਾਂ ਪਿੰਡ ਆ ਗਏ। ਉਸੇ ਦਿਨ ਤੋਂ ਮੁੜਕੇ ਉਹ ਸਿੰਘ ਨਹੀਂ ਦੇਖਿਆ, ਨਾ ਹੀ ਇਹ ਘਟਨਾ ਤੋਂ ਪਹਿਲਾਂ ਦੇਖਿਆ ਸੀ। ਸੰਤ ਅਵਤਾਰ ਸਿੰਘ ਜੀ ਧਰਤੀ ਨੂੰ ਹੱਥ ਲਾ ਲਾਕੇ ਵਾਰ ਵਾਰ ਨਮਸ਼ਕਾਰਾਂ ਕਰਦੇ ਕਹਿ ਰਹੇ ਸੀ ਕਿ ਸਚਮੁੱਚ ਹੀ ਸਾਨੂੰ ਬਾਬਾ ਤਰਨ ਸਿੰਘ ਨੇ ਰੱਬ ਦੇ ਦਰਸ਼ਨ ਕਰਵਾ ਦਿਤੇ ਸਨ। ਐਸੇ ਮਹਾਂਪੁਰਖ ਤੋਂ ਪਰੇ ਹੋਰ ਕਿਹੜਾ ਰੱਬ ਹੋਊ। ਇਹ ਤਾਂ ਖੁਦ ਪਰਮੇਸ਼ਰ ਹੀ ਸਰੀਰ ਧਾਰਕੇ ਆਇਆ ਸੀ।

ਗੁਰਬਾਣੀ:-

ਰਾਮ ਸੰਤ ਮਹਿ ਭੇਦੁ ਕਿਛੁ ਨਾਹੀ.............॥

ਧਾਰਨਾ:-

ਆਪ ਹੀ ਧਾਰਿਆ ਸੀ ਸੰਤਾਂ ਦਾ ਰੂਪ ਹਰੀ ਨੇ।

## ਦੋਵਾਂ ਲੱਤਾਂ ਤੋਂ ਅਪਾਹਜ ਪਰਮਜੀਤ ਦੀ ਸਾਖੀ

ਭਾਈ ਪਰਮਜੀਤ ਸਿੰਘ ਪਿੰਡ ਬਾਲੇਵਾਲ ਤੋਂ ਸੰਤ ਮਹਾਰਾਜ ਜੀਆਂ ਦੇ ਅਨਿੰਨ ਸੇਵਕ ਪ੍ਰੀਵਾਰਾਂ ਵਿਚੋਂ ਹਨ। ਪਰਮਜੀਤ ਸਿੰਘ ਦੀਆਂ ਜਨਮ ਤੋਂ ਹੀ ਦੋਵੇਂ ਲੱਤਾਂ ਕੰਮ ਕਰਨ ਤੋਂ ਅਸਮਰੱਥ ਸਨ। ਬਾਹਵਾਂ ਦੇ ਭਾਰ ਤੁਰਦਾ ਹੁੰਦਾ ਸੀ। ਬਹੁਤ ਹਾਲਤ ਤਰਸਜੋਗ ਸੀ। ਬਾਲੇਵਾਲ ਡਾਕਟਰ ਧਰਮ ਸਿੰਘ ਦੇ ਘਰ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਤੋਂ ਪਿੱਛੋਂ ਪਰਮਜੀਤ ਨੂੰ ਸੰਤ ਮਹਾਰਾਜ ਜੀਆਂ ਦੇ ਮੂਹਰੇ ਕਰ ਦਿਤਾ ਅਤੇ ਬੇਨਤੀ ਕੀਤੀ ਕਿ ਮਹਾਰਾਜ ਏਹਨੂੰ ਚਾਹੇ ਠੀਕ ਕਰ ਦਿਉ ਚਾਹੇ ਇਉਂ ਹੀ ਰੱਖ ਲਉ। ਏਹ ਖੋਡਾ ਹੀ ਹੈ। ਸੰਤ ਮਹਾਰਾਜ ਜੀਆਂ ਨੇ ਵਚਨ ਕੀਤਾ ਕਿ ਭਾਈ ਏਹ ਤਾਂ ਠੀਕ ਹੋ ਜੂ। ਕੱਲ੍ਹ ਨੂੰ ਦੀਵਾਨ ਤੋਂ ਪਿਛੋਂ ਲਿਆਇਉ। ਇਕ ਸਰੋਂ ਦੇ ਤੇਲ ਦੀ ਬੋਤਲ ਲਿਆਇਓ। ਉਨ੍ਹਾਂ ਦਿਨਾਂ ਵਿਚ ਭੋਗੀਵਾਲ ਦੀਵਾਨ ਲਗਦੇ ਸਨ। ਦੀਵਾਨ ਤੋਂ ਪਿਛੋਂ ਪੰਡਾਲ ਦੇ ਪਿੱਛੇ ਹੀ ਕੁਰਸੀ ਲਾਕੇ ਬੇਨਤੀਆਂ ਸੁਣਦੇ ਹੁੰਦੇ ਸਨ। ਇਹ ਗੱਲ 1974 ਦੀ ਹੈ। ਪਰਮਜੀਤ ਛੋਟਾ ਜਿਹਾ ਸੀ। ਅਗਲੇ ਦਿਨ ਪ੍ਰੀਵਾਰ ਨੇ ਉਸੇ ਤਰ੍ਹਾਂ ਕੀਤਾ। ਸੰਤ ਮਹਾਰਾਜ ਜੀਆਂ ਨੇ ਬੈਠਿਆਂ ਸਰੋਂ ਦੇ ਤੇਲ ਦੀ ਬੋਤਲ ਨੂੰ ਚੁੱਕਕੇ ਆਪਣੇ ਹੱਥਾਂ ਵਿਚ ਲੈ ਕੇ ਵਚਨ ਕੀਤਾ ਕਿ ਲਉ ਭਾਈ ਇਹਦੀ ਮਾਲਸ਼ ਕਰ ਦਿਆ ਕਰੋ। ਇਹਦੀ ਹੁਣ ਇਕ ਲੱਤ ਚਾਲੂ ਹੋ ਜਾਊ, ਦੂਜੀ ਅਸੀਂ ਆਪਣੇ ਕੋਲ ਲਿਜਾਕੇ ਆਪੇ ਠੀਕ ਕਰ ਲਵਾਂਗੇ। ਬਿਲਕੁਲ ਉਵੇਂ ਹੀ ਹੋਇਆ। ਇਕ ਲੱਤ ਚਾਲੂ ਹੋਣ ਤੇ ਪਰਮਜੀਤ ਸਿੰਘ ਨੂੰ ਘਰ ਦਿਆਂ ਨੇ ਸੰਤ ਮਹਾਰਾਜ ਜੀਆਂ ਕੋਲ ਛੱਡ ਦਿੱਤਾ। ਅੱਜ ਉਹੀ ਪਰਮਜੀਤ ਸਿੰਘ ਹੈ ਜਿਹੜਾ ਸਭ ਸੇਵਾ ਕਰਦਾ ਹੈ। ਅਖੰਡ ਪਾਠਾਂ ਦੀਆਂ ਰੌਲਾਂ, ਡਾਲੀ ਲਿਆਉਣ ਦੀ ਸੇਵਾ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਅਤੇ ਸੁਖ ਆਸਣ ਕਰਨੇ, ਕੀਰਤਨ ਵਿਚ ਚਿਮਟੇ ਵਜਾਉਣ ਦੀ ਸੇਵਾ, ਢੋਲਕ ਮਰਦੰਗ ਵਜਾਉਣ ਦੀ ਸੇਵਾ ਸਭ ਕਰਦਾ ਹੈ। ਅੱਜ ਪਰਮਜੀਤ ਸਿੰਘ ਸੰਤ ਮਹਾਰਾਜ ਜੀਆਂ ਦਾ ਧੰਨਵਾਦ ਕਰਦਾ ਨਹੀਂ ਥੱਕਦਾ। ਉਹ ਕਹਿੰਦਾ ਕਿ ਮੈਨੂੰ ਠੀਕ ਹੀ ਸੰਤ ਮਹਾਰਾਜ ਜੀਆਂ ਨੇ ਕੀਤਾ ਹੈ ਨਹੀਂ ਅੱਜ ਨੂੰ ਪਤਾ ਨਹੀਂ ਕਿੱਥੇ ਧੱਕੇ ਖਾਂਦਾ।

ਧਾਰਨਾ:-

ਮੁਏ ਪਏ 'ਚ ਸੁਆਸ ਪਾ ਤੇ ਸੰਤਾਂ ਨੇ,
ਵਿਛੜੇ ਮਿਲਾਤੇ ਆਣ ਕੇ।

ਇਕ ਪਰਮਜੀਤ ਤੇ ਹੀ ਕਿਰਪਾ ਨਹੀਂ ਹੋਈ। ਗਿਣਤੀ ਹੀ ਨਹੀਂ ਕੋਈ ਕਰ ਸਕਦਾ ਜਿਨ੍ਹਾਂ ਤੇ ਨਦਰਾਂ ਹੋਈਆਂ। ਪਰਮਜੀਤ ਨੂੰ ਤਾਂ ਸਰ੍ਹੋਂ ਦਾ ਤੇਲ ਦਿਤਾ ਸੀ। ਏਥੇ ਤਾਂ ਕਦੇ ਕਿਸੇ ਨੂੰ ਅਜਵੈਣ ਦੇ ਦੇਣੀ, ਭਾਵੇਂ ਉਹ ਤਾਂ ਕਿਸੇ ਨੂੰ ਸੁਆਹ ਦੀ ਪੁੜੀ ਵੀ ਦੇ ਦੇਂਦੇ, ਉਹਦੇ ਨਾਲ ਹੀ ਵਾਰੇ ਨਿਆਰੇ ਕਰ ਦਿੰਦੇ ਸਨ। ਗੁਰਬਾਣੀ ਅਨੁਸਾਰ ਤਾਂ ਬ੍ਰਹਮਗਿਆਨੀ ਦੀ ਦ੍ਰਿਸਟੀ ਵਿਚ ਵੀ ਅੰਮ੍ਰਿਤ ਵਰਸਦਾ ਹੁੰਦਾ ਹੈ। ਉਸ ਅੰਮ੍ਰਿਤਮਈ ਚਮਤਕਾਰੀ ਬਣਾ ਦਿੱਤੀ। ਨਹੀਂ ਤਾਂ ਪੰਸਾਰੀਆਂ ਦੀਆਂ ਦੁਕਾਨਾਂ ਤੇ ਤੇਲ ਅਜਵੈਣ ਬਥੇਰਾ ਪਿਆ ਹੈ। ਪਰ ਇਹ ਪੰਸਾਰੀ ਆਪ ਵੀ ਅੰਮ੍ਰਿਤ ਭਰਪੂਰ ਸੀ ਅਤੇ ਇਹਦੀ ਦ੍ਰਿਸਟੀ ਵੀ ਅੰਮ੍ਰਿਤ ਭਰਪੂਰ। ਸੰਤ ਮਹਾਰਾਜ ਜੀ ਬਹੁਤ ਵਾਰੀ ਵਚਨ ਕਰਿਆ ਕਰਦੇ ਸਨ ਕਿ ਅਸੀਂ ਗੁਰਬਾਣੀ ਨੂੰ ਮੱਥਾ ਟੇਕਦੇ ਹਾਂ ਕਿਉਂਕਿ ਉਹ ਗੁਰੂ ਦੀ ਉਚਾਰਨ ਕੀਤੀ ਹੋਈ ਧੁਰ ਕੀ ਬਾਣੀ ਹੈ। ਕਈ ਮਹਾਂਪੁਰਸ਼ਾਂ ਦੇ ਨਾਉਂ ਲੈਂਦੇ ਹੁੰਦੇ ਸਨ ਕਿ ਉਨ੍ਹਾਂ ਦੇ ਸਾਰਾ ਗੁਰੂ ਗ੍ਰੰਥ ਸਾਹਿਬ ਕੰਠ ਹੈ। ਹੁਣ ਜਿਸ ਮਹਾਂਪੁਰਸ਼ ਦੇ ਅੰਦਰ ਰੋਮ ਰੋਮ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਰਚੀ ਪਈ ਹੈ। ਉਸ ਨੂੰ ਅਸੀਂ ਕੀ ਆਖਾਂਗੇ। ਸਭ ਅੰਮ੍ਰਿਤ ਹੀ ਅੰਮ੍ਰਿਤ ਹੈ। ਜਿਧਰ ਐਸੇ ਮਹਾਂਪੁਰਸ਼ਾਂ ਦੀ ਕਦੀ ਨਦਰ ਸਵੱਲੀ ਹੋ ਜਾਵੇ, ਦ੍ਰਿਸ਼ਟੀ ਪੈ ਜਾਵੇ ਜਾਂ ਉਨ੍ਹਾਂ ਦੀ ਛੂਹ ਮਿਲ ਜਾਵੇ ਉਹਨੂੰ ਵੀ ਅਮ੍ਰਿਤਮਈ ਬਣਾ ਦਿੰਦੇ ਹਨ। ਬਹੁਤ ਵਾਰੀ ਧਾਰਨਾ ਪੜਿਆ ਕਰਦੇ ਸਨ ਕਿ—

ਮੈਂ ਤਾਂ ਪਾਪੀ ਪਥਰ ਸੀ ਨਾਲ ਪੰਜੇ ਦੇ ਢਲ ਗਿਆ।
ਮੈਂ ਤਾਂ ਕੌੜਾ ਰੀਠਾ ਸੀ ਪਰ ਨਾਲ ਅੰਮ੍ਰਿਤ ਦੇ ਭਰ ਗਿਆ।

ਨੋਟ:- ਏਸ ਅੰਮ੍ਰਿਤਮਈ ਚਮਤਕਾਰੀ ਅਜਵੈਣ ਦਾ ਜਿਕਰ ਪਹਿਲਾਂ ਵੀ ਆ ਚੁੱਕਿਆ ਹੈ।

## ਸੰਤ ਮਹਾਰਾਜ ਜੀਆਂ ਦਾ ਸਚਖੰਡ ਜਾਣਾ

ਇਸ ਹਥਲੀ ਲਿਖਤ ਵਿੱਚ ਮੈਂ ਪਹਿਲਾਂ ਵੀ ਇਹ ਗੱਲ ਲਿਖ ਚੁੱਕਿਆ ਹਾਂ ਕਿ ਪਹਿਲੀਆਂ ਵਿੱਚ ਜੇ ਕੋਈ ਸਿੰਘ ਗਲਤੀ ਕਰੇ ਤਾਂ ਸੰਤ ਮਹਾਰਾਜ ਜੀ ਉਹਨੂੰ ਘੂਰ ਦਿੰਦੇ ਸਨ ਅਤੇ ਪਿਆਰ ਨਾਲ ਵੀ ਸਮਝਾ ਦਿੰਦੇ ਸਨ ਪ੍ਰੰਤੂ ਹੁਣ ਪਿਛਲੇ ਕੁਝ ਕੁ ਸਾਲਾਂ ਤੋਂ ਕਿਸੇ ਨੂੰ ਕੁਝ ਨਹੀਂ ਕਹਿੰਦੇ ਸਨ ਕੋਈ ਕੁਝ ਕਰੇ ਨਾ ਕਰੇ। ਜੋ ਵੀ ਮਾਇਆ ਭੇਟਾ ਆਉਂਦੀ ਜਾਂ ਹੋਰ ਭੇਟਾਵਾਂ ਵਸਤੂਆਂ ਸੰਗਤ ਵਲੋਂ ਆਉਂਦੀਆਂ ਉਨ੍ਹਾਂ ਦਾ ਹਿਸਾਬ ਕਿਤਾਬ ਕਦੇ ਕਿਸੇ ਤੋਂ ਨਹੀਂ ਸੀ ਮੰਗਿਆ। ਸੰਨ 2014 ਦੇ ਸ਼ੁਰੂ ਤੋਂ ਹੀ ਦੀਵਾਨ ਲਗਭਗ ਬੰਦ ਹੀ ਸਨ। ਜੇਠ ਸੁਦੀ ਦਸਵੀਂ 8ਜੂਨ ਦਾ ਸੰਤ ਮਹਾਰਾਜ ਜੀਆਂ ਦੇ ਜੀਵਨ ਕਾਲ ਦਾ ਅਖੀਰਲਾ ਦੀਵਾਨ ਸੀ ਜਿਸ ਵਿੱਚ ਕਈ ਇਸ਼ਾਰੇ ਵੀ ਸੰਤ ਮਹਾਰਾਜ ਜੀ ਕਰ ਗਏ ਜਿਵੇਂ ਵਚਨ ਕੀਤਾ ਸੀ ਕਿ ਭਾਈ ਸੰਗਤੇ ਆਹ ਦਸਵੀਂ ਤਾਂ ਖੁਸ਼ੀਆਂ ਦੀ ਲੰਘ ਗਈ ਅਗਲੀ ਦਸਵੀਂ ਨੂੰ ਦੇਖੋ ਕੈਸਾ ਪਲਟਾ ਆਉਂਦਾ ਹੈ। ਅਗਲੀ ਦਸਵੀਂ ਤੋਂ ਪਹਿਲਾਂ ਹੀ ਚਲੇ ਗਏ । ਪਤਾ ਨਹੀਂ ਕੀ ਰਜ਼ਾ ਸੀ ਸੰਤ ਮਹਾਰਾਜ ਜੀਆਂ ਦੀ,ਬੱਸ ਜਿਆਦਾ ਤੌਰ ਤੇ ਚੁੱਪ ਹੀ ਰਹਿੰਦੇ ਸਨ।ਮੂਹਰਲੇ ਪੰਜ ਚਾਰ ਚੌਧਰੀ ਪੰਜ ਕਰਨ ਪੰਜਾਹ ਕਰਨ।ਉਹ ਬਾਹਰੋਂ ਆਪਣੇ ਆਪ ਹੀ ਕਹਿ ਦਿਆ ਕਰਦੇ ਕਿ ਸੰਤ ਮਹਾਰਾਜ ਜੀਆਂ ਦਾ ਅੰਦਰੋਂ ਹੁਕਮ ਹੈ। ਉਨ੍ਹਾਂ ਨੂੰ ਕਿਹੜਾ ਕਿਸੇ ਨੇ ਪੁੱਛਣਾ ਸੀ। ਸੰਤ ਮਹਾਰਾਜ ਜੀਆਂ ਨੇ ਇੱਕ ਵਾਰੀ 2011-12 ਵਿੱਚ ਭਰੇ ਦੀਵਾਨ ਵਿੱਚ ਕਿਹਾ ਸੀ ਕਿ ਭਾਈ ਕਈ ਲੋਕ ਤਾਂ ਬਹੁਤੇ ਸਿਆਣੇ ਹੁਣ ਸਾਨੂੰ ਵੀ ਕਹਿੰਦੇ ਨੇ ਕਿ ਹੁਣ ਤੁਸੀਂ ਦੀਵਾਨਾਂ ਵਿੱਚ ਨਾ ਜਾਇਆ ਕਰੋ ਉਮਰ ਵੱਡੀ ਹੋ ਗਈ। ਪਰ ਕੀਰਤਨ ਸਾਡੀ ਜਿੰਦ ਜਾਨ ਹੈ।ਇਉਂ ਇਹ ਚੌਧਰੀ ਲੋਕ ਮਹਾਰਾਜ ਜੀਆਂ ਨੂੰ ਵੀ ਸਮਝਾਉਣ ਲੱਗ ਪਏ ਪਰ ਉਹ ਚੁੱਪ ਕਰ ਰਹਿੰਦੇ। ਇਨ੍ਹਾਂ ਲੋਕਾਂ ਨੂੰ ਕੋਈ ਡਰ ਨਾ ਰਿਹਾ ।ਸਾਡੇ ਵਰਗਿਆਂ ਨੂੰ ਤਾਂ ਨੇੜੇ ਨਹੀਂ ਸੀ ਲੱਗਣ ਦਿੰਦੇ ।ਸੰਤ ਮਹਾਰਾਜ ਜੀਆਂ ਦੇ ਭੋਗ ਵਾਲੇ ਦਿਨ 3 ਜੁਲਾਈ ਨੂੰ ਤਾਂ ਦਾਸ ਨੂੰ ਸਟੇਜ ਉਪਰ ਅੰਦਰ ਜਾਣ ਤੋਂ ਹੀ ਰੋਕ ਦਿੱਤਾ ਸੀ ਜਦ ਕਿ ਸੰਤ ਮਹਾਰਾਜ ਜੀਆਂ ਨੇ ਕਦੇ ਵੀ ਨਹੀਂ ਸੀ ਮੈਨੂੰ ਰੋਕਿਆ।ਵਸਤੂਆਂ ਦਾ ਲਾਲਚ ਕਰੀ ਗਏ ਆਪਾ ਧਾਪੀ ਹੋ ਗਈ।ਇਨ੍ਹਾਂ ਲੋਕਾਂ ਤੇ ਸੰਤ ਮਹਾਰਾਜ ਜੀਆਂ ਨੇ ਮਾਇਆ ਹੀ ਐਸੀ ਪਾ ਦਿੱਤੀ ਸੀ।ਸੰਤ ਮਹਾਰਾਜ ਜੀ ਗੁੱਝੀਆਂ-

ਗੁੱਝੀਆਂ ਰਮਜ਼ਾਂ ਵਾਲੇ ਵਚਨ ਕਦੇ-ਕਦੇ ਕਰ ਦਿਆ ਕਰਦੇ ਕਿ ਜਿਵੇਂ ਕੰਜ ਤੋਂ ਤੰਗ ਆ ਕੇ ਸੱਪ ਉਹ ਨੂੰ ਲਾਹ ਕੇ ਪਰ੍ਹਾਂ ਮਾਰਦਾ ਹੁੰਦਾ ਉਵੇਂ ਹੀ ਸਾਧੂ ਵੀ ਸਰੀਰ ਆਦਿਕ ਸਭ ਕੁੱਝ ਤਿਆਗ ਕੇ ਔਹ ਚਲਿਆ ਜਾਂਦਾ ਹੈ ਇਹ ਵਚਨ ਵੀ ਕੀਤਾ ਕਿ ਮੈਂ ਤਾਂ ਸਭ ਕੁਝ ਲੁਟਾ ਦਿੱਤਾ ਇੱਕ ਵੀ ਪਾਈ ਨਹੀਂ ਰੱਖੀ ਕਿਸੇ ਦੀ ਪਰ ਇਹ ਬੁਝਾਰਤਾਂ ਸਮਝੇ ਕੌਣ। ਸਮਾਂ ਐਸਾ ਸੀ,ਸਮਝਣ ਦੀ ਥਾਂ ਹੁਣ ਤਾਂ ਸਮਝਾਉਣ ਵਾਲੇ ਹੀ ਸੰਤ ਮਹਾਰਾਜ ਦੇ ਦੁਆਲੇ ਸਨ। ਸੰਤ ਮਹਾਰਾਜ ਜੀ ਇਕ ਧਾਰਨਾ ਪੜ੍ਹਿਆ ਕਰਦੇ ਸਨ ਕਿ ' ਕੌਡੀਆਂ ਖਰੀਦਣ ਵਾਲੇ ਲਾਲਾਂ ਦੀ ਕੀ ਸਾਰ ਜਾਣਦੇ' ਪ੍ਰੰਤੂ ਮੇਰੀ ਸਮਝ ਮੁਤਾਬਕ ਇਹ ਸਭ ਕੁੱਝ ਵੀ ਸੰਤ ਮਹਾਰਾਜ ਜੀਆਂ ਦੀ ਰਜ਼ਾ ਹੁਕਮ ਵਿੱਚ ਹੀ ਸੀ ਕਿਉਂਕਿ ਸਾਧੂਆਂ ਨੇ ਹਰ ਇੱਕ ਦੀ ਭਾਵਨਾ ਪੂਰੀ ਕਰਨੀ ਹੁੰਦੀ ਹੈ। ਕਿਸੇ ਦੇ ਮਨ ਦੀ ਅਵਸਥਾ ਅਨੁਸਾਰ ਜੇ ਉਹਦੀ ਭਾਵਨਾ ਹੀ ਪੂਰੀ ਨਾ ਕੀਤੀ ਤਾਂ ਉਹ ਕਾਹਦਾ ਸਾਧੂ ਹੈ। ਜੇ ਕਿਸੇ ਦੇ ਮਨ ਵਿੱਚ ਸਾਧੂਆਂ ਪ੍ਰਤੀ ਕੋਈ ਬੁਰੀ ਭਾਵਨਾ ਹੋਵੇ ਤਾਂ ਉਹ ਬੁਰੀ ਭਾਵਨਾ ਦਾ ਨਾਸ ਕਰ ਦਿੰਦੇ ਹਨ ਪ੍ਰੰਤੂ ਜੇ ਕੋਈ ਸਾਧੂਆਂ ਪਾਸ ਰਹਿ ਕੇ ਸੇਵਾ ਹੀ ਉਨ੍ਹਾਂ ਨੂੰ ਨੁਕਸਾਨ ਪੁਚਾਉਣ ਦੀ ਭਾਵਨਾ ਲੈ ਕੇ ਕਰਦਾ ਹੈ ਤਾਂ ਉਹ ਉਸੇ ਤਰ੍ਹਾਂ ਦੀ ਭਾਵਨਾ ਨੂੰ ਵੀ ਪੂਰੀ ਕਰ ਦਿੰਦੇ ਹਨ ਕਿਉਂਕਿ ਉਹ ਤਾਂ ਸਰੀਰ ਤੋਂ ਪਰ੍ਹੇ ਦੀ ਅਵਸਥਾ ਦੇ ਮਾਲਕ ਹੁੰਦੇ ਹਨ। ਹਰ ਇੱਕ ਦੀ ਭਾਵਨਾ ਪੂਰੀ ਕਰਨੀ ਸਾਧੂ ਦਾ ਧਰਮ ਹੁੰਦਾ ਹੈ। ਭਾਵਨਾ ਵਾਲੇ ਨੂੰ ਉਹਦੀ ਭਾਵਨਾ ਅਨੁਸਾਰ ਫਲ ਅਵੱਸ਼ ਮਿਲਦਾ ਹੈ। ਚੰਗੀ ਭਾਵਨਾ ਦਾ ਫਲ ਚੰਗਾ ਮਿਲੇਗਾ। ਮਾੜੀ ਭਾਵਨਾ ਦਾ ਫਲ ਵੀ ਦੇਰ ਸਵੇਰ ਸਮਾਂ ਆਉਣ ਤੇ ਐਸਾ ਹੀ ਮਿਲਦਾ ਹੈ। 'ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ'ਅਤੇ ਫੇਰ ਉਹ ਆਪਣੀ ਮੰਦੀ ਭਾਵਨਾ ਨਾਲ ਕੀਤੇ ਕਰਮ ਨੂੰ ਯਾਦ ਕਰ ਕਰ ਕੇ ਝੂਰਦਾ ਅਤੇ ਪਛਤਾਵੇ ਕਰਦਾ ਹੈ।

ਸੰਨ 2014 ਦੀ 19 ਜੂਨ ਨੂੰ ਮੇਰੇ ਗੁਰੂਦੇਵ ਸੰਤ ਮਹਾਰਾਜ ਜੀ ਸੰਤ ਸਰਵਾਨੰਦ ਜੀ ਮਹਾਰਾਜ ਰਾਮ ਤਲਾਈ ਝੰਮਟ ਵਾਲਿਆਂ ਨੂੰ ਅਤੇ ਕੁਝ ਕੁ ਸੇਵਾਦਾਰਾਂ ਨੂੰ ਨਾਲ ਲੈ ਕੇ ਹਰਿਦੁਆਰ ਚਲੇ ਗਏ। ਉਥੇ ਸਾਧੂਆਂ ਨੂੰ ਬੇਅੰਤ ਭੰਡਾਰੇ ਕੀਤੇ ਅਤੇ ਬਸਤਰ ਵਰਤਾਏ। ਬੇਅੰਤ ਸਾਧੂਆਂ ਨੂੰ ਮਾਇਆ ਭੇਟਾ ਕੀਤੀ। ਉਥੇ ਵੀ ਮੋਨੀ ਜੀਆਂ ਨਾਲ ਗੁੱਝੇ ਗੁੱਝੇ ਰਮਜ਼ਾਂ ਭਰੇ ਵਚਨ ਕਰਦੇ ਰਹੇ ਕਿ ਸੰਤ ਜੀ,ਹੁਣ ਤਾਂ ਇਉਂ ਦਿਲ ਕਰਦਾ ਹੈ ਕਿ ਭਰਿਆ ਮੇਲਾ ਹੀ ਛੱਡ ਜਾਈਏ। ਇਹ ਵੀ ਵਚਨ ਕੀਤਾ ਕਿ ਉਹ ਸਾਧੂ

ਹੀ ਕਾਹਦਾ ਜੀਹਨੂੰ ਮਰਨਾ ਹੀ ਨਹੀਂ ਆਇਆ। ਇਸ ਤੋਂ ਕਈ ਮਹੀਨੇ ਪਹਿਲਾਂ ਵੀ ਵਚਨ ਕੀਤਾ ਸੀ ਕਿ ਅਸੀਂ ਆਪਣੀ ਦਸਤਾਰ ਨੂੰ ਤਾਂ ਦਾਗ ਨਹੀਂ ਲੱਗਣ ਦੇਣਾ, ਇਹਨੂੰ ਚਿੱਟੀ ਦੀ ਚਿੱਟੀ ਲੈ ਕੇ ਜਾਊਂ, ਸਰੀਰ ਭਾਵੇਂ ਚਲਿਆ ਜਾਵੇ। ਹਰਿਦੁਆਰ ਭੰਡਾਰੇ ਵਰਤਾਕੇ 23 ਜੂਨ ਦੀ ਰਾਤ ਨੂੰ ਸਾਢੇ ਦਸ ਵਜੇ ਸੰਤ ਮਹਾਰਾਜ ਜੀ ਮਾਤਾ ਗੁਜਰੀ ਸਰਾਏ ਸ੍ਰੀ ਫਤਹਿਗੜ੍ਹ ਸਾਹਿਬ ਪਹੁੰਚ ਗਏ। ਉਥੇ ਪਹੁੰਚਣ ਤੇ ਸੰਤ ਸਰਵਾਨੰਦ ਜੀਆ ਨੇ ਛੁੱਟੀਆਂ ਮੰਗੀਆਂ ਕਿ ਅਸੀਂ ਆਪਣੇ ਅਸਥਾਨ ਰਾਮ ਤਲਾਈ ਜਾਣਾ ਹੈ ਤਾਂ ਸੰਤ ਮਹਾਰਾਜ ਜੀਆਂ ਨੇ ਉਨ੍ਹਾਂ ਨੂੰ ਵਚਨ ਕਰ ਦਿੱਤਾ ਕਿ ਸੰਤ ਜੀ ਅੱਜ ਰਾਤ ਨੂੰ ਨਹੀਂ ਜਾਣਾ ਐਥੇ ਹੀ ਰਹਿਣਾ ਹੈ। ਬੱਸ ਉਸੇ 23 ਅਤੇ 24 ਜੂਨ ਦੀ ਵਿਚਕਾਰਲੀ ਰਾਤ ਨੂੰ ਭਾਣਾ ਵਰਤਾ ਗਏ। ਭੌਰ ਉਡ ਗਏ। ਕੀ ਹੋਇਆ, ਕਿਵੇਂ ਹੋਇਆ ਇਹ ਸੰਤ ਮਹਾਰਾਜ ਜੀ ਆਪ ਹੀ ਜਾਣਦੇ ਹਨ। ਪਰਮੇਸ਼ਰ ਦਾ ਹੁਕਮ ਹੀ ਇਉਂ ਸੀ। ਆਗੂਆਂ ਵਿੱਚੋਂ ਸੰਗਤ ਨੂੰ ਕਿਸੇ ਨੇ ਕੁਝ ਨਹੀਂ ਦੱਸਿਆ। ਸੰਗਤ ਨੂੰ ਕੋਈ ਪਤਾ ਨਹੀਂ ਕਿਵੇਂ ਕਿਵੇਂ ਹੋਇਆ ਸਭ ਸਬਰ ਦਾ ਘੁੱਟ ਭਰਕੇ ਬੈਠ ਗਏ ਧਰਤੀ ਅਸਮਾਨ ਵੀ ਰੋਂਦੇ ਸੀ। ਸਮਝੋ ਇੱਕ ਯੁੱਗ ਦਾ ਹੀ ਅੰਤ ਹੋ ਗਿਆ। ਇਸ ਤੋਂ ਪਿੱਛੋਂ ਸੰਤ ਮਹਾਰਾਜ ਜੀਆਂ ਨੂੰ ਚੰਡੀਗੜ੍ਹ ਜਾਂ ਮੁਹਾਲੀ ਕਿਹੜੇ ਡਾਕਟਰ ਕੋਲ ਲੈ ਕੇ ਗਏ ਅਤੇ ਕੌਣ-ਕੌਣ ਲੈ ਕੇ ਗਏ, ਕਿਸੇ ਨੂੰ ਕੁੱਝ ਦੱਸਿਆ ਨਹੀਂ ਗਿਆ। ਉਸੇ 24 ਜੂਨ ਦਿਨ ਮੰਗਲਵਾਰ ਦੀ ਸਵੇਰ ਨੂੰ ਸੰਤ ਮਹਾਰਾਜ ਜੀਆਂ ਦੇ ਸਰੀਰ ਨੂੰ ਸ੍ਰੀ ਰੋੜੇਵਾਲ ਸਾਹਿਬ ਲਿਆਂਦਾ ਗਿਆ। ਸੰਗਤਾਂ ਨੂੰ ਥਾਉਂ ਥਾਂਈ ਫੋਨ ਖੜਕ ਗਏ। ਦਾਸ ਨੂੰ ਜਦੋਂ ਸਵੇਰ ਪੰਜ ਕੁ ਵਜੇ ਫੋਨ ਆਇਆ। ਫੋਨ ਸੁਣਨ ਸਾਰ ਸਰੀਰ ਸੁੰਨ ਹੋ ਗਿਆ। ਪੈਰਾਂ ਹੇਠੋਂ ਧਰਤੀ ਨਿਕਲ ਗਈ। ਪਤਾ ਨਹੀਂ ਸੀ ਲੱਗਦਾ ਕਿ ਕਿੱਧਰ ਨੂੰ ਜਾਈਏ। ਰੋੜੇਵਾਲ ਸਾਹਿਬ ਪਹੁੰਚੇ ਉਸੇ 24 ਜੂਨ ਦਿਨ ਮੰਗਲਵਾਰ ਦੀ ਸ਼ਾਮ ਦੇ ਸਵਾ ਚਾਰ ਵਜੇ ਸੰਤ ਮਹਾਰਾਜ ਜੀਆਂ ਦਾ ਅੰਤਮ ਸੰਸਕਾਰ ਕਰ ਦਿੱਤਾ ਗਿਆ। ਪ੍ਰੰਤੂ ਸੰਸਕਾਰ ਤੋਂ ਪਹਿਲਾਂ ਜੋ ਕੁਝ ਵੀ ਹੋਇਆ ਸਾਰੀ ਸੰਗਤ ਨੇ ਵੇਖਿਆ ਹੀ ਹੈ। ਮੇਰੀ ਕਲਮ ਤਾਂ ਏਥੇ ਆ ਕੇ ਰੁਕ ਜਾਂਦੀ ਹੈ। ਲਿਖਿਆ ਨਹੀਂ ਜਾਂਦਾ। ਜੋ ਸਤਿਕਾਰ ਦੇ ਸੰਤ ਮਹਾਰਾਜ ਜੀ ਮਾਲਕ ਸਨ ਉਹ ਸਤਿਕਾਰ ਨਹੀਂ ਹੋਇਆ ਬੇਅਦਬੀ ਜ਼ਰੂਰ ਹੋਈ ਬੱਸ ਐਨਾ ਹੀ ਆਖਾਂਗੇ ਕਿ ਉਨ੍ਹਾਂ ਨੇ ਭਾਣਾ ਹੀ ਇਉਂ ਵਰਤਾਉਣਾ ਸੀ। ਬੱਸ ਇਸ ਤੋਂ ਅੱਗੇ ਚੁੱਪ।

ਅਗਲੇ ਦਿਨ 25 ਜੂਨ ਦਿਨ ਬੁੱਧਵਾਰ ਸਵੇਰੇ ਅੱਠ ਵਜੇ ਫੁੱਲ (ਅਸਥੀਆਂ) ਚੁਗੇ ਗਏ ਅਤੇ ਗੰਗਾ ਵਿੱਚ ਜਲ ਪ੍ਰਵਾਹ ਕਰਨ ਵਾਸਤੇ ਹਰਿਦੁਆਰ ਲੈ ਕੇ ਗਏ। ਇਸ ਤੋਂ ਪਿਛੋਂ 27 ਜੂਨ ਨੂੰ ਅੰਗੀਠਾ ਸਾਹਿਬ

ਸੰਭਾਲਿਆ ਅਤੇ ਖੜ੍ਹਾ ਸਾਹਿਬ ਬਣਾਇਆ ਅਤੇ 3 ਜੁਲਾਈ 2014 ਦਿਨ ਵੀਰਵਾਰ ਨੂੰ ਰੋੜੇਵਾਲ ਸਾਹਿਬ ਸੰਤ ਮਹਾਰਾਜ ਜੀਆਂ ਦੇ ਨਮਿੱਤ ਸ੍ਰੀ ਅਖੰਡ ਪਾਠਾਂ ਦੇ ਭੋਗ ਪਾਏ ਗਏ। ਉਪਰੰਤ ਸਾਧੂਆਂ, ਵਿਦਵਾਨਾਂ ਵਲੋਂ ਸਰਧਾਂਜਲੀਆਂ ਹੋਈਆਂ। ਦੇਸ਼ਾਂ ਵਿਦੇਸ਼ਾਂ ਤੋਂ ਪਹੁੰਚੀਆਂ ਸੰਗਤਾਂ ਦਾ ਠਾਠਾ ਮਾਰਦਾ ਇਕੱਠ ਸੀ। ਸੰਤ ਮਹਾਰਾਜ ਜੀ ਸਰੀਰ ਕਰਕੇ ਸੰਸਾਰ ਤੇ 76 ਸਾਲ 2ਮਹੀਨੇ 11ਦਿਨ ਰਹੇ। ਆਪਣੇ ਸੇਵਕਾਂ ਦੇ ਕਾਰਜ ਉਹ ਸਦਾ ਹੀ ਕਰਦੇ ਰਹਿਣਗੇ।

ਗੁਰਬਾਣੀ ਫਰਮਾਨ:-

ਦੇਵ ਪੁਰੀ ਮਹਿ ਗਯਉ ਆਪਿ ਪਰਮੇਸ਼ਰ ਭਾਯਉ ॥
ਹਰਿ ਸਿੰਘਾਸਣੁ ਦੀਅਉ ਸਿਰਿ ਗੁਰੁ ਤਹ ਬੈਠਾਯਉ ॥

ਅਥਵਾ

ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥

ਅਥਵਾ

ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ ॥
ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ ॥

# ਅਵਧੂਤ ਸੰਤ ਸਰਵਾਨੰਦ ਜੀ ਮਹਾਰਾਜ ਰਾਮ ਤਲਾਈ ਵਾਲੇ

ਇਸ ਰਚਨਾ ਵਿੱਚ ਮੈਂ ਪਹਿਲਾ ਵੀ ਲਿਖ ਚੁੱਕਿਆ ਹਾਂ ਕਿ ਮੇਰੇ ਗੁਰੂਦੇਵ ਸੰਤ ਮਹਾਰਾਜ ਜੀ ਹਰ ਭੇਖ ਦੇ ਸਾਧੂਆਂ ਦਾ ਸਤਿਕਾਰ ਕਰਦੇ ਸਨ। ਸਭ ਨਾਲ ਮੇਲ ਮਿਲਾਪ ਰੱਖਦੇ ਸਨ ਪਰ ਜੇ ਕੋਈ ਬਨਾਰਸ ਦਾ ਠੱਗ ਪਖੰਡੀ ਆ ਜਾਂਦਾ ਤਾਂ ਉਹਨੂੰ ਵੀ ਰਸਤਾ ਦੱਸਕੇ ਸਿੱਧੇ ਰਾਹ ਪਾ ਦਿੰਦੇ ਸਨ। ਸੰਤ ਸਰਵਾਨੰਦ ਜੀ ਮਹਾਰਾਜ ਰਾਮ ਤੁਲਾਈ ਝੰਮਟ ਵਾਲੇ ਗਰੀਬ ਦਾਸ ਸੰਪਰਦਾਇ ਨਾਲ ਸੰਬੰਧ ਰੱਖਦੇ ਹਨ।ਮੰਡੀ ਅਹਿਮਦਗੜ੍ਹ ਦੇ ਨੇੜੇ ਰਾਮ ਤਲਾਈ ਝੰਮਟ ਇਨ੍ਹਾਂ ਦਾ ਡੇਰਾ ਹੈ। ਆਪਣੇ ਜੀਵਨ ਕਾਲ ਦੇ ਅਖੀਰਲੇ ਸਮੇਂ ਜਦੋਂ ਸੰਤ ਮਹਾਰਾਜ ਜੀ 19 ਜੂਨ 2014 ਨੂੰ ਹਰਿਦੁਆਰ ਗਏ ਸਨ ਤਾਂ ਸੰਤ ਸਰਵਾਨੰਦ ਜੀਆਂ ਨੂੰ ਹੀ ਨਾਲ ਲੈ ਕੇ ਗਏ ਸਨ। ਏਸੇ ਗੱਲ ਤੋਂ ਹੀ ਇਨ੍ਹਾਂ ਦੇ ਪ੍ਰੇਮ ਦਾ ਅੰਦਾਜਾ ਹੋ ਜਾਂਦਾ ਹੈ। ਉੱਥੇ ਪੰਜ ਦਿਨ ਰਹਿ ਕੇ ਬੇਅੰਤ ਭੰਡਾਰੇ ਸਾਧੂਆਂ ਨੂੰ ਵਰਤਾਏ ਸਨ ਇਹ ਸਾਰਾ ਵੇਰਵਾ ਪਿੱਛੇ ਦਿੱਤਾ ਜਾ ਚੁੱਕਿਆ ਹੈ।

ਸੰਤ ਮਹਾਰਾਜ ਜੀਆਂ ਦੇ ਸੱਚਖੰਡ ਜਾਣ ਤੋਂ ਪਿਛੋਂ 8-9-10 ਜੁਲਾਈ ਨੂੰ ਅਸੀਂ ਸੰਦੌੜ ਸੰਤ ਸਮਾਗਮ ਕੀਤਾ ।ਉਸ ਸਮਾਗਮ ਵਿੱਚ ਆਉਣ ਵਾਸਤੇ ਅਸੀਂ ਸੰਤ ਸਰਵਾਨੰਦ ਜੀਆਂ ਕੋਲ ਬੇਨਤੀ ਕਰਨ ਵਾਸਤੇ ਗਏ।ਜਾ ਕੇ ਮਿਲੇ ।ਨਮਸ਼ਕਾਰ ਕੀਤੀ।ਮੈਂ ਉਨ੍ਹਾਂ ਨੂੰ ਪੁੱਛਿਆ ਕਿ ਮਹਾਰਾਜ ਜੀ ਤੁਸੀਂ ਸੰਤ ਮਹਾਰਾਜ ਜੀਆਂ ਦੇ ਨਾਲ ਸੀ ਉਨ੍ਹਾਂ ਦਾ ਕੋਈ ਆਖਰ ਦਾ ਵਚਨ ,ਕੋਈ ਇਸ਼ਾਰਾ ਦੱਸੋ।ਤੁਸੀਂ ਉਸ ਰਾਤ ਸ੍ਰੀ ਫਤਹਿਗੜ੍ਹ ਸਾਹਿਬ ਸੀ, ਦੱਸੋ ਕਿਵੇਂ ਹੋਇਆ ਇਹ ਸਾਰਾ ਕੁੱਝ। ਤਾਂ ਸੰਤ ਸਰਵਾਨੰਦ ਜੀ ਰੋ ਪਏ।ਮੇਰੀ ਵੀ ਭੁੱਬ ਨਿਕਲ ਗਈ।ਸੰਤ ਜੀ ਕਹਿਣ ਲੱਗੇ ਕਿ 20 ਜੂਨ ਨੂੰ ਹਰਿਦੁਆਰ ਗਰੀਬ ਦਾਸ ਬਾਣੀ ਦਾ ਅਖੰਡ ਪਾਠ ਪ੍ਰਕਾਸ਼ ਕਰਵਾਇਆ। ਬਹੁਤ ਲੰਗਰ ਚਲਾਏ। ਸਾਧੂਆਂ ਨੂੰ ਬਹੁਤ ਭੰਡਾਰੇ ਵਰਤਾਏ। ਬਹੁਤ ਵਚਨ ਕੀਤੇ ਸੰਤ ਪ੍ਰਕਾਸ਼ਾ ਨੰਦ ਤੱਕ ਵੀ ਗੱਲਾਂ ਕੀਤੀਆਂ।ਸੰਤ ਜੀ ਕਹਿੰਦੇ ਅਸੀਂ ਕਿਹਾ ਮਹਾਰਾਜ ਜੀ ਤੁਹਾਡਾ ਸਰੀਰ ਪਹਿਲਾਂ ਨਾਲੋਂ ਕਮਜ਼ੋਰ ਕਿਉਂ ਲੱਗਦੈ। ਤਾਂ ਸੰਤ ਮਹਾਰਾਜ ਜੀਆਂ ਨੇ ਜਵਾਬ ਦਿੱਤਾ ਕਿ "ਇਹ ਗੱਲ ਦਿਲ ਤੇ ਨਹੀਂ ਲਾਉਂਣੀ, ਚਿੰਤਾ ਵਾਲੀ ਗੱਲ ਨਹੀ ਹੈ ਇਹ ਸਰੀਰ ਤਾਂ ਬਣਦੇ ਟਹਿਦੇ ਹੀ ਰਹਿੰਦੇ ਨੇ। ਸੰਤ ਸਰਵਾਨੰਦ ਕਹਿੰਦੇ ਕਿ ਇਹ ਇਸ਼ਾਰਾ ਅਸੀ ਸਮਝ ਨਹੀ ਸਕੇ। ਮੇਰੀ ਗੱਡੀ ਵਿੱਚ ਦੋ ਢੋਲ ਗੰਗਾ ਜਲ ਦੇ ਰਖਾ ਦਿੱਤੇ ਕਿ ਰੇਤੇਵਾਲ ਜਾ ਕਿ ਇਸ਼ਨਾਨ ਕਰਵਾ ਦਿਓ। ਪਰ ਸਾਨੂੰ ਫੇਰ ਵੀ ਸਮਝ ਨਾ ਆਈ। ਉਹ ਕਹਿੰਦੇ ਜੇ ਮੈਨੂੰ ਇਹ ਗੱਲ ਦਾ ਪਤਾ ਹੁੰਦਾ ਤਾਂ ਮੈ ਹਰਦੁਆਰ ਤੋਂ ਹੀ ਖਾਲੀ ਆਉਣ ਨਾ ਦਿੰਦਾ ਉਨਾ ਨੇ ਅੱਗੇ ਕਿਹਾ ਕਿ ਸਾਨੂੰ ਤਾਂ 24 ਜੂਨ ਨੂੰ ਸਵੇਰੇ 3:30 ਵਜੇ ਪਤਾ ਕਿ ਆਹ ਭਾਣਾ ਵਰਤ ਗਿਆ ਕਹਿੰਦੇ ਉਸ ਦਿਨ ਧਰਤੀ ਵੀ ਕੰਬਦੀ ਸੀ ਪਰ ਸਸਕਾਰ ਸਮੇ ਸਾਨੂੰ ਕਿਸੇ ਨੇ ਪੁੱਛਿਆ ਵੀ ਨਹੀ ਸਾਨੂੰ ਤਾਂ ਇਨਾ ਲੋਕਾਂ ਨੇ ਫੁੱਲ ਵੀ ਨਹੀ ਵਹਾਉਣ ਦਿੱਤੇ। ਇਹ ਉਪਰੋਕਤ ਬਚਨ ਕਰਨ ਸਮੇ ਮੇਰੇ ਨਾਲ ਭਾਈ ਨਛੱਤਰ ਸਿੰਘ ਪੱਪੂ ਮਿਸਤਰੀ ਸੰਦੌੜ ਅਤੇ ਭਾਈ ਭਿੰਦਰ ਸਿੰਘ ਸੰਦੌੜ ਸਨ।

# ਬਾਝ ਪਿਆਰੇ ਆਪਣੇ

ਮੇਰੇ ਗੁਰੂਦੇਵ ਸੰਤ ਮਹਾਰਾਜ ਜੀ ਤਾਂ ਤੁਰ ਗਏ। ਉਸ ਦਿਨ ਤੋਂ ਮੈਨੂੰ ਤਾਂ ਸਾਰਾ ਸੰਸਾਰ ਹੀ ਸੁੰਨਾ ਸੁੰਨਾ ਲਗਦਾ ਹੈ. ਜਨਮ ਦੇਣ ਵਾਲੇ ਮਾਤਾ ਪਿਤਾ ਚਲੇ ਗਏ ਸਨ ਪਰ ਸੰਤ ਮਹਾਰਾਜ ਜੀਆਂ ਦੇ ਜਾਣ ਤੋਂ ਇਉਂ ਜਾਪਦਾ ਹੈ ਕਿ ਮੈਂ ਯਤੀਮ ਹੋ ਗਿਆ ਹਾਂ। ਇਕ ਦਿਨ ਮੈਂ ਪ੍ਰੀਵਾਰ ਸਮੇਤ ਸੰਤ ਮਹਾਰਾਜ ਜੀਆਂ ਦੀ ਵੱਡੀ ਭੈਣ ਜੀ ਬੀਬੀ ਬਚਨ ਕੌਰ ਨੂੰ ਮਿਲਣ ਵਾਸਤੇ ਬਹਿਬਲਪੁਰ ਗਿਆ ਤਾਂ ਮੈਨੂੰ ਦੇਖਕੇ ਉਨ੍ਹਾਂ ਦੀਆਂ ਭੁੱਬਾਂ ਨਿਕਲ ਗਈਆਂ। ਕਹਿੰਦੇ ਸਰਵਣ ਸਿਆਂ, ਸੰਤ ਮਹਾਰਾਜ ਕਾਹਦੇ ਗਏ ਆਪਣੀ ਤਾਂ ਲੰਕਾ ਹੀ ਲੁਟ ਗਈ। ਦਿਨ ਮੰਗਲਵਾਰ 24 ਜੂਨ ਨੂੰ ਅੰਤਮ ਸੰਸਕਾਰ ਸਮੇਂ ਸੰਗਤ ਉੱਚੀ ਉੱਚੀ ਕੂਕਾਂ ਮਾਰ ਮਾਰ ਰੋਂਦੀ ਸੀ। ਪੁਲਿਸ ਦਾ ਘੇਰਾ ਬਹੁਤ ਜਿਆਦਾ ਹੋਣ ਕਰਕੇ ਰੁਕੇ ਨਹੀਂ ਤਾਂ ਪਤਾ ਨਹੀਂ ਕਿੰਨਿਆਂ ਕੁ ਨੇ ਚਿਖਾ ਵਿਚ ਹੀ ਛਾਲਾਂ ਮਾਰਨੀਆਂ ਸਨ। ਮੈਥੋਂ ਤਾਂ ਇਹ ਦ੍ਰਿਸ਼ ਦੇਖਿਆ ਨਹੀਂ ਗਿਆ, ਮੇਰੀਆਂ ਤਾਂ ਲੱਤਾਂ ਬਾਹਾਂ ਕੰਬ ਰਹੀਆਂ ਸਨ। ਜੋ ਮਨ ਚਿਤ ਨਾ ਚੇਤੇ ਸਨ ਵਾਲੀ ਗੱਲ ਹੋ ਗਈ ਸੀ। ਭਾਵੇਂ ਗੁਰਬਾਣੀ ਵਿਚ ਤਾਂ ਵਚਨ ਹੈ ਕਿ ਸੰਤਾਂ ਦੇ ਚਲਾਣੇ ਤੇ ਰੋਵੋ ਨਾਂਹ। ਪਰ ਜਿਨ੍ਹਾਂ ਦੇ ਸੱਜਣ ਦੇਖਦਿਆਂ ਦੇਖਦਿਆਂ ਤੋਂ ਤੁਰ ਗਏ ਹੋਣ, ਵਿਛੋੜੇ ਵਿਚ ਤਾਂ ਧਾਹ ਨਿਕਲਦੀ ਹੀ ਹੈ। ਫੇਰ ਤਿੰਨ ਜੁਲਾਈ ਨੂੰ ਭੋਗ ਵਾਲੇ ਦਿਨ ਵੀ ਠਾਠਾਂ ਮਾਰਦਾ ਇਕੱਠ। ਸੰਗਤਾਂ ਦਾ ਉਹੀ ਹਾਲ ਸੀ। ਧਾਹਾਂ ਮਾਰ ਮਾਰਕੇ ਹੁੱਬਕੀ, ਹੁੱਬਕੀਂ ਲੋਕ ਰੋਂਦੇ ਸਨ। ਵੱਖੋ ਵੱਖ ਅਸਥਾਨਾਂ ਤੋਂ ਸਾਧੂ ਮਹਾਤਮਾ ਬੇਅੰਤ ਆਏ ਕੀਰਤਨ ਬਹੁਤ ਹੋਇਆ ਪ੍ਰੰਤੂ ਦੁੱਖ ਨਾਲ ਲਿਖਦਾ ਹਾਂ ਕਿ ਉਸ ਦਿਨ ਬਹੁਤੇ ਸਿਆਣੇ ਪ੍ਰਬੰਧਕਾਂ ਨੇ ਕਿਸੇ ਵੀ ਸਾਧੂ ਮਹਾਤਮਾ ਨੂੰ ਕੀਰਤਨ ਜਾਂ ਕੁਝ ਬੋਲਣ ਦਾ ਸਮਾਂ ਨਹੀਂ ਦਿੱਤਾ। ਬੈਠਿਆਂ ਹੀ ਸਭ ਸੰਤਾਂ ਨੇ ਸੰਤ ਮਹਾਰਾਜ ਜੀਆਂ ਦੇ ਅੰਗੀਠੇ ਸਾਹਿਬ ਨੂੰ ਨਮਸ਼ਕਾਰ ਕੀਤੀ ਅਤੇ ਚਲੇ ਗਏ। ਫਿਰ ਜਿਸ ਦਿਨ ਸ੍ਰੀ ਫਤਹਿਗੜ੍ਹ ਸਾਹਿਬ ਮਾਤਾਗੁਜਰੀ ਸਰਾਏ ਸੰਤ ਮਹਾਰਾਜ ਜੀਆਂ ਨਮਿੱਤ ਸ੍ਰੀ ਅਖੰਡ ਪਾਠਾਂ ਦੇ ਭੋਗ ਪਾਏ, ਅਰਦਾਸ ਸਮੇਂ ਸੰਗਤਾਂ ਕੂਕਾਂ ਮਾਰਦੀਆਂ ਸਨ ਸੰਤ ਮਹਾਰਾਜ ਜੀਆਂ ਨੂੰ ਯਾਦ ਕਰ ਕਰਕੇ। ਉਸ ਸਮੇਂ ਦਾ ਹਾਲ ਲਿਖਦਾ ਹੋਇਆ ਮੇਰਾ ਹੱਥ ਵੀ ਕੰਬਦਾ ਹੈ।

ਇਸਤੋਂ ਬਾਅਦ ਸੰਤ ਖਾਲਸਾ ਦਲ ਦੇ ਸਾਰੇ ਅਸਥਾਨਾਂ ਤੇ ਸ੍ਰੀ ਅਖੰਡ ਪਾਠਾਂ ਦੇ ਭੋਗ ਪਾਏ ਗਏ। ਇਕ ਅਸਥਾਨ ਕੀ, ਮਾਲਵੇ ਦਾ ਕੋਈ ਪਿੰਡ ਨਹੀਂ ਰਿਹਾ ਹੋਣਾ ਜਿਥੇ ਸੰਤ ਮਹਾਰਾਜ ਜੀਆਂ ਦੀ ਯਾਦ

ਮਨਾਉਂਦਿਆਂ ਸ੍ਰੀ ਅਖੰਡ ਪਾਠ ਸੰਗਤ ਨੇ ਨਾਂ ਕਰਵਾਏ ਹੋਣ। ਇਹ ਸਤਰਾਂ ਲਿਖਣ ਸਮੇਂ ਸੰਤ ਮਹਾਰਾਜ ਜੀਆਂ ਨੂੰ ਗਿਆਂ ਨੂੰ ਲਗਭਗ ਚਾਰ ਮਹੀਨੇ ਹੋ ਗਏ ਹਲੀ ਤੱਕ ਸੰਤ ਮਹਾਰਾਜ ਜੀਆਂ ਦੀ ਯਾਦ ਵਿਚ ਸੰਗਤ ਵਲੋਂ ਸਮਾਗਮ ਚੱਲੀ ਜਾਂਦੇ ਹਨ। ਬਹੁਤ ਵਾਰੀ ਵਚਨ ਕਰਦੇ ਹੁੰਦੇ ਕਿ ਭਾਈ ਕਿਸੇ ਦੇ ਟੱਬਰ ਦੇ ਦੋ ਜੀਅ, ਕਿਸੇ ਦੇ ਚਾਰ ਜੀਅ ਪਰ ਸਾਡਾ ਕਿੱਡਾ ਵੱਡਾ ਟੱਬਰ। ਸਾਰੀ ਸੰਗਤ ਸਾਡਾ ਪਰਿਵਾਰ ਹੈ। ਐਡੀ ਵੱਡੀ ਕਮਾਈ ਦੇ ਮਾਲਕ ਸਨ। ਵੱਖੋ ਵੱਖ ਸੰਤਾਂ ਨੇ ਅਤੇ ਵੱਖੋ ਵੱਖ ਭੇਖ ਦੇ ਸਾਧੂਆਂ ਨੇ ਵੀ ਆਪੋ ਆਪਣੇ ਅਸਥਾਨਾਂ ਤੇ ਸੰਤ ਮਹਾਰਾਜ ਜੀਆਂ ਦੇ ਬਾਅਦ ਵਿਚ ਸਮਾਗਮ ਕਰਵਾਏ। ਵਿਦੇਸ਼ਾਂ ਵਿਚ ਵੀ ਸਰਧਾਲੂ ਸੇਵਕਾਂ ਨੇ ਯਾਦ ਮਨਾਈ। ਸੰਤ ਮਹਾਰਾਜ ਜੀ ਧਾਰਨਾ ਪੜ੍ਹਿਆ ਕਰਦੇ ਸਨ—

ਇਕ ਪੀਰ ਦੇ ਮੁਰੀਦ ਲੱਖਾਂ ਪੀਰ ਬਣ ਗਏ।

ਬਿਲਕੁਲ ਸੱਚ ਹੈ। ਸਾਰੇ ਸਾਧੂ ਇਹ ਕਹਿੰਦੇ ਦੇਖੇ ਸੁਣੇ ਹਨ ਕਿ ਉਹ ਸਾਡੇ ਮਹਾਂਪੁਰਖ ਸਨ। ਸੰਤ ਮਹਾਰਾਜ ਜੀ ਹਰ ਇਕ ਨੂੰ ਆਪਣਾ ਬਣਾ ਲੈਂਦੇ ਸਨ ਅਤੇ ਆਪ ਵੀ ਸਭਦੇ ਹੀ ਬਣ ਜਾਂਦੇ ਸਨ ਏਸੇ ਕਰਕੇ ਅੱਜ ਵੀ ਜਿਥੇ ਜਾਂਦੇ ਹਾਂ ਉਥੋਂ ਹੀ ਇਹ ਆਵਾਜਾਂ ਆਉਂਦੀਆਂ ਹਨ ਕਿ ਸਾਡੇ ਸੰਤ ਸਾਡੇ ਮਹਾਂਪੁਰਖ। ਛੋਟੇ ਵੱਡੇ ਹਰ ਇਕ ਨੂੰ ਆਪਣੀ ਬੁੱਕਲ ਵਿਚ ਲੈਂਦੇ ਸਨ। ਜਦੋਂ ਦੂਸਰੇ ਸੰਤ ਮਹਾਂਪੁਰਖ ਸਾਡੇ ਸੰਤ ਮਹਾਰਾਜ ਜੀਆਂ ਦੀ ਵਡਿਆਈ ਉਸਤਤ ਕਰਦੇ ਹਨ ਤਾਂ ਸਾਡੇ ਵਰਗਿਆਂ ਨੂੰ ਵੀ ਮਾਣ ਹੋ ਜਾਂਦਾ ਹੈ ਕਿ—

ਗੁਰਬਾਣੀ:-

ਬਾਬੁਲ ਮੇਰਾ ਵਡ ਸਮਰਥਾ............॥

8 ਜੁਲਾਈ ਤੋਂ ਲੈ ਕੇ 10 ਜੁਲਾਈ ਤੱਕ ਸੰਦੌੜ ਦਾਣਾ ਮੰਡੀ ਵਿਚ ਅਸੀਂ ਸੰਗਤ ਸਮੇਤ ਸੰਤ ਅਵਤਾਰ ਸਿੰਘ ਧੂਲਕੋਟ ਵਾਲਿਆਂ ਦੇ ਸਹਿਯੋਗ ਨਾਲ ਇਕ ਬਹੁਤ ਭਾਰੀ ਸੰਤ ਸਮਾਗਮ ਕਰਵਾਇਆ ਸੀ ਜਿਸ ਵਿਚ ਪੰਜ ਅਖੰਡ ਪਾਠ ਕਰਵਾਏ ਗਏ ਅਤੇ ਤਿੰਨੇ ਦਿਨ ਬੇਅੰਤ ਸੰਤ ਮਹਾਂਪੁਰਖ ਆਏ, ਕੀਰਤਨ ਕੀਤਾ ਅਤੇ ਸੰਤ ਮਹਾਰਾਜ ਜੀਆਂ ਦੀਆਂ ਵਡਿਆਈਆਂ ਕੀਤੀਆਂ। ਸਵੇਰੇ ਚਾਰ ਵਜੇ ਤੋਂ ਸ੍ਰੀ ਆਸਾ ਦੀ ਵਾਰ ਦੇ ਕੀਰਤਨ ਨਾਲ ਸਮਾਗਮ ਸ਼ੁਰੂ ਹੋ ਜਾਂਦੇ ਅਤੇ ਸ਼ਾਮ ਦੇ 7 ਵੱਜੇ ਤੱਕ ਸਮਾਪਤੀ ਹੋਇਆ ਕਰਦੀ। ਸੰਤ ਗੁਰਦੀਪ ਸਿੰਘ ਜੀ ਬਧਨੀ ਕਲਾਂ

ਗਊਸਾਲਾ ਵਾਲਿਆਂ ਨੇ ਤਿੰਨੇ ਦਿਨ ਪੱਕੇ ਭੰਡਾਰੇ ਚਲਾਏ। ਹਰਿਦੁਆਰ ਤੋਂ ਵੀ ਬੇਅੰਤ ਸਾਧੂ ਆਏ। ਤਿੰਨੇ ਦਿਨ ਹੀ ਸੰਤ ਮਹਾਰਾਜ ਜੀਆਂ ਦੀ ਨਿੱਘੀ ਮਿੱਠੀ ਯਾਦ ਮਨਾਉਂਦਿਆ ਗੁਰਬਾਣੀ ਦੇ ਕਥਾ ਕੀਰਤਨ ਹੋਏ। ਇਹ ਸਾਰਾ ਸਮਾਗਮ ਦੇਖਕੇ ਹੈਰਾਨੀ ਹੁੰਦੀ ਸੀ ਕਿ ਮੇਰੇ ਗੁਰੂਦੇਵ ਜੀਆਂ ਦੀ ਕਿੰਨੀ ਉਸਤਤ ਮਹਿਮਾ ਹੋ ਰਹੀ ਹੈ। ਐਨੇ ਸਮਰੱਥ! ਐਨੀ ਉੱਚੀ ਕਮਾਈ ਦੇ ਮਾਲਕ! ਜਿਨ੍ਹਾਂ ਦੀ ਯਾਦ ਮਨਾਉਣ ਵਾਸਤੇ ਸੈਂਕੜੇ ਮੀਲਾਂ ਤੋਂ ਚੱਲਕੇ ਸਾਧੂ ਸੰਤ ਮਹਾਤਮਾ ਆਏ। ਉਨ੍ਹਾਂ ਨੇ ਕਿਹੜਾ ਕਿਸੇ ਤੋਂ ਕੋਈ ਭੇਟਾ ਲਈ ਸੀ, ਸਿਰਫ਼ ਸੰਤ ਮਹਾਰਾਜ ਜੀਆਂ ਦੇ ਪਿਆਰ ਵਿਚ ਹੀ ਭੱਜੇ ਆਏ। ਰੋੜੇਵਾਲ ਸਾਹਿਬ ਦੇ ਅਸਥਾਨ ਦੇ ਸਮਾਗਮ ਨੂੰ ਛੱਡਕੇ ਬਾਕੀ ਸਾਰੇ ਸਮਾਗਮਾਂ ਨਾਲੋਂ ਵੱਡਾ ਇਹ ਸਮਾਗਮ ਹੋ ਨਿਬੜਿਆ ਸੀ।

ਗੁਰਬਾਣੀ:-

ਆਵਹੁ ਭੈਣੇ ਗਲ ਮਿਲਹ ਅੰਕਿ ਸਹੇਲੜੀਆਹ॥
ਮਿਲਕੇ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ॥

ਅਥਵਾ:-

ਹਰਿ ਇਕਸੁ ਹਥੁ ਆਇਆ ਵਰੋਸਾਣੇ ਬਹੁ ਤੇਰੇ॥
ਤਿਨਕੀ ਪਗੁ ਲਗ ਤਰੇ ਘਣੇਰੇ॥

# ਏਹੁ ਹਮਾਰਾ ਜੀਵਣਾ

ਸੰਤ ਮਹਾਰਾਜ ਜੀ ਇਕ ਦਿਨ ਰੋੜੇਵਾਲ ਸਾਹਿਬ ਖੜ੍ਹੇ ਵਚਨ ਕਰ ਰਹੇ ਸਨ। ਸੁਭਾਵਿਕ ਹੀ ਵਚਨ ਕਰ ਦਿਤਾ ਕਿ ਜਿਸ ਦਿਨ ਅਸੀਂ ਜਾਵਾਂਗੇ, ਆਹ ਦਰੱਖਤ ਵੀ ਰੋਣਗੇ। ਇਹ ਵਚਨ ਬਿਲਕੁਲ ਸੱਚ ਹੋਇਆ। ਚੌਵੀ ਜੂਨ ਨੂੰ ਦੁਪਹਿਰ 1-2 ਵਜੇ ਪਲਾਹ ਦੇ ਦਰਖੱਤ ਦੇ ਪੱਤਿਆਂ ਵਿਚੋਂ ਪਾਣੀ ਦੀਆਂ ਬੂੰਦਾਂ ਤ੍ਰਿਪ ਤ੍ਰਿਪ ਡਿਗ ਰਹੀਆਂ ਸਨ। ਇਹ ਪਲਾਹ ਦਾ ਦਰਖਤ ਰੋੜੇਵਾਲ ਸਾਹਿਬ ਪਹਿਲੇ ਸਰੋਵਰ ਦੇ ਦੱਖਣ ਪੱਛਮ ਵਾਲੇ ਕਿਨਾਰੇ ਖੂੰਜੇ ਤੇ ਅੱਜ ਵੀ ਖੜ੍ਹਾ ਹੈ। ਜੇ ਉਹਦੇ ਕੋਲ ਖੜ੍ਹਕੇ ਧਿਆਨ ਨਾਲ ਦੇਖੀਏ( ਕਿਉਂਕਿ ਮੈਂ ਤਾਂ ਇਹ ਤਜ਼ਰਬਾ ਇਕ ਦਿਨ ਕੀਤਾ ਹੈ) ਤਾਂ ਉਹ ਬਹੁਤ ਨਿਰਾਸ ਹੋਇਆ ਹੋਇਆ ਸੰਤ ਮਹਾਰਾਜ ਜੀਆਂ ਬਾਰੇ ਪੁੱਛਦਾ ਪਰਤੀਤ ਹੁੰਦਾ ਹੈ ਕਿ ਕਿੱਧਰ ਚਲੇ ਗਏ—

ਬਾਬਾ ਬੋਲਤੇ ਥੇ ਕਹਾ ਗਏ ਦੇਹੀ ਕੇ ਸੰਗਿ ਰਹਤੇ ॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀਆਂ ਦੀ ਪਵਿੱਤਰ ਬਾਣੀ ਦੇ ਜੋ ਵਚਨ ਹਨ, ਸੰਤ ਮਹਾਰਾਜ ਜੀਆਂ ਦੇ ਜਾਣ ਤੇ ਉਹ ਬਿਲਕੁਲ ਸੱਚ ਹੋਏ—

ਮੈਂ ਰੋਵੰਦੀ ਸਭ ਜਗ ਰੁੰਨਾ ਰੁੰਨੜੇ ਵਣਹੁ ਪੰਖੇਰੂ ॥

ਸਭ ਰੋਏ, ਧਰਤੀ ਅਸਮਾਨ ਵੀ ਰੋਏ, ਪਿਆਰੇ ਦੇ ਵਿਛੋੜੇ ਵਿਚ। ਅੱਜ ਵਾਜਾ ਵੀ ਨਿਰਾਸ਼, ਖਾਮੋਸ਼ ਹੈ ਅਤੇ ਬੀਤੇ ਸਮੇਂ ਦੀਆਂ ਯਾਦਾਂ ਤਾਜੀਆਂ ਕਰਵਾਉਂਦਾ ਹੈ ਕਿ ਕਿਸੇ ਵੇਲੇ ਮੇਰੇ ਵਿਚੋਂ ਇਲਾਹੀ ਧੁਨਾਂ ਮੇਰਾ ਪਿਆਰਾ ਅਲਾਪਿਆ ਕਰਦਾ ਸੀ। ਅਤੇ ਸੰਗਤਾਂ ਉਨ੍ਹਾਂ ਧੁਨਾਂ ਦਾ ਅਨੰਦ ਮਾਣਕੇ ਨਿਹਾਲ ਨਿਹਾਲ ਹੁੰਦੀਆਂ।

ਅੱਜ ਆਹ ਸਮਾਂ ਤੱਕਕੇ ਸੰਤ ਮਹਾਰਾਜ ਜੀਆਂ ਦਾ ਸੰਨ 1973 ਵਾਲਾ ਵਚਨ ਵਾਰ ਵਾਰ ਯਾਦ ਆਉਂਦਾ ਹੈ ਕਿ ਇਕ ਓਅੰਕਾਰ ਦਾ ਧਿਆਨ ਧਰੋ ਅਤੇ ਸਤਿਨਾਮ ਵਾਹਿਗੁਰੂ ਦਾ ਜਾਪ ਕਰੋ ਇਹੀ ਸਾਡਾ ਸਰੂਪ ਹੈ। ਇਹ ਪੰਜ ਭੂਤਕ ਦੇਹੀ ਸਾਡਾ ਸਰੂਪ ਨਹੀਂ।

ਧਾਰਨਾ:- ਕਦੇ ਹੋਣਗੇ ਸੰਜੋਗਾਂ ਨਾਲ ਮੇਰੇ ਨਦੀਆਂ ਦੇ ਨੀਰ ਵਿਛੜੇ।

ਅਤੇ

ਜੇ ਟੋਲੀਏ ਜਹਾਨ ਜੱਗ ਸਾਰਾ ਤੇਰੇ ਜੈਸਾ ਨਹੀਉਂ ਲੱਭਣਾ।

ਅਤੇ

ਨਹੀਂ ਭੁੱਲਣਾ ਵਿਛੋੜਾ ਤੇਰਾ ਸਚਖੰਡ ਜਾਣ ਵਾਲਿਆ

ਸੰਤ ਮਹਾਰਾਜ ਆਪ ਵੀ ਬਹੁਤ ਵਾਰੀ ਵਚਨ ਕਰ ਦਿਆ ਕਰਦੇ ਸਨ ਕਿ

ਮੁਝ ਸੇ ਬਾਅਦ ਲਾਖੋਂ ਲੋਗ ਚਿਰਾਗ ਜਲਾਏਂਗੇ ਮਗਰ ਮਹਿਫ਼ਲ ਮੇਂ ਅੰਧੇਰਾ ਹੀ ਰਹੇਗਾ।

# ਵੱਖੋ ਵੱਖ ਸ਼ਰਧਾਲੂਆਂ ਦੀਆਂ ਅੰਤਰੀਵ ਪੀੜਾਂ

ਕੁੱਝ ਸੱਜਣਾਂ ਵਲੋਂ ਆਪੋ ਆਪਣੀ ਭਾਵਨਾ ਅਨੁਸਾਰ ਸੰਤ ਮਹਾਰਾਜ ਜੀਆਂ ਪ੍ਰਤੀ ਆਪਣੇ ਮਨ ਦੇ ਵਲਵਲੇ ਦਾਸ ਨੂੰ ਭੇਜੇ ਗਏ ਉਹ ਇਹ ਹਨ:-

1. ਕਾਬਾ ਸਮਝ ਲਿਆ ਮੁਖ ਸੱਜਣਾਂ ਦਾ
ਏਹਦੇ ਅੱਗੇ ਸੀਸ ਝੁਕਾ ਬੈਠੇ।
ਜਿਥੇ ਅਕਲ ਵਿਚਾਰੀ ਦਾ ਕੰਮ ਕੀ ਆ
ਅਸੀਂ ਉਥੇ ਨੈਣ ਮਿਲਾ ਬੈਠੇ।

2. ਮੈਂ ਅੱਜ ਵੀ ਸਿਜ਼ਦੇ ਕਰਦਾ ਹਾਂ ਉਸ ਸ਼ਹਿਰ ਨੂੰ
ਜਿਥੇ ਮੇਰਾ ਮੁਰਸ਼ਦ ਵਸਦਾ ਹੈ।
ਉਹ ਤੁਰ ਗਿਆ, ਸਾਥੋਂ ਉਹਲਾ ਕਰਕੇ ਰਾਤਾਂ ਨੂੰ
ਭੁਲਾ ਨਹੀਂ ਸਕਦੇ ਉਨ੍ਹਾਂ ਮੁਲਾਕਾਤਾਂ ਨੂੰ
ਹੁਣ ਸੌਂਦੀਆਂ ਨਾ ਅੱਖਾਂ ਦੱਸ ਕਿਵੇਂ ਸਮਝਾਈਏ,
ਤੂੰ ਇਕ ਵਾਰ ਤੱਕੇ ਅਸੀਂ ਲੱਖ ਲੱਖ ਸ਼ੁਕਰ ਮਨਾਈਏ।

3. ਅਸੀਂ ਮੰਦਰ ਵਿਚ ਨਮਾਜ਼ ਪੜ੍ਹੀ
ਤੇ ਮਸਜਿਦ ਵਿਚ ਸਲੋਕ।
ਅਸੀਂ ਸੱਚਾ ਰੱਬ ਨਹੀਂ ਵੰਡਿਆ
ਚਾਹੇ ਕਾਫਰ ਆਖਣ ਲੋਕ।

4. ਫੁੱਲ ਅਤੇ ਕੰਡਾ ਇਕੱਠੇ ਰਹਿੰਦੇ ਹਨ,
ਪਰ ਕੰਡੇ ਨਾਲੋਂ ਫੁੱਲ ਛੇਤੀ ਕੁਮਲਾ ਜਾਂਦਾ ਹੈ।

5. ਕਿਆ ਜ਼ਰੂਰਤ ਥੀ ਤੁਮਹੇਂ ਹਮਸੇ ਦੂਰ ਜਾਨੇ ਕੀਂ
ਪਾਸ ਰਹਿ ਕਰ ਭੀ ਤੋ ਤੜਪਾ ਸਕਦੇ ਥੇ।

6. ਜਿੱਤਣ ਜਿੱਤਣ ਹਰ ਕੋਈ ਖੇਡੇ .
ਤੂੰ ਹਾਰਨ ਖੇਡ ਫਕੀਰਾ
ਜਿੱਤਣ ਦਾ ਮੁੱਲ ਕੌਡੀ ਪੈਂਦਾ
ਹਾਰਨ ਦਾ ਮੁੱਲ ਹੀਰਾ

7. ਆ ਮਿਲ ਯਾਰ ਸਾਰ ਲੈ ਮੇਰੀ
ਮੇਰੀ ਜਾਨ ਦੁਖਾਂ ਨੇ ਘੇਰੀ।
ਅੰਦਰ ਖਾਬ ਵਿਛੋੜਾ ਹੋਇਆ
ਖ਼ਬਰ ਨਾ ਪੈਂਦੀ ਤੇਰੀ।

8. ਸੁਪਨੇ ਵਿੱਚ ਤੁਸੀਂ ਮਿਲੇ ਅਸਾਨੂੰ ਅਸਾਂ ਧਾ ਗਲਵਕੜੀ ਪਾਈ।
ਨਿਰਾ ਨੂਰ ਤੁਸੀਂ ਹੱਥ ਨਾ ਆਏ ਸਾਡੀ ਕੰਬਦੀ ਰਹੀ ਕਲਾਈ।
ਧਾ ਚਰਨਾਂ ਤੇ ਸੀਸ ਨਿਵਾਇਆ ਸਾਡੇ ਮੱਥੇ ਛੁਹ ਨਾ ਪਾਈ।
ਤੁਸੀਂ ਉਚੇ ਅਸੀਂ ਨੀਵੇਂ ਸਾਂ ਸਾਡੀ ਪੇਸ਼ ਨਾ ਗਈਆ ਕਾਈ।
ਫਿਰ ਲੜ ਫੜਨੇ ਨੂੰ ਉਠ ਦੌੜੇ ਪਰ ਲੜ ਉਹ ' ਬਿਜਲੀ ਲਹਿਰਾਂ '।
ਉਡਦਾ ਜਾਂਦਾ, ਪਰ ਉਹ ਆਪਣੀ ਛੁਹ ਸਾਨੂੰ ਗਿਆ ਲਾਈ।

# ਸੰਤ ਮਹਾਰਾਜ ਜੀਆਂ ਨੂੰ ਯਾਦ ਕਰਦਿਆਂ ਦਿਲ ਦੀ ਕੂਕ
## ਮੇਰੀ ਆਪਣੀ ਰਚਨਾ

ਸੋਨੇ ਦਿਆ ਕੰਗਣਾ ਤੂੰ ਕਿੱਥੇ ਖੋ ਗਿਆ।

ੳ. ਤੇਰੇ ਚਰਨਾਂ 'ਚ ਰਹਿਕੇ ਅਸੀਂ ਮੌਜਾਂ ਮਾਣੀਆਂ,
ਤੇਰੀਆਂ ਜੁਦਾਈਆਂ ਝੱਲੀਆਂ ਨਹੀਂ ਜਾਣੀਆਂ,
ਸਾਡੇ ਕੋਲੋਂ ਦਾਤਾ ਤੈਨੂੰ ਕੀਹਨੇ ਖੋਹ ਲਿਆ,
ਸੋਨੇ ਦਿਆ ਕੰਗਣਾ ਤੂੰ ਕਿੱਥੇ ਖੋ ਗਿਆ।

ਅ. ਮੈਂ ਸਾਰਾ ਕੀਤਾ ਲੇਖਾ ਜੋਖਾ,
ਸਾਡੇ ਨਾਲ ਹੋਇਆ ਧੋਖਾ,
ਇਹ ਤਾਂ ਲੋਹੜਾ ਈ ਹੋ ਗਿਆ,
ਸੋਨੇ ਦਿਆ ਕੰਗਣਾ ਤੂੰ ਕਿੱਥੇ ਖੋ ਗਿਆ

ੲ. ਇਹ ਤਾਂ ਅਨਹੋਣੀ ਹੋਈ,
ਮਨ ਵਿਚ ਭੈ ਨਾ ਰਹਿਆ ਕੋਈ,
ਦਿਲ ਪੱਥਰ ਹੋ ਗਿਆ
ਸੋਨੇ ਦਿਆ ਕੰਗਣਾ ਤੂੰ ਕਿੱਥੇ ਖੋ ਗਿਆ।

ਸ. ਕਦੋਂ ਹੋਣਗੇ ਦੀਦਾਰੇ,
ਬੈਠੇ ਕਰਦੇ ਤਰਲੇ ਸਾਰੇ,
ਜੱਗ ਸੁੰਨਾ ਈ ਹੋ ਗਿਆ,
ਸੋਨੇ ਦਿਆ ਕੰਗਣਾ ਤੂੰ ਕਿੱਥੇ ਖੋ ਗਿਆ।

ਹ. ਅੱਜ ਦਿਸਦਾ ਨਹੀਂ ਕੋਈ ਜੀਹਦੇ ਕੋਲ ਦੁੱਖ ਰੋਵਾਂ
ਕਦੇ ਸੁਪਨੇ 'ਚ ਈ ਆਜਾ ਤੈਨੂੰ ਦੁੱਖੜੇ ਸੁਣਾਵਾਂ
ਮੈਂ ਯਤੀਮ ਹੋ ਗਿਆ,
ਸੋਨੇ ਦਿਆ ਕੰਗਣਾ ਤੂੰ ਕਿੱਥੇ ਖੋ ਗਿਆ।

ਕ. ਤੇਰੇ ਬਾਝੋਂ ਮੇਰੇ ਦਾਤਾ ਮੇਰਾ ਜੱਗ ਤੇ ਨਹੀਂ ਕੋਈ,
ਅੱਜ ਅੰਬਰ ਵੀ ਰੋਇਆ ਅਤੇ ਧਰਤੀ ਵੀ ਰੋਈ,
ਕੀ ਤੋਂ ਕੀ ਹੋ ਗਿਆ
ਸੋਨੇ ਦਿਆ ਕੰਗਣਾ ਤੂੰ ਕਿੱਥੇ ਖੋ ਗਿਆ।

ਖ. ਕਦੇ ਸੋਚਿਆ ਵੀ ਨਹੀਂ ਸੀ ਸਾਡੇ ਨਾਲ ਐਸੀ ਹੋਊ,
ਕੈਸਾ ਜੀਵਣਾ ਹਮਾਰਾ ਸਾਡਾ ਰਹਿਆ ਨਾ ਕੋਊ,
ਤੂੰ ਤਾਂ ਉਹਲੇ ਈ ਹੋ ਗਿਆ
ਸੋਨੇ ਦਿਆ ਕੰਗਣਾ ਤੂੰ ਕਿੱਥੇ ਖੋ ਗਿਆ
ਓ ਸੋਨੇ ਦਿਆ ਕੰਗਣਾ ਤੂੰ ਕਿੱਥੇ ਖੋ ਗਿਆ।

# ਸਨਿਮਰ ਬੇਨਤੀ

ਸੰਤ ਮਹਾਰਾਜ ਜੀਆਂ ਦੇ ਸਮੁੱਚੇ ਜੀਵਨ ਨੂੰ ਲਿਖਣਾ ਬੜਾ ਔਖਾ ਹੈ। ਮੈਂ ਪਹਿਲਾਂ ਵੀ ਬੇਨਤੀ ਕਰ ਚੁੱਕਿਆ ਹਾਂ ਕਿ ਅਸੀਂ ਜੋ ਸੁਣਿਆ ਜਾਂ ਦੇਖਿਆ ਸਿਰਫ਼ ਉਨਾ ਕੁ ਹੀ ਲਿਖ ਸਕਦੇ ਹਾਂ ਪਰ ਉਨ੍ਹਾਂ ਦੀਆਂ ਅਧਿਆਤਮਕ ਮੰਡਲਾਂ ਦੀਆਂ ਉਡਾਰੀਆਂ ਦਾ ਵਰਣਨ ਨਹੀਂ ਕਰ ਸਕਦੇ।

ਦੱਦਾ ਕਹਿੰਦਾ ਦੂਰ ਹੈ ਜੋ ਮੰਜ਼ਲ ਫਕੀਰ ਵਾਲੀ ਲੋਕਾਂ ਨੂੰ ਕੀ ਪਤੈ ਕਿਥੇ ਫੱਕਰ ਬਿਰਾਜਦੇ।

ਗੁਰਬਾਣੀ ਦਾ ਵੀ ਫੁਰਮਾਨ ਹੈ ਕਿ ਸਾਧੂ ਦੀ ਮਹਿਮਾ ਬੇਅੰਤ ਹੁੰਦੀ ਹੈ। ਪਰ ਮੈਂ ਆਪਣੇ ਸਮੇਂ ਅਤੇ ਸੁਆਸਾਂ ਨੂੰ ਸਫਲ ਕਰਦਾ ਹੋਇਆ ਸੰਤ ਮਹਾਰਾਜ ਜੀਆਂ ਦੀ ਐਨੀ ਕੁ ਵਡਿਆਈ ਲਿਖ ਸਕਿਆ ਹਾਂ।

ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ॥

ਕਿਉਂ ਕਿ ਪ੍ਰਮੇਸ਼ਰ ਦੇ ਪਿਆਰਿਆਂ ਦਾ ਜਸ ਪ੍ਰਮੇਸ਼ਰ ਦਾ ਜਸ ਹੀ ਹੁੰਦਾ ਹੈ। ਸੋ ਐਨਾ ਕੁ ਮੈਂ ਲਾਹਾ ਖੱਟਣ ਦੀ ਕੋਸ਼ਿਸ਼ ਕੀਤੀ ਹੈ। ਇਸ ਵਿਚ ਮੈਂ ਬਿਲਕੁਲ ਸਰਲ ਠੇਠ ਮਲਵਈ ਪੰਜਾਬੀ ਭਾਸ਼ਾ ਦੀ ਵਰਤੋਂ ਕੀਤੀ ਹੈ। ਇਹ ਗ੍ਰੰਥ ਸਿਰਫ਼ ਸ਼ਰਧਾਵਾਨਾਂ ਵਾਸਤੇ ਹੈ ਕਿੰਤੂ ਪ੍ਰੰਤੂ ਕਰਨ ਵਾਲੇ ਇਸ ਤੋਂ ਲਾਹਾ ਨਹੀਂ ਲੈ ਸਕਦੇ। ਕਿੰਤੂ ਪ੍ਰੰਤੂ ਕਰਨ ਵਾਲਿਆਂ ਨਾਲ ਮੇਰਾ ਕੋਈ ਬਾਦ ਨਹੀਂ ਹੈ ਇਸ ਕਰਕੇ ਤਰਕਵਾਦੀ ਸੱਜਣਾਂ ਤੋਂ ਮੈਂ ਹੱਥ ਬੰਨ੍ਹਕੇ ਮਾਫ਼ੀ ਮੰਗਦਾ ਹਾਂ ਕਿਉਂਕਿ ਇਹ ਸ਼ਰਧਾਵਾਨ ਸੰਗਤ ਦਾ ਧਨ ਹੈ ਜਿਸਤੋਂ ਇਹਨਾਂ ਨੇ ਲਾਹਾ ਖੱਟਣਾ ਹੈ। ਮਹਾਂਪੁਰਖਾਂ ਨੇ ਦਾਸ ਦੇ ਸਿਰ ਤੇ ਹੱਥ ਰਖਕੇ ਇਹ ਸੇਵਾ ਕਰਵਾਈ। ਉਸ ਅਕਾਲ ਪੁਰਖ ਪ੍ਰਮਾਤਮਾ ਦਾ ਲੱਖ ਲੱਖ ਸ਼ੁਕਰ ਹੈ ਜਿਸਨੇ ਮਨੁੱਖਾ ਜਨਮ ਦੇ ਕੇ ਗੁਰਸਿੱਖੀ ਦੀ ਦਾਤ ਬਖਸ਼ਕੇ ਸੰਤ ਮਹਾਰਾਜ ਜੀਆਂ ਦੇ ਚਰਨਾਂ ਨਾਲ ਜੋੜਿਆ ਅਤੇ ਮਹਾਂਪੁਰਖਾਂ ਦੀ ਕਿਰਪਾ ਦਾ ਸਦਕਾ ਇਹ ਪਵਿੱਤਰ ਕਾਰਜ ਸਿਰੇ ਚੜ੍ਹਿਆ। ਮੈਨੂੰ ਤਾਂ ਆਸਰਾ ਹੀ ਗੁਰੂ ਚਰਨਾਂ ਦਾ ਅਤੇ ਮੇਰੇ ਗੁਰਦੇਵ ਸੰਤ ਮਹਾਰਾਜ ਜੀਆਂ ਦਾ ਹੈ। ਇਸ ਰਚਨਾ ਵਿਚ ਦਾਸ ਦੀ ਕੋਸ਼ਿਸ਼ ਇਹੀ ਰਹੀ ਹੈ ਕਿ ਸੰਤ ਮਹਾਰਾਜ ਜੀਆਂ ਦਾ ਜਸ ਹੀ ਵੱਧ ਤੋਂ ਵੱਧ ਕਰਨਾ ਹੈ। ਇਹ ਜਸ ਵਡਿਆਈ ਲਿਖਦਿਆਂ ਸੇਵਾਦਾਰਾਂ ਦੇ ਨਾਮ ਵੀ ਜ਼ਰੂਰੀ ਆਉਣੇ ਸਨ। ਪ੍ਰੰਤੂ ਸਾਰੇ ਸੇਵਾਦਾਰ ਸਿੰਘਾਂ ਸੰਗਤਾਂ ਦੇ ਨਾਮ ਮੈਂ ਨਹੀਂ ਲਿਖ ਸਕਿਆ ਇਸ ਕਰਕੇ ਮੈਂ ਮਾਫ਼ੀ ਮੰਗਦਾ ਹਾਂ। ਇਹ ਰਚਨਾ ਕਰਦੇ ਸਮੇਂ ਦਾਸ ਨੇ 'ਪੱਛਮੀ ਪ੍ਰਕਾਸ਼'ਅਤੇ 'ਰੱਬੀ ਜੋਤ' ਗ੍ਰੰਥਾਂ ਤੋਂ ਕੁੱਝ ਸੇਧ ਲਈ ਹੈ।

ਮੇਰੇ ਗੁਰਦੇਵ ਸੰਤ ਮਹਾਰਾਜ ਜੀਆਂ ਦਾ ਲਿਖਿਆ ਹੋਇਆ ਗ੍ਰੰਥ 'ਮਾਲਵਾ ਇਤਿਹਾਸ ਸੈਂਚੀ ਚੌਥੀ' ਇਸ ਰਚਨਾ ਦਾ ਆਧਾਰ ਹੈ। ਸੰਤ ਮਹਾਰਾਜ ਜੀਆਂ ਨੇ ਜਿਵੇਂ ਲਿਖਾਇਆ ਮੈਂ ਉਵੇਂ ਹੀ ਲਿਖ ਦਿਤਾ ਹੈ। ਪਾਠਕ ਜਨਾਂ ਨੂੰ ਬੇਨਤੀ ਹੈ ਕਿ ਮੇਰੀਆਂ ਗਲਤੀਆਂ ਨਾ ਚਿਤਾਰਦੇ ਹੋਏ ਐਨੀ ਕੁ ਸੇਵਾ ਭੇਟਾ ਪ੍ਰਵਾਨ ਕਰਨੀ ਜੀ।

ਸੰਗਤਾਂ ਦਾ ਦਾਸਨ ਦਾਸ,

ਡਾਕਟਰ ਸਰਵਣ ਸਿੰਘ ਸੰਦੌੜ

